ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਦੁਆਦਸ ਪੁਰਖ ਹੈ ਆਦਿ ਸੇ
ਸਭਹਨ ਕੇ ਸਿਰ ਮੌਰ,
ਸ਼ਕਤ ਅਨੰਤੀ ਆਇ ਹੈਂ
ਆਦਿ ਇਹੈ ਨਹੀ ਔਰ ॥

ਰਾਮ ਸਿੰਘ ਮੇਰੋ ਹੋਇ ਨਾਮਾ,
ਬਾਢੀ ਸੁਤ ਭੈਣੀ ਕੋ ਧਾਮਾ ॥

ਗੁਰਿੰਡ ਨਾਮਾ ਪਾਤਸ਼ਾਹੀ ੧੦





ਸ੍ਰੀ ਸਤਿਗ

G.S.

੧ੳ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਸਤਿਜੁਗ

## ਦਾ ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਗਮਨ ਸ਼ਤਾਬਦੀ ਅੰਕ "

ਜਿਸਦੇ ਦਰਸ਼ਨ ਕਾਰਨ ਕੂਕੇ
ਕਰਦੇ ਪੂਜਾ ਤਰਪਨ ॥

ਜਿਸਦੇ ਪਰਸਨ ਕਾਰਨ ਕੂਕਿਆਂ
ਕੀਤੇ ਜੀਵਨ ਅਰਪਨ ॥

ਚੀਨੀ ਵਾਲਾ ਸਤਿਗੁਰ ਜਿਹੜਾ
ਸਦੀ ਤੋਂ ਘਰ ਨਹੀਂ ਮੁੜਿਆ ॥

ਉਸਦੀ ਯਾਦ ਵਿਚ ਅੰਕ ਪਤ੍ਰ
ਇਹ ਆਤਮਾ ਕਰੇ ਸਮਰਪਨ ॥

—ਪ੍ਰਕਾਸ਼ਕ—
ਮੈਨੇਜਰ ਸਤਿਜੁਗ
ਸ੍ਰੀ ਜੀਵਨ ਨਗਰ (ਹਿਸਾਰ)



# ਸੰਪਾਦਿਕ

ਆਤਮਾ ਸਿੰਘ ਸਨਖਤਰਵੀ

# ਪ੍ਰਕਾਸ਼ਨ ਤਿਥੀ

੨੫ ਚੇਤਰ ੨੦੨੯ — ੬ ਅਪਰੈਲ ੧੯੭੨

ਕੀਮਤ ੨.੫੦

ਗੁਰਦਿਆਲ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਦੇ ਪ੍ਰਬੰਧ ਨਾਲ ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈਸ ਸ੍ਰੀ ਜੀਵਨ ਨਗਰ ਜਿਲਾ ਹਿਸਾਰ ਵਿਚੋਂ ਛਪਿਆ ਤੇ ਦਫਤਰ "ਸਤਿਜੁਗ" ਸ੍ਰੀ ਜੀਵਨ ਨਗਰ (ਹਿਸਾਰ) ਵਿਚੋਂ ਪ੍ਰਕਾਸ਼ਤ ਹੋਇਆ। —ਐਡੀਟਰ ਗੁਰਦਿਆਲ ਸਿੰਘ







ਸਰਬ

ਸ਼ਕਤੀ ਮਾਨ

ਸ੍ਰੀ, ਅਕਾਲ ਪੁਰਖ

ਗਊ ਗਰੀਬ ਦੇ ਰਖਯਕ

ਬਾਰ੍ਹਵੇਂ ਸਤਿਗੁਰੂ ਨਾਨਕ ਦੇਵ

ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਪ੍ਰਦੇਸੀ ਪ੍ਰੀਤਮ ਦੀ

ਸੌ ਸਾਲਾ ਯਾਦ ਨੂੰ

ਭੇਂਟ ॥









# ਚਿਤਰ ਚਰਚਾ

ਸਤਿਜੁਗ ਦੇ ਸ੍ਰੀ ਸਤਿਗੁਰੂ ਰਾਮ ਸਿੰਘ ਪ੍ਰਦੇਸ ਗ਼ਮਨ ਸਤਾਬਦੀ ਅੰਕ ਵਿਚ ਇਸ ਵਾਰ ਜੋ ੪ ਇਤਹਾਸਿਕ ਤੇ ਰੰਗੀਨ ਤਸਵੀਰਾਂ ਪ੍ਰਕਾਸ਼ਤ ਹੋ ਰਹੀਆਂ ਹਨ, ਸ੍ਰੀ ਮਾਨ ਸੰਤ ਵਰਿਆਮ ਸਿੰਘ ਜੀ ਮੁਸੱਵਰ ਨੇ ਇਹਨਾਂ ਵਿਚ ਹੇਠ ਲਿਖੇ ਇਤਹਾਸਿਕ ਦ੍ਰਿਸ਼ਯ ਮੂਰਤੀ ਮਾਨ ਕੀਤੇ ਹਨ:—

(੧)—ਨੰਬਰ ਦਾਰ ਗੁਰਮੁਖ ਸਿੰਘ ਨਾਮਧਾਰੀ ਅਪਣੇ ਪਿੰਡ ਫਰਵਾਹੀ (ਮਲੇਰ ਕੋਟਲਾ) ਤੋਂ ਸਰਕਾਰੀ ਖਜਾਨੇ ਵਿਚ ਪਿੰਡ ਦਾ ਮਾਮਲਾ ਜਮਾ ਕਰਵੌਣ ਆ ਰਹੇ ਹਨ। ਰਸਤੇ ਵਿਚ ਇਨਾਂ ਦੇ ਅਗੇ ਇਕ ਕਰੂੰਜੜਾ ਜੋ ਬੁਢੇ ਬੈਲ ਉਤੇ ਗਾਜਰਾਂ ਮੂਲੀਆਂ ਦਾ ਲੱਦਾ ਲਦਕੇ ਉਤੇ ਆਪ ਬੈਠਾ ਆ ਰਿਹਾ ਹੈ ਤੇ ਬੈਲ ਨੂੰ ਥੋੜਾ ਤੁਰਨ ਕਾਰਨ ਪਰਾਣੀ ਨਾਲ ਮਾਰਦਾ ਤਕ ਕੇ ਗੁਰਮੁਖ ਸਿੰਘ ਉਸ ਕਰੂੰਜੜੇ ਨੂੰ ਬੈਲ ਦੀ ਹਾਲਤ ਤੇ ਤਰਸ ਕਰਨ ਲਈ ਆਖ ਰਿਹਾ ਹੈ।

ਏਸੇ ਗਲ ਤੋਂ ਹੀ ਸਾਰਾ ਸਾਕਾ ਮਲੇਰ ਕੋਟਲੇ ਵਾਲਾ ਅਮਲ ਵਿਚ ਆਇਆ। ਤੇ ਨਾਮਧਾਰੀ ਸਿੰਘਾਂ ਨੂੰ ਕੁਰਬਾਨੀਆਂ ਦੇਣੀਆਂ ਪਈਆਂ।

(੨)—ਇਹ ਉਹ ਅਭਾਗਾ ਦ੍ਰਿਸ਼ਯ ਹੈ, ਜਦੋਂ ਸਤਿਗੁਰੂ ਰਾਮ ਸਿੰਘ ਜੀ ਧਰਮ ਤੇ ਦੇਸ਼ ਦੀ ਅਜਾਦੀ ਵਾਸਤੇ ਜਦੋ ਜਹਿਦ ਕਰਨ ਦੇ ਕਾਰਨ ੫ ਮਾਘ ਸੰਮਤ ੧੯੨੯ ਅਨੁਸਾਰ ੧੮ ਜਨਵਰੀ ਸ. ੧੮੭੨ ਨੂੰ ਸੂਬਾ ਸਾਹਿਬ ਸਿੰਘ ਸੂਬਾ ਜਵਾਹਰ ਸਿੰਘ ਸੂਬਾ ਲਖਾ ਸਿੰਘ ਜੀ ਤੇ ਭਾਈ ਨਾਨੂੰ ਸਿੰਘ ਸਮੇਤ ੪ ਵਜੇ ਲੁਧਿਆਣੇ ਦੇ ਰੇਲਵੇ ਸਟੇਸ਼ਨ ਤੋਂ ਸਪੈਸ਼ਲ ਗਡੀ ਰਾਹੀਂ ਪ੍ਰਦੇਸ ਨੂੰ ਜਾਣ ਲਈ ਰਵਾਨਾਂ ਹੋਏ ਤੇ ਪੁਲਿਸ ਕਪਤਾਨ ਨੇ ਸਚੇ ਪਾਤਸ਼ਾਹ ਜੀ ਨੂੰ ਸਲਾਮੀ ਦਿਤੀ।

(੩) ਸ੍ਰ. ਹੀਰਾ ਸਿੰਘ ਤੇ ਸਮੁੰਦ ਖਾਂ ਦਾ ਜੁਧ:—ਇਹ ਚਿਤ੍ਰ ਜਥੇਦਾਰ ਸਰਦਾਰ ਹੀਰਾ ਸਿੰਘ ਤੇ ਦਫੇਦਾਰ ਸਮੁੰਦ ਖਾਂ ਪਠਾਨ ਦੇ ਉਸ ਜੁਧ ਦਾ ਦ੍ਰਿਸ਼ਯ ਪੇਸ਼ ਕਰਦਾ ਹੈ ਜੋ ਸਮੁੰਦ ਖਾਨ ਨੇ ਸਿੰਘਾਂ ਦੇ ਮਲੇਰ ਕੋਟਲੇ ਤੋਂ ਬੁਚੜ ਬਧ ਕਰਕੇ ਤੁਰ ਔਣ ਤੋਂ ਬਾਦ ਅਪਣੀ ਤਾਕਤ ਦੇ ਮਾਣ ਨਾਲ ਭੋਦੜ ਦੇ ਥੇਹ ਕੋਲ ਆਕੇ ਕੀਤਾ, ਜਦ ਇਸ ਪਠਾਨ ਨੂੰ ਕੋਟਲੇ ਵਲੋਂ ਸਰਪਟ ਘੋੜਾ ਦੁੜਾਈ ਤੇ ਲਲਕਾਰੇ ਮਾਰਦਾ ਔਂਦਾ ਸ੍ਰ. ਹੀਰਾ ਸਿੰਘ ਨੇ ਡਿਠਾ, ਤਾਂ ਓਸੇ ਵਕਤ ਹੀ ਆਪ ਪਿਛੇ ਨੂੰ ਪਰਤ ਪਏ ਤੇ ਉਸਨੂੰ ਤਾਕਤ ਅਜਮਾਈ ਕਰਨ ਲਈ ਵੰਗਾਰਿਆ ਤੇ ਸਗੋਂ ਉਸਨੂੰ ਅਪਣੇ ਉਤੇ ਪਹਿਲਾ ਵਾਰ ਕਰਨ ਦੀ ਪੇਸ਼ ਕਸ਼ ਕੀਤੀ,

ਸਮੁੰਦ ਖਾਂ ਨੇ ਘੋੜੇ ਤੇ ਪੈਂਤੜਾ ਬਦਲਕੇ ਜਦ ਵਾਰ ਕੀਤਾ ਤਾਂ ਜਿਥੇ ਸ੍ਰ. ਹੀਰਾ ਸਿੰਘ ਨੇ ਪਠਾਣ ਦਾ ਵਾਰ ਆਪਣੇ ਖਬੇ ਗੁਟ ਨਾਲ ਢਾਲ ਬਣਾਕੇ ਰੋਕਿਆ ਓਥੇ ਉਸੇ ਵਕਤ ਹੀ ਅਪਣੀ ਸ੍ਰੀ ਸਾਹਿਬ ਨਾਲ ਉਸਦਾ ਸਿਰ ਕਲਮ ਕਰਕੇ ਰਖ ਦਿਤਾ।

(੪)—ਚੌਥਾ ਚਿਤ੍ਰ ਸ੍ਰੀ ਭੈਣੀ ਸਾਹਿਬ ਦੇ ਉਸ ਸਮੇ ਦਾ ਦ੍ਰਿਸ਼ਯ ਪੇਸ਼ ਕਰਦਾ ਹੈ ਜਦੋਂ ਸਤਿਗੁਰਾਂ ਦੇ ਪ੍ਰਦੇਸ ਜਾਣ ਤੋਂ ਬਾਦ ਡਿਉੜੀ ਅਗੇ ਪੁਲਿਸ ਦੀ ਚੌਂਕੀ ਬੈਠੀ ਰਹਿੰਦੀ, ਤੇ ਬਾਹਰੋਂ ਸੰਗਤਾਂ ਨੂੰ ਔਣ ਨਾ ਦਿਤਾ ਜਾਂਦਾ ਅਰ ਨ ਕਿਸੇ ਨੂੰ ਲੰਗਰ ਵਿਚ ਬੈਠ ਕੇ ਪਰਸ਼ਾਦਾ ਛਕਣ ਦਿਤਾ ਜਾਂਦਾ। ਉਸ ਵਕਤ ਸਤਿਗੁਰੂ ਹਰੀ ਸਿੰਘ ਜੀ ਦੇ ਹੁਕਮ ਨਾਲ ਲਾਂਗਰੀ ਸਿੰਘ ਬੜੀ ਹੁਸ਼ਿਆਰੀ ਨਾਲ ਪੁਲਿਸ ਪਾਸੋਂ ਅਖੀ ਬਚਾਕੇ ਲੰਗਰ ਦੇ ਪਿਛਵਾੜੇ ਵਲੋਂ ਟੋਕਰਿਆਂ ਰਾਹੀਂ ਪ੍ਰਸ਼ਾਦੇ ਹੇਠਾਂ ਲਾਹਕੇ ਢੱਕੀਆਂ ਵਿਚ ਲੁਕੇ ਸਿੰਘਾਂ ਤੇ ਲੋੜ ਵੰਦਾ ਨੂੰ ਜਾਕੇ ਛਕਾਉਂਦੇ ਸਨ।

ਚਿਤ੍ਰ ਵਿਚ ਜਿਥੇ ਇਕ ਲਾਂਗਰੀ ਸਿੰਘ ਕੋਠੇ ਰਾਹੀਂ ਪ੍ਰਸ਼ਾਦਿਆਂ ਦਾ ਟੋਕਰਾ ਹੇਠ ਖਲੋਤੇ ਸਿੰਘ ਨੂੰ ਪਕੜਾ ਰਿਹਾ ਹੈ ਉਥੇ ਦੋ ਸਿੰਘ ਦੋਹਾਂ ਤਰਫਾਂ ਵਲੋਂ ਸਰਕਾਰੀ ਪਹਿਰੇ ਦਾਰਾਂ ਵਲ ਚੌਕਸੀ ਨਾਲ ਝਾਕ ਰਹੇ ਹਨ।

ਸੰਪਾਦਿਕ ਸਤਿਜੁਗ

# ਬ੍ਰਿਹੀ-ਪਤ੍ਰਿਕਾਵਾਂ

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ।
ਬਿਲਪ ਕਰੇ ਚਾਤ੍ਰਿਕ ਕੀ ਨਿਆਈ ।
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ
ਬਿਨੁ ਦਰਸਨ ਸੰਤ ਪਿਆਰੇ ਜੀਉ ।
ਹਉ ਘੋਲੀ ਜੀਉ ਘੋਲਿ ਘੁਮਾਈ
ਗੁਰ ਦਰਸਨ ਸੰਤ ਪਿਆਰੇ ਜੀਉ॥੧॥ਰਹਾਉ

ਤੇਰਾ ਮੁਖ ਸੁਹਾਵਾ ਜੀਉ ਸਹਜਿ ਧੁਨਿ ਬਾਣੀ।
ਚਿਰੁ ਹੋਆ ਦੇਖੇ ਸਾਰਿੰਗ ਪਾਣੀ।
ਧੰਨੁ ਸੁ ਦੇਸ ਜਹਾਂ ਤੂੰ ਵਸਿਆ
ਮੇਰੇ ਸਜਨ ਮੀਤ ਮੁਰਾਰੇ ਜੀਉ ।
ਹਉ ਘੋਲੀ ਹਉ ਘੋਲਿ ਘੁਮਾਈ
ਗੁਰ ਸਜਣ ਮੀਤ ਮੁਰਾਰੇ ਜੀਉ ॥੨॥ਰਹਾਉ

ਇਕ ਘੜੀ ਨ ਮਿਲਤੇ ਤਾਂ ਕਲਿਜੁਗੁ ਹੋਤਾ ।
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ।
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ
ਬਿਨੁ ਦੇਖੇ ਗੁਰ ਦਰਬਾਰੇ ਜੀਉ ।
ਹਉ ਘੋਲੀ ਜੀਉ ਘੋਲਿ ਘੁਮਾਈ
ਤਿਸੁ ਸਚੇ ਗੁਰ ਦਰਬਾਰੇ ਜੀਉ ॥੩॥ਰਹਾਉ

**ਮਾਝ ਮਹਲਾ ੫**

ਸੰਗਤ ਤੇਰੀ ਸੁਭਾ ਸ਼ਾਮਹੀ "ਰਾਮ ਗੁਰੂ ਇਹ ਗਾਵੇ ।
ਤੁਸ ਘਰ ਆਵਹੁ ਮੀਤ ਆਖਕੇ ਬ੍ਰਿਹੋਂ ਕੀਰਨੈ ਪਾਵੇ ।
'ਮੰਗਲ' ਬੁਧ ਵੀਰ, ਜਿਵੇਂ ਤਜਿਆ, ਰਿਹਾ ਪ੍ਰਤਾਪ ਤਿਵੇਂ ਹੀ।
ਸਤਿਗੁਰੂ 'ਜਗਜੀਤ ਬੀਰ ਹਰਿ' ਆਤਮਾ ਯਾਦ ਚ ਸਮਾਵੇ ॥



# ਵਿਸ਼ੇ ਸੂਚੀ

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਡੂ ਚਉ ਸਜਣ ਮੈਡਿਆ
ਡੇਈ ਸਿਸ ਉਤਾਰਿ।

ਨੈਣ ਮਹਿੰਜੇ ਤਰਸਦੇ
ਕਦਿ ਪਸੀ ਦੀਦਾਰ।

# ਸਤਿਜੁਗ

ਜਿਲਦ੪੭
ਨੰ:੧੨

ਦਾ

## "ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਗਮਨ ਸ਼ਤਾਬਦੀ ਅੰਕ"

੨੫ ਚੇਤਰ ੨੦੨੯ ਵੀਰਵਾਰ — ਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ੧੫੭ — ੬ ਅਪਰੈਲ ੧੯੭੨

# ਗੋਪੀਆਂ ਦੀ ਅਰਜ

ਤਯਾਗ ਗਏ ਨ ਲਈ ਇਨਕੀ ਸੁਧ ਹੋਤ ਕਛੂ ਮਨ ਮੋਹ ਤੁਹਾਰੇ।
ਆਪ ਰਚੇ ਪੁਰ ਬਾਸਨ ਸੋਂ ਇਨਕੇ ਸਭ ਪ੍ਰੇਮ ਬਿਦਾ ਕਰਿ ਡਾਰੇ।
ਤਾਂਤੇ ਨ ਮਾਨ ਕਰੋ ਫਿਰ ਆਵਹੁ ਜੀਤਤ ਭੇ ਤੁਮਹੂ ਹਮ ਹਾਰੇ।
ਤਾਂਤੇ ਤਜੋ ਮਥਰਾ ਫਿਰ ਆਵਹੁ ਹੇ ਸਭ ਗਊਅਨ ਕੇ ਰਖਵਾਰੇ।

ਤੇਰੇ ਪਿਖੇ ਬਿਨ ਹੇ ਹਰਿ ਜੀ ਕਹੀ ਭਾਂਤ ਕਹਯੋ ਨਹੀ ਮੋ ਮਨ ਭੀਜੇ।
ਸੂਕ ਭਈ ਪੁਤਰੀ ਸੀ ਕਹਯੋ ਕਹੀ ਯੋਂ ਹਰਿ ਸੋ ਬਿਨਤੀ ਸੁਨ ਲੀਜੈ।
ਬਾਤਨ ਮੋਹਿ ਨ ਹੋਤ ਪ੍ਰਤੀਤ ਕਹਯੋ ਘਨ ਸਯਾਮ ਪਿਖੇ ਈ ਪ੍ਰਸੀਜੈ।
ਆਨਨ ਪੈ ਸਮ ਚੰਦ ਨਿਹਾਰ ਚਕੋਰ ਸੀ ਗ੍ਵਾਰਨ ਕੋ ਸੁਖ ਦੀਜੈ।

ਕ੍ਰਿਸ਼ਨਾ ਅਵਤਾਰ

# ਲੋੜ ਤੇਰੇ ਦੀਦ ਦੀ ਏ ਹੋਰ ਕੋਈ ਲੋੜ ਨਹੀਂ

—ਸਨਖਤਰਵੀ

ਹੋਣ ਰੁਸ਼ਨਾਈਆਂ ਹੋਈਆਂ ਜਗ ਵਿਚ ਲਖਾਂ ਭਾਵੇਂ, ਚਾਂਹਵਦੀ ਚਕੋਰ ਸਦਾ ਚੰਨ ਦੇ ਦੀਦਾਰ ਨੂੰ।
ਚਕਵੀ ਦੀ ਆਸ ਬਿਨਾ ਸੂਰਜ ਨਾ ਪੂਰੀ ਹੁੰਦੀ, ਪਤੀ ਬ੍ਰਤ ਨਾਰ ਚਾਹੇ ਆਪਣੇ ਭਤਾਰ ਨੂੰ।
ਕਾਗਜ਼ਾਂ ਦੇ ਫੁਲ ਹੋਣ ਵੰਨ ਤੇ ਸੁਵੰਨੇ ਭਾਵੇਂ, ਭੌਰੇ ਕਦੇ ਪਾਂਵਦੇ ਨ ਉਨਾਂ ਤੇ ਗੁੰਜਾਰ ਨੂੰ।
ਪੁਤ੍ਰਾਂ ਲਈ ਮਾਂ ਅਰ ਮਾਵਾਂ ਲਈ ਪੁਤ ਜਿਵੇਂ, ਇਕ ਦੂਜੇ ਵਾਸਤੇ ਨੇ ਰਖਦੇ ਪਿਆਰ ਨੂੰ।
ਪਾਣੀ ਬਿਨਾ ਮਛੀ ਨੂੰ ਨ ਜਿਵੇਂ ਕੋਈ ਬਚਾ ਸਕੇ, ਚਾਤ੍ਰਿਕ ਦਾ ਨਦੀਆਂ ਨਾਲ ਜਿਵੇਂ ਕੋਈ ਜੋੜ ਨਹੀਂ।
ਤਿਵੇਂ ਚੀਨੀ ਵਾਲੇ ਮਾਹੀ ਇਨਾਂ ਨਾਮਧਾਰੀਆਂ ਨੂੰ, ਲੋੜ ਤੇਰੇ ਦੀਦ ਦੀ ਏ ਹੋਰ ਕੋਈ ਲੋੜ ਨਹੀਂ।

ਆਖਦੇ ਨੇ ਕਈ ਸਾਧੂ ਰਮਿਆ ਜੋ ਰਾਮ ਸਾਰੇ, ਸਮਝੋ ਗੁਰੂ ਰਾਮ ਹਰੀ ਉਹੋ ਇੰਦ ਆਇਆ ਏ।
ਤੁਰ ਗਿਆ ਅੰਗ੍ਰੇਜ ਏਥੋਂ ਜਿਵੇਂ ਗੁਰਾਂ ਆਖਿਆ ਸੀ, ਘਰ ਘਰ ਰਾਮ ਸਿੰਘ ਇਸਤਰਾਂ ਛਾਇਆ ਏ।
ਕਈਆਂ ਗੁਰੂ ਹਰੀ ਪ੍ਰਤਾਪ ਵਿਚ ਜਾਣ ਤੈਨੂੰ, ਕੁਝ ਚਿਰ ਲਈ ਮਨ ਤਾਈਂ ਪਰਚਾਇਆ ਏ।
ਦੇਰ ਤੇ ਅਵੇਰ ਹੁੰਦੀ ਵੇਖ ਕਈ ਹਮਾਤੜਾਂ ਨੇ, ਗੈਰਾਂ ਦੀਆਂ ਗਲਾ ਸੁਣ ਨਿਸਚਾ ਭੁਲਾਇਆ ਏ।
ਹੋਕੇ ਪ੍ਰਤੱਖ ਗੁਰੂ ਭਰਮ ਸਾਰੇ ਦੂਰ ਕਰੋ, ਅੱਟੇ ਸੱਟੇ ਨਾਲ ਪੂਰਾ ਹੋਂਵਦਾ ਇਹ ਜੋੜ ਨਹੀਂ।
ਇਕੋ ਹੀ ਇਲਾਜ, ਇਹਨਾਂ ਸਾਰੀਆਂ ਬੀਮਾਰੀਆਂ ਲਈ, ਲੋੜ ਤੇਰੇ ਦੀਦ ਦੀ ਏ ਹੋਰ ਕੋਈ ਲੋੜ ਨਹੀ।

ਸਤਿਗੁਰੂ ਰਾਮ ਸਿੰਘ ਆਕੇ ਵੇਖੋ ਦੇਸ਼ ਵਿਚੋਂ, ਸੰਕਟ ਗੁਲਾਮੀ ਵਾਲੇ ਹੋਏ ਸਭ ਦੂਰ ਨੇ।
ਭਾਰਤ ਅਜ਼ਾਦ ਹੋਕੇ ਹੋ ਰਿਹਾ ਅਬਾਦ ਅਜ, ਸੰਕਟ ਗਰੀਬੀ ਵਾਲੇ ਹੁੰਦੇ ਜਾਂਦੇ ਚੂਰ ਨੇ।
ਜਿਹੜੇ ਲੋਕ ਹਿੰਦ ਨੂੰ ਬੇ ਜਿੰਦ ਕਦੇ ਆਖਦੇ ਸੀ, ਜ਼ੋਰਾਵਰ ਆਖਣ ਲਈ ਹੋਏ ਮਜਬੂਰ ਨੇ।
ਰਾਜਾ ਰੰਕ ਏਕਤਾ ਦੀ ਪਧਰ ਤੇ ਆਉਂਦੇ ਜਾਂਦੇ, ਵਾਕ ਪੂਰੇ ਹੋ ਰਹੇ ਉਚਾਰੇ ਜੋ ਹਜ਼ੂਰ ਨੇ।
ਰਹਿੰਦੀ ਜੋ ਕਸਰ ਬਾਕੀ ਧਰਮ ਸੰਸਥਾਪਨਾ ਦੀ, ਤੇਰੇ ਬਿਨਾ ਪੂਰੀ ਹੋਣੀ ਇਹ ਇਕ ਥੋੜ ਨਹੀਂ।
ਆਕੇ ਥੋੜ ਪੂਰੀ ਕਰੋ, ਧਰਮ ਚਲੌਣ ਲਈ ਲੋੜ ਤੇਰੇ ਦੀਦ ਦੀ ਏ ਹੋਰ ਕੋਈ ਲੋੜ ਨਹੀਂ।

ਬਖਸ਼ਿਸ਼ ਤੇਰੀ ਅਜ ਬੜੀ ਨਾਮਧਾਰੀਆਂ ਤੇ, ਧਨ ਮਾਲ ਵਲੋਂ ਹੋਏ ਬਹੁਤੇ ਖੁਸ਼ਹਾਲ ਨੇ।
ਮਾਲਿਕ ਮੁਰੱਬਿਆ ਟ੍ਰੈਕਟਰਾਂ ਟਰੱਕਾਂ ਦੇ ਕਈ, ਕਾਰਖਾਨੇ ਦਾਰ ਮਿਲ ਮਾਲਕਾਂ ਦੇ ਨਾਲ ਨੇ।
ਮਾਇਆ ਧਾਰੀ ਬਣ ਕਈ ਅੰਨੇ ਬੋਲੇ ਹੋਈ ਜਾਂਦੇ, ਦਾਤ ਪਾਕੇ ਭੁਲ ਰਹੇ ਦਾਤਾਰ ਦੇ ਖਿਆਲ ਨੇ।
ਕੋਲ ਪਈ ਕਸਤੂਰੀ ਹਨ ਦੂਰ ਕਈ ਜਾਣ ਰਹੇ, ਗੈਰਾਂ ਦੀਆਂ ਗਾਰਾਂ ਵਿਚੋਂ ਮਹਿਕਾਂ ਨੂੰ ਭਾਲ ਨੇ।
ਮੋੜਾ ਪਾਕੇ ਫਿਰ ਉਪਦੇਸ ਦਿਓ ਅਮੋੜ ਆਕੇ, ਬਿਨਾਂ ਤੇਰੇ ਆਇਆਂ ਪੂਰੀ ਹੋਵਨੀ ਇਹ ਲੋੜ ਨਹੀ।
ਇਸ ਵਕਤ ਫਕਤ ਇਹਨਾਂ ਕੂਕਿਆ ਦੇ 'ਆਤਮਾ' ਨੂੰ ਲੋੜ ਤੇਰੇ ਦੀਦ ਦੀਏ ਹੋਰ ਕੋਈ ਲੋੜ ਨਹੀ।






ਲੁਦਿਹਾਨਾ ਸਟੇਸ਼ਨ ਤੋਂ ਸ੍ਰੀ ਸਤਿਗੁਰੂ ਰਾਮਸਿੰਘ ਜੀ ਗਡੀ ਰਾਹੀਂ ਪ੍ਰਯਾਗਰਾਜ (ਇਲਾਹਬਾਦ) ਨੂੰ ਰਵਾਨਗੀ ।

ਮੁਖਲੇਖ—

# ਸਾਢੇ ਸੌ ਸਾਲ ਕਿਵੇਂ ਬੀਤੇ

ਰਮਾਇਣ ਦਾ ਲਿਖਤ ਮੁਤਾਬਕ ਤ੍ਰੇਤੇ ਜੁਗ ਦੇ ਅਵਤਾਰ ਮਰਯਾਦਾ ਪੁਰਸ਼ੋਤਮ ਭਗਵਾਨ ਰਾਮ ਜੀ ਦਾ ਰਾਮ ਰਾਜ ਉਨਾਂ ਦੇ ਚੌਦਾਂ ਸਾਲ ਬਨਵਾਸ ਭੋਗਕੇ ਵਾਪਸ ਔਣ ਤੇ ਅਯੁਧਿਆ ਦੀ ਰਾਜਧਾਨੀ ਵਿਚ ਸ਼ੁਰੂ ਹੋਇਆ ਸੀ। ਕਲਜੁਗ ਵਿਚ ਅਵਤੀਰਣ ਵਾਲੇ ਬਾਰ੍ਹਵੇਂ ਗੁਰੂ ਨਾਨਕ ਸਤਿਗੁਰੂ ਰਾਮ ਜੀ ਦਾ ਰਾਮ ਰਾਜ ਪੰਜਾਬ ਵਿਚ ਉਨਾਂ ਦੇ ਬਨਬਾਸ (ਪ੍ਰਦੇਸ ਗਮਨ) ਜਾਣ ਤੋਂ ਪਹਿਲਾਂ ੧੪ ਸਾਲ ਅਮਲ ਵਿਚ ਆਇਆ। ਇਹੋ ਵਜਾ ਹੈ ਕਿ ਜਿਥੇ ਅਯੁਧਿਆ ਨਿਵਾਸੀਆਂ ਤੇ ਸ੍ਰੀ ਭਰਥ ਦਾ ਰਾਮ ਵਿਜੋਗ ੧੪ ਸਾਲ ਤੋਂ ਬਾਦ ਖਤਮ ਹੋ ਕੇ ਉਹਨਾਂ ਲੋਕਾਂ ਨੂੰ ਰਾਮ ਰਾਜ ਦਾ ਸੁਖ ਮਾਨਣ ਦਾ ਸਮਾਂ ਮਿਲ ਗਿਆ ਸੀ ਉਥੇ ਕਲਜੁਗ ਵਿਚ ਉਸ ਰਾਮ ਅਵਤਾਰ ਨੇ ੧੪ ਸਾਲ ਪਹਿਲਾਂ ਆਪਣੇ ਰਾਮ ਰਾਜ ਦੇ ਇਨਕਲਾਬੀ ਤੇ ਪ੍ਰਭਾਵ ਸ਼ਾਲੀ ਕੰਮ ਕਰਕੇ ਲਖਾਂ ਨਾਮਧਾਰੀਆਂ ਨੂੰ ਮਹਾਂ ਸੁਖ ਦੇ ਕੇ ਐਸੇ ਪ੍ਰਦੇਸ਼ ਗਏ ਕਿ ਅਜ ਤਕ ਨਾਮਧਾਰੀਆਂ (ਅਵਧ ਵਾਸੀਆਂ) ਦੇ ਗਲੋਂ ਰਾਮ ਵਿਯੋਗ ਨਹੀਂ ਲਥਾ।

ਇਸੇ ਤਰਾਂ ਜਦੋਂ ਦੁਆਪੁਰ ਜੁਗ ਵਿਚ "ਜਬ ਜਬ ਹੋਤ ਅਰਿਸਟ ਅਪਾਰਾ, ਤਬ ਤਬ ਦੇਹ ਧਰਤ ਅਵਤਾਰਾ।" ਵਾਲੀ ਈਸ਼੍ਵਰੀ ਸ਼ਕਤੀ ਨੇ ਕ੍ਰਿਸ਼ਨ ਦਾ ਅਵਤਾਰ ਧਾਰਿਆ ਤਾਂ ਜਿਵੇਂ ਉਸ ਵੇਲੇ ਉਨਾਂ ਕੰਸ ਕੇਸੀ ਸਿਸਪਾਲ ਜਰਾਸਿੰਧ ਦੁਰਜੋਧਨ ਆਦਿਕ ਦੁਸ਼ਟਾਂ ਨੂੰ ਸੰਘਾਰਨ ਤੋਂ ਪਹਿਲਾਂ ਹੀ ਗੋਕਲ ਬਿੰਦ੍ਰਾਬਨ ਵਿਚ ਬ੍ਰਿਜਵਾਸੀ ਲੋਕਾਂ ਨਾਲ ਅਲੌਕਿਕ ਮਨੁਖੀ ਚਰਿਤ੍ਰ ਤੇ ਰਾਸ ਲੀਲਾ ਕਰਕੇ ਉਨਾਂ ਨੂੰ ਪ੍ਰੇਮ ਬੰਧਨ ਵਿਚ ਬੰਨਿਆ ਅਤੇ ਫਿਰ ਦੁਆਪਰ ਜੁਗ ਦੇ ਹੋਰ ਬਹੁਤ ਸਾਰੇ ਪ੍ਰੋਗਰਾਮਾਂ ਨੂੰ ਪੂਰਿਆਂ ਕਰਨ ਲਈ ਉਨਾਂ ਪਾਸੋਂ ਅਜਿਹੇ ਵਿਛੜੇ ਕਿ ਉਹ ਲੋਕ ਹੁਣ ਤਕ ਬ੍ਰਿਹੋਂ ਵਿਚ ਲੁੜਛ ਰਹੇ ਹਨ। ਉਸੇ ਈਸ਼੍ਵਰੀ ਰੂਪ ਗੁਰੂ ਨਾਨਕ ਦੇ ਬਾਰ੍ਹਵੇਂ ਅਵਤਾਰ ਨੇ ਆਪਣੇ ਵੇਲੇ ਅਵਤਾਰਧਾਰ ਕੇ ਸ੍ਰੀ ਭੈਣੀ ਸਾਹਿਬ ਤੇ ਪੰਜਾਬ ਰੂਪੀ ਗੋਕਲ ਵਿਚ ਨਾਨਾ ਪ੍ਰਕਾਰ ਦੇ ਰੂਹਾਨੀਅਤ, ਧਾਰਮਿਕ, ਸਮਾਜਿਕ ਸਦਾਚਾਰਕ ਅਤੇ ਰਾਜਨੀਤਕ ਸੁਧਾਰਾਂ ਨਾਲ ਨਾਮਧਾਰੀ ਰੂਪ ਗੋਪੀਆਂ ਨੂੰ ਪ੍ਰੇਮ ਦੀਆਂ ਫਾਹੀਆਂ ਪਾ ਕੇ ਕੰਸ ਮਾਰਨ ਦੇ ਬਹਾਨੇ ਵਾਂਗ ਇਹ ਆਖ ਕਿ "ਮੈਂ ਛੇਤੀ ਹੀ ਤੁਹਾਡੇ ਕੋਲ ਆਵਾਂਗਾ।" ਸੌ ਸਾਲ ਬੀਤ ਜਾਣ ਤੇ ਵੀ ਉਹ ਹੁਣ ਤਕ ਆਪਣੀ ਗੋਕਲ (ਪੰਜਾਬ) ਵਿਚ ਨਹੀਂ ਆਇਆ।

ਬਿੰਦ੍ਰਾ ਬਨ ਦੀਆਂ ਗੋਪੀਆਂ ਦਾ ਤਾਂ ਪਤਾ ਨਹੀਂ ਕਿ ਉਹਨਾਂ ਨੇ ਕ੍ਰਿਸ਼ਨ ਦੇ ਦਰਸ਼ਨਾਂ ਲਈ ਸਮੇ ਸਮੇ ਕੀ ਜਤਨ ਕੀਤੇ ਜਾਂ ਹੁਣ ਕਰਦੀਆਂ ਹਨ। ਪਰ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਬਾਦ ਨਾਮਧਾਰੀਆਂ ਨੇ ਹੁਣ ਤਕ ਆਪਣੇ ਚੀਨੀ ਵਾਲੇ ਪ੍ਰੀਤਮ ਦੇ ਦਰਸ਼ਨ ਲਈ ਬ੍ਰਿਹੋਂ ਰੂਪੀ ਆਸਣ ਤੇ ਬੈਠਕੇ ਜੋ ਜਪ ਤਪ ਪੂਜਾ ਪਾਠ ਤੇ ਹੋਰ ਸਾਧਨ ਕੀਤੇ ਭਾਵੇਂ ਉਹ ਸਾਰੇ ਤਾਂ ਕੋਈ ਆਦਮੀ ਨ ਗਿਣ ਸਕਦਾ ਤੇ ਨ ਲਿਖ ਸਕਦਾ ਹੈ ਪਰ ਉਹਨਾਂ ਦੇ ਨਮੂਨੇ ਵਜੋਂ ਕੁਝ ਤਥ ਸਤਿਜੁਗ ਦੇ ਪਾਠਕਾਂ ਅਗੇ ਪੇਸ਼ ਕਰਨ ਦਾ ਨਗੂਣਾ ਜਿਹਾ ਜਤਨ ਮੈਂ ਇਸ ਲੇਖ ਵਿਚ ਕੀਤਾ ਹੈ। ਆਸ ਹੈ ਪਾਠਕ ਇਹ ਲੇਖ ਪੜ੍ਹਕੇ ਗੁਰੂ ਦਰਸ਼ਨ ਨਮਿਤ ਕੀਤੇ ਜਾ ਚੁਕੇ ਅਨਗਿਣਤ ਸਾਧਨਾ ਦੇ ਅਧਾਰ ਤੇ ਉਤਨਾਂ ਚਿਰ ਅਗੋਂ ਵੀ ਇਸੇ ਤਰਾਂ ਜਤਨ ਸ਼ੀਲ ਰਹਿਣਗੇ। ਜਿਨਾਂ ਚਿਰ "ਸਭਹਿਨ ਕੇ ਸਿਰਮੌਰ" ਸਤਿਗਰੂ ਰਾਮ ਸਿੰਘ ਜੀ ਵਾਪਸ ਪੰਜਾਬ ਵਿਚ ਦਰਸ਼ਨ ਨਹੀਂ ਦਿੰਦੇ।

ਭੋਗਲ ਪੁਰਾਣ* ਸ੍ਰੀ ਗੁਰੂ ਨਾਨਕo ਅਤੇ ਸ੍ਰੀ ਦਸਮੇਸ਼ ਜੀ ਦੇ ਕੀਤੇ ਭਵਿਖਤ ਵਾਕਾਂ / ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਾਰ੍ਹਵੇਂ ਉਤ੍ਰਾ ਅਧਿਕਾਰੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਮਾਘ ਸੁਦੀ ਪੰਚਮੀ ਤੇ ਛਟ ਦੀ ਦਰਮਿਆਨੀ ਰਾਤ ਨੂੰ ਸੰਮਤ ੧੮੭੨ ਬਿ: ਸਮੇ ਰਾਮਗੜ੍ਹੀਆ ਕੁਲ ਵਿਚ ਬਾਬਾ ਜਸਾ ਸਿੰਘ ਅਤੇ ਮਾਤਾ ਸਦਾ ਕੌਰ ਜੀ ਦੇ ਘਰ ਪਿੰਡ ਭੈਣੀ (ਸਾਹਿਬ) ਰਾਈਆਂ ਵਿਚ ਹੋਇਆ।

ਹਿੰਦੀ ਦੀ ਇਕ ਕਹਾਵਤ ਅਨੁਸਾਰ ਕਿ "ਹੋਣਹਾਰ ਬਿਰਵਾ ਕੇ ਚਿਕਨੇ ੨ ਪਾਤ" ਸਤਿਗੁਰੂ ਰਾਮ ਸਿੰਘ ਜੀ ਦਾ ਬਾਲ ਜੀਵਨ ਆਪਣੇ ਸਮਕਾਲੀ ਬਾਲਕਾਂ ਨਾਲੋਂ ਕੁਝ ਵਖਰਾ ਹੀ ਸੀ। ਜਿਥੇ ਇਨਾਂ ਦੇ ਹਾਣੀ ਖਿਦੋ ਖੂੰਡੀ ਗੁਲੀ ਡੰਡਾ ਆਦਿ ਖੇਡਾਂ ਖੇਡਦੇ ਓਥੇ ਇਹ ਰਸੀਆਂ ਨੂੰ ਗੰਢਾਂ ਦੇ ਦੇ ਕੇ ਸਿਮਰਨੇ ਬਣਾਉਂਦੇ ਰਹਿੰਦੇ। ਪਸ਼ੂ ਚਾਰਨ ਗਏ ਚੌਂਕੜਾ ਲਾਕੇ ਬਹਿ ਜਾਂਦੇ ਅਤੇ ਭਜਨ ਕਰਦੇ ਜਾਂ ਸਬਦ ਪੜ੍ਹਦੇ। ਵੇਖਣ ਵਾਲੇ ਲੋਕ ਬਾਬੇ ਜਸਾ ਸਿੰਘ ਦੇ ਪੁਤਰ ਤੋਂ ਹੈਰਾਨ ਸਨ ਕਿ ਇਸ ਬਾਲਕ ਦੇ ਸਾਰੇ ਕੰਮ ਬਾਬੇ ਨਾਨਕ ਦੀ ਬਾਲ ਲੀਲ੍ਹਾ ਵਾਲੇ ਹੀ ਹਨ।

ਸਮੇ ਦੇ ਰਿਵਾਜ ਅਨੁਸਾਰ ਇਹਨਾਂ ਦਾ ਅਨੰਦ ਕਾਰਜ ੭ ਸਾਲ ਦੀ ਉਮਰ ਵਿਚ ਹੋਗਿਆ ਸੰਮਤ ੧੮੯੩ ਵਿਚ ਜਦੋਂ ਕਿ ਇਹ ੨੦-੨੧ ਸਾਲਾਂ ਦੇ ਸੰਦਰ ਤੇ ਸੁਨਖੇ ਗਭਰੂ ਸਨ ਤਾਂ ਆਪਣੇ ਰਿਸ਼ਤੇ ਦਾਰ ਸ੍ਰ. ਕਾਬਲ ਸਿੰਘ ਜੀ ਦੇ ਕਹਿਣ ਤੇ ਲਹੌਰ ਜਾ ਕੇ ਖਾਲਸਾ ਰਾਜ ਦੀ ਨੌਨਿਹਾਲ ਸਿੰਘ ਨਾਮੀ ਰਜਮੈਂਟ ਵਿਚ ਭਰਤੀ ਹੋ ਗਏ। ਇਥੇ ਰਹਿੰਦਿਆਂ ਇਹਨਾਂ ਦਾ ਆਮ ਫੌਜੀਆਂ ਨਾਲੋਂ ਬਹਿਣਾ ਉਠਣਾ ਖਾਣਾ ਪੀਣਾ ਬੋਲਣਾ ਚਲਣਾ ਕੁਝ ਅਲਹਿਦਾ ਅਤੇ ਭਗਤਾਂ ਵਾਲਾ ਹੀ ਰਿਹਾ। ਜਿਸ ਕਰਕੇ ਥੋੜ੍ਹੇ ਚਿਰ ਬਾਦ ਇਨਾਂ ਦੀ ਰਜਮੈਂਟ ਦਾ ਨਾਮ ਭਗਤਾਂ ਵਾਲੀ ਰਜਮੈਂਟ ਪੈ ਗਿਆ। ਪਲਟਨ ਵਿਚ ਰਹਿੰਦਿਆਂ ਆਪ ਜੋ ਅਲੌਕਿਕ ਕਾਰਨਾਮੇ ਕਰਦੇ ਉਹ ਬਹੁਤ ਹੀ ਅਸਚਰਜ ਹੁੰਦੇ ਸਨ।

---

*"ਦੁਆਦਸ ਪੁਰਖ ਹੈ ਆਦਿ ਸੋ ਸਭ ਹਿਨ ਕੇ ਸਿਰ ਮੌਰ,, ਸ਼ਕਤ ਅਨੰਤੀ ਆਏ ਹੈ ਆਦਿ ਇਹੈ ਨਹੀ ਔਰ,, ਭੋਗਲ ਪੁਰਾਣੇ ਸਕੰਦੇ ਸ੍ਰੀ ਗੁਰਿੰਡ ਨਾਮੇ ਵਰਨਨੰ ਸ੍ਰੀ ਸੁਕ ਰਾਜਾ ਪ੍ਰੀਛਤ ਸੰਬਾਦੇ।

o ਬਚਾ ਅਜਿਤਿਆ ਬਾਹਰਵਾਂ ਜਾਮਾ ਜੋ ਗਰੂ ਹੋਵੇਗਾ, ਨਿਰਲੰਭ ਸਭ ਤੇ ਨਿਆਰਾ ਨਿਰਲੇਪ ਸਭ ਦੁਨੀਆਂ ਤੇ ਨਿਆਰਾ ਹੋਵੇਗਾ। ਜਨਮ ਸਾਖੀ ਭਾਈ ਬਾਲੇ ਵਾਲੀ ਪੁਰਾਣੀ ਅਜਿਤੇ ਰੰਧਾਵੇ ਦੀ ਗੋਸ਼ਟ ਪੰਨਾ ੫੪੨ // ਰਾਮ ਸਿੰਘ ਮੇਰੋ ਹੋਇ ਨਾਮਾ। ਬਾਢੀ ਸੁਤ ਭੈਣੀ ਕੋ ਧਾਮਾ।

ਸ੍ਰੀ ਮੁਖ ਵਾਕ ਪਾਤਸ਼ਾਹੀ ੧੦ ਸੌ ਸਾਖੀ

ਪਲਟਨ ਦ ਇਸੇ ਸਿਲਸਿਲੇ ਵਿਚ ਇਹ ਸੰਮਤ ੧੯੯੯ ਨੂੰ ਇਨਾਂ ਦੀ ਪਲਟਨ ਲਹੌਰ ਤੋਂ ਪਿਸ਼ੌਰ ਨੂੰ ਜਾਂਦੀ ਹੋਈ ਜਾਂ ਹਜਰੋਂ ਪੁਜੀ ਤਾਂਓਥੇ ਇਨਾਂ ਨੂੰ ਸ੍ਰੀ ਦਸਮੇਸ਼ ਜੀ ਦੇ ਉਤ੍ਰਾ-ਧਿਕਾਰੀ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਨਿਵਾਸ ਦੀ ਦਸ ਪਈ। ਸਮੇ ਦੇ ਅਨੁਸਾਰ ਇਹਨਾਂ ਭਾਈ ਮੰਨਾਂ ਸਿੰਘ ਦੀ ਧਰਮਸਾਲਾ ਡੇਹਰੀ ਸਾਹਿਬ ਜਾ ਕੇ ਉਨਾਂ ਦਾ ਦੀਦਾਰ ਕੀਤਾ। ਹਜਰੋਂ ਸਾਹਿਬ ਦੇ ਉਸ ਦ੍ਰਿਸ਼ ਨੂੰ ਗਿਆਨੀ ਗਿਆਨ ਸਿੰਘ ਜੀ ਆਪਣੇ ਪੰਥ ਪ੍ਰਕਾਸ਼ ਵਿਚ ਇਓਂ ਅੰਕਿਤ ਕਰਦੇ ਹਨ —

ਬਾਲਕ ਮ੍ਰਿਗੇਸ਼ ਕਾ ਵਿਸ਼ੇਸ ਜਸ ਸੁਨ ਸੋਊ<br>
ਕੋਕਲ ਬਤਕ ਸੁਤ ਸਮ ਹੁਲਸਾਇ ਕੈ।<br>
ਪੂਰਾ ਪੁਨਿਜ ਪੁਜਿਜ ਜਾਗਯੋ ਰੰਗਨ ਮੈ ਖੂਬ ਰਾਂਗਯੋ<br>
ਬਡਭਾਗੀ ਪ੍ਰੇਮ ਜਾਗਿਓ ਗਹੇ ਪਗ ਜਾਇਕੈਂ।<br>
ਪੇਖ ਅਧਿਕਾਰੀ ਈਸ ਅੰਸ ਅਵਤਾਰੀ ਤਾਂਹ<br>
ਬਾਲਕ ਮ੍ਰਿਗਾਹੀ ਦੀਓ ਨਾਮ ਮੁਦ ਥਾਇ ਕੈ।<br>
ਸਾਰ ਚਾਰ ਵੇਦਨ ਕੋ ਭ੍ਰਮ ਭੇਦ ਛੇਦਨ ਕੌ<br>
ਦਾਇ ਨਿਰ ਵੇਦਨ ਕੌ ਦੁਖ ਦੋਖ ਘਾਇ ਕੈ।<br>
—ਪੰਥ ਪ੍ਰਕਾਸ਼ ਐ: ਦੂਜੀ

ਸਗੋਂ ਉਸ ਵਕਤ ਕਈ ਆਦਮੀ ਅਗਿ-ਆਨਤਾ ਅਤੇ ਅੰਗਰੇਜ ਰਾਜ ਭਗਤੀ ਦੇ ਵਸ ਹੋਕੇ ਸ੍ਰੀ ਸਤਿਗੁਰੂ ਬਾਲਕ ਸਿੰਘ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੋਏ ਇਸ ਹਜਰੋਂ ਸਾਹਿਬ ਲੇ ਮਿਲਾਪ ਦਾ ਗਲਤ ਪ੍ਰਾਪੇਗੰਡਾ ਕਰਦੇ ਸਨ। ਕਿ ਗੁਰੂ ਬਾਲਕ ਸਿੰਘ ਜੀ ਕਿਸੇ ਸਪਰਦਾਨੀ ਦੀ ਕਲਾਮ ਜਪਦੇ ਸਨ ਤੇ ਉਹੋ ਹੀ ਇਹਨਾਂ ਗੁਰੂ ਰਾਮ ਸਿੰਘ ਜੀਨੂੰ ਮੰਤ੍ਰ ਰੂਪ ਵਿਚ ਦਿਤੀ ਸੀ।ਇਸ ਗਲਤ ਪ੍ਰਾਪੇਗੰਡੇ ਨੂੰ ਸੁਣਕੇ ਉਸਦੀ ਨਵਿਰਤੀ ਗਿਆਨੀ ਗਿਆਨ ਸਿੰਘ ਜੀ ਨੇ ਬੜੇ ਖੁਲੇ ਸ਼ਬਦਾਂ ਵਿਚ ਇਸਤਰਾਂ ਕੀਤੀ—

ਦੀਓ ਮੰਤ੍ਰ ਰਾਜ ਸ੍ਰੀ ਵਾਹਿਗੁਰੂ ਕਾਜ ਸਾਜ<br>
ਜਾਹਿ ਸਮ ਔਰ ਨ ਦਰਾਜ ਫਲ ਦਾਇਕੈ।<br>
ਕੋਊ ਜੋ ਕਹਿਤ ਥੇ ਕਲਾਮ ਦੀਨੀ ਸਪਰਦਾਨੀ<br>
ਸੋਊ ਸਭ ਕੂਰ ਹਮ ਪੇਖਯੋ ਅਜਮਾਇ ਕੈ।<br>
ਏਹੀ ਕਲੀ ਕਾਲ ਕੀ ਕੁਰਾਲਤਾ ਕੁਚਾਲਤਾ ਕੋ<br>
ਗਾਲਤਾ ਹੈ ਟਾਲਤਾ ਚੌਰਾਸੀ ਜੂਨ ਮਾਇਕੈ।<br>
ਇਸ ਹੀ ਭਜਨ ਰਾਮ ਸਿੰਘ ਜੋ ਉ ਚਾਹਿ<br>
ਲਿਵਲਾਈ ਅਧਿਕਾਇ ਰਸਨਾ ਹਿਲਾਇਕੈ।<br>
ਪੰਥ ਪ੍ਰਕਾਸ਼

ਸਗੋਂ ਇਸੇਹੀ ਸੰਗਾਮ ਸਮੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰਦੀਖਯਾ ਦੇਣ ਉਪ੍ਰੰਤ ਪੰਜ ਪੈਸੇ ਤੇ ੧ ਨਲੀਏਰ ਮੰਗਵਾ ਕੇ ਅਰਪਨ ਕੀਤਾ। ਤੇ ਬਚਨ ਕੀਤਾ ਕਿ "ਲਓ ਠਾਕੁਰ ਜੀ ਇਹ ਤੁਹਾਡੀ ਅਮਾਨਤ ਹੈ, ਜੋ ਸ੍ਰੀ ਦਸਮੇਸ਼ ਜੀ ਆਪਨੂੰ ਦੇਣ ਵਾਸਤੇ ਮੇਰੇ ਸਪੁਰਦ ਕਰ ਗਏ ਸਨ, ਇਸਨੂੰ ਸੰਭਾਲ ਲਵੋ।"

ਹਜਰੋਂ ਤੋਂ ਸੁਕਾਹੀ ਪ੍ਰੋਗਰਾਮ ਅਨੁਸਾਰ ਵਾਪਸ ਪਰਤਣ ਤੇ ਬਾਵਜੂਦ ਗੁਰਤ੍ਵ ਦੀ ਪਦਵੀ ਦੀ ਪ੍ਰਾਪਤੀ ਹੋਣ ਤੇ ਵੀ ਸ੍ਰੀ ਗੁਰੂ ਅੰਗਦ ਜੀ ਵਾਂਗ ਇਸ ਮਹਾਨ ਗੁਰੂ ਜੋਤੀ ਨੂੰ ਲਕਾਂ ਤੋਂ ਕੁਛ ਸਮਾਂ ਲੁਕਾਕੇ ਰਖਣ ਵਾਸਤੇ ਪਲਟਨ ਵਿਚ ਹੀ ਕੁਝ

---

ਸੋ ਭਾਈ ਜਦ ਦਸਵਾਂ ਜਾਮਾਂ ਗੁਰੂ ਹੈਇਗਾ ਤੇਯਾਰਵਾਂ ਗੁਪਤ ਵਰਤੇਗਾ। ਜਨਮ ਸਾਖੀ ਭਾਈ ਬਾਲੇ ਵਾਲੀ ਅਜਿਤੇ ਰੰਧਾਵੇ ਦੀ ਗੋਸ਼ਟ।

ਫਿਰ ਗਿਆਰਵੀ ਜਬ ਹਮ ਆਵਹਿ,ਤਿਸਤੇ ਕੋਇਕ ਹਮ ਲਖ ਪਾਵਹਿ।

ਸੋ ਸਾਖੀ ਸ੍ਰੀ ਮੁਖ ਵਾਕ ਪਾਤਸ਼ਾਹੀ ੧੦—

ਗੁਪਤ ਗਿਆਰਵਾਂ ਖੇਲਸੀ ਕੋ ਇਕ ਪਾਵੈ ਪਾਰ

— ਰੁਤਿੰਡ ਨਾਮਾ ਪਾ: ੧੦

ਚਿਰ ਰਹੇ ਪਰ ਉਸ ਵਕਤ ਖਾਲਸਾ ਦਰਬਾਰ ਦੀ ਵਧ ਰਹੀ ਤਬਾਹ ਕਨ ਫੁਟ ਤੇ ਰਾਜ ਗਦੀ ਲਈ ਹੋ ਰਹੀ ਖੋਹਾ ਮੋਹੀ ਨੂੰ ਵੇਖ ਕੇ ਇਹ ਸ੍ਰੀ ਭੈਣੀ ਸਾਹਿਬ ਆ ਗਏ। ਕੁਝ ਚਿਰ ਫਿਰੋਜ਼ਪੁਰ ਵਿਚ ਕਾਰੀਗਰੀ ਦੀ ਕਿਰਤ ਕਰਕੇ ਫਿਰ ਘਰ ਆਕੇ ਪਿੰਡ ਵਿਚ ਲੋਹੇ ਕਪੜੇ ਦੀ ਦੁਕਾਨ ਪਾ ਲਈ। ਇਹ ਸਭ ਕੁਝ ਆਪ ਕਿਸੇ ਸਮੇ ਦੀ ਉਡੀਕ ਵਿਚ ਹੀ ਕਰ ਰਹੇ ਸਨ। ਦਰ ਅਸਲ ਸੰਮਤ ੧੮੯੮ ਤੋਂ ਬਾਦ ਸੰਮਤ ੧੯੧੩ ਤਕ ਆਪ ਬਹੁਤਾ ਸਮਾ ਭਜਨ ਬੰਦਗੀ ਵਿਚ ਲੀਨ ਹੋ ਕੇ ਹੀ ਬਿਤੀਤ ਕਰਦੇ ਰਹੇ ਗਿਆਨੀ ਗਿਆਨ ਸਿੰਘ ਜੀ ਆਪਦੀ ਇਸ ਅਵਸਥਾ ਦਾ ਜਿਕਰ ਇਸਤਰਾਂ ਕਰਦੇ ਹਨ—

ਕਾਰਬਾਰ ਜਗਕੇ ਅਸਾਰ ਲਖ ਡਾਰ ਸਭ
ਧਾਰ ਸੁ ਅਚਾਰ ਔ ਵਿਚਾਰ ਵਿਚ ਰਹਿ ਹੈਂ।
ਮਸਤ ਸ਼ਰਾਬੀ ਜਿਓਂ ਟਹਾਬੀ ਬ੍ਰਿਤ ਏਕ ਰਸ
ਦਾਬੀ ਦਿਲਗੀਰੀ ਫਾਬੀ ਖੁਸ਼ੀ ਤੈ ਅਚਹਿ ਹੈਂ।
ਰੋਧ ਕਰ ਇੰਦ੍ਰੀ ਨਿਰੋਧ ਮਨ ਕੋ ਪ੍ਰਬੋਧ
ਸੋਧ ਸੁਧ ਠੌਰ ਨਦੀ ਸਰ ਤਟ ਬਹਿ ਹੈਂ।
ਜੀਹ ਨਾਮ ਜਪ ਮਾਹਿ ਤਨ ਤਾਯੋ ਤਪ ਮਾਹਿ
ਮਨ ਮਹਿਬੂਬ ਮਾਹਿ ਖੂਬ ਰਾਖਿਓ ਗਹਿ ਹੈਂ।
ਪੰਥ ਪ੍ਰਕਾਸ਼

ਉਪ੍ਰੋਕਤ ਬਿਰਤੀ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ੧੬ ਬਰਸ ਬਤੀਤ ਕੀਤੇ ਪਰ ਇਹ ਅਮੋਘ ਸ਼ਕਤੀ ਇਸ ਤੋਂ ਵਧ ਸਮਾਂ ਗੁਪਤ ਨ ਰਹਿ ਸਕੀ। ਸਗੋਂ ਸ੍ਰੀ ਦਸਮੇਸ਼ ਜੀ ਨੇ ਅਕਾਸ਼ ਬਾਣੀ ਦਵਾਰਾ ਇਹਨਾਂ ਨੂੰ ਗੁਰੂਤ੍ਵ ਦੀ ਇਹ ਕਾਰ ਚਲੌਣ ਲਈ ਫਿਰ ਚਿਤਾਵਨੀ ਦਿਤੀ। ਇਸ ਗਲ ਦੀ ਇਤਿਹਾਸਕ ਪ੍ਰੋੜਤਾ ਇਸਤਰਾਂ ਹੁੰਦੀ ਹੈ।

ਬੀਸਕ ਬਰਸ* ਜਬ ਸਰਸ ਬਿਤਾਏ ਐਸ
ਬੰਦਗੀ ਜੁਹਦ ਜਾਪ ਕੀਨੋ ਮਨ ਲਾਇਕੈ।
ਦਾਸੀ ਜੋਊ ਨਾਮ ਕੀ ਪ੍ਰਕਾਸੀ ਰਿਧ ਸਿਧ ਸੋਊ
ਭਾਸੀ ਬਾਣੀ ਮੈ ਤਾਸਿਰ ਭਜਨ ਪ੍ਰਭਾਇਕੈ।
ਭਈ ਤੌ ਅਕਾਸਬਾਨੀ ਖਾਸ ਯੌ ਮਹਾਨੀ ਤਾਹਿ
ਦੇਹੁ ਨਾਮ ਜੀਵਨ ਕੋ ਸੀਖ ਭੇਗ ਦਾਇਕੈ।
ਪੰਥ ਗੁਰੂ ਦਸਮ ਕੀ ਰਸਮ ਬਤਾਵੋ ਜਗ
ਖਸਮ ਕਾ ਖਾਲਸਾ ਹੈ ਖਾਸ ਯੌਂ ਲਖਾਇਕੈ।
ਪੰਥ ਪ੍ਰਕਾਸ਼

ਗਿਆਨੀ ਗਿਆਨ ਸਿੰਘ ਜੀ ਦੇ ਕਥਨ ਅਨੁਸਾਰ ਹੋਈ ਅਕਾਸ਼ ਬਾਣੀ ਤੋਂ ਬਾਦ ਛੇਤੀ ਹੀ ੧੯੧੪ ਬਿ: ਦੀ ਵੈਸਾਖੀ ਨੂੰ ਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਅੰਮ੍ਰਿਤ ਤਿਆਰ ਕਰਕੇ ੫ ਸਿਖਾਂ ਨੂੰ ਛਕਾਇਆ ਤੇ ਉਨਾਂ ਤੋਂ ਆਪ ਛਕਿਆ ਤੇ ਇਸਤਰਾਂ ਸ੍ਰੀ ਕਲਗੀਧਰ ਜੀ ਦੀ ਉਹ ਪਧਤੀ ਜਿਹੜੀ ਉਨਾਂ ਨੇ ਇਸ ਦਿਨ ਤੋਂ ਤਕ੍ਰੀਬਨ ੧੫੮ ਸਾਲ ਸੰਮਤ ੧੭੫੬ ਦੀ ਵੈਸਾਖੀ ਨੂੰ ਚਲਾਈ ਸੀ ਅਰ ਜੋ ਬੀਤੇ ਸਮੇ ਦੀ ਗਰਦਸ਼ ਹੇਠਾਂ ਆਕੇ ਕੇਵਲ ਨਾਮ ਮਾਤਰ ਹੀ ਰਹਿ ਗਈ ਸੀ। ਉਸਨੂੰ ਨਵੇਂ ਸਿਰੇ ਪ੍ਰਚਲਤ ਕੀਤਾ ਜਿਸਦਾ ਪ੍ਰਗਟਾਵਾ ਗਿ: ਜੀ ਇੰਜ ਕਰਦੇ ਹਨ:—

ਪਾਇ ਇਹ ਹੁਕਮ ਪ੍ਰੇਮ ਸ ਕਾ ਵਿਸ਼ੇਸ ਫਿਰ
ਰਾਮ ਮ੍ਰਿਗੇਸ਼ ਉਪਦੇਸ ਦੈਨ ਲਾਗਿਓ।
ਫੈਲਿਓ ਜਸ ਭਾਰੀ ਸਿਖ ਥਾਏ ਤਾਂਹਿ ਕੇ ਅਪਾਰੀ
ਸਿਖ ਪੰਥ ਬਿਰਧਾਨੋ ਨਾਮ ਰਸ ਪਾਗਿਓ।
ਹੁਕੇ ਛਡਵਾਏ ਰਖਵਾਏ ਕੇਸ ਮੋਨਿਓਂ ਕੇ
ਸੁਧਾ ਛਕ ਥਾਏ ਸਿੰਘ ਭਾਗ ਜਿਨੈ ਜਾਗਿਓ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ
ਠਗੀ ਤਜ ਥੀਏ ਸੰਤ ਸਤਿਜੁਗ ਆਗਯੋ।

ਇਸਤਰਾਂ ੧ ਵੈਸਾਖ ਸੰਮਤ ੧੯੧੪ ਤੋਂ ਲੈਕੇ ੫ ਮਾਘ ੧੯੨੮ ਤਕ ਤਕ੍ਰੀਬਨ ਚੌਦਾਂ ਸਾਲ ਸਤਿਗੁਰੂ ਰਾਮ ਸਿੰਘ ਜੀ ਨੇ ਜਿਵੇਂ ਅਪਣੇ ਅਦੁਤੀ

* ਗਿਆਨੀ ਜੀ ਨੇ "ਬੀਸਕ ਬਰਸ" ਅਨੁਮਾਨਿਕ ਢੰਗ ਨਾਲ ਹੀ ਲਿਖੇ ਪ੍ਰਤੀਤ ਹੁੰਦੇ ਹਨ ਜਿਸਦਾ ਸਹੀ ਰੂਪ ਸੰਮਤ ੧੮੯੮ ਤੋਂ ੧੯੧੪ ਤਕ ੧੬ ਸਾਲ ਹੀ ਬਣਦਾ ਹੈ।

ਪ੍ਰਕਾਸ਼ ਦੇ ਪ੍ਰਭਾਵ ਅਤੇ ਪ੍ਰਚਾਰ ਨਾਲ ਦੇਸ਼ ਵਿਚ ਧਾਰਮਿਕ ਸਦਾਚਾਰਕ ਸਮਾਜਕ ਤੇ ਰਾਜਨੀਤਕ ਤਥਾਂ ਤੋਂ ਸੁਧਾਰ ਲਿਆਂਦਾ ਅਰ ਧਾਰਮਿਕ ਪਖ ਤੋਂ ਸਿਖਾਂ ਅਰ ਰਾਜਨੀਤਕ ਪਖ ਤੋਂ ਸਭ ਭਾਰਤ ਵਾਸੀਆਂ ਨੂੰ ਹਲੂਣਾ ਦੇਣ ਵਾਲਾ ਆਪਣੀ ਕਿਸਮ ਦਾ ਜੋ ਰਾਮ ਰਾਜ ਕੀਤਾ। ਉਸਦਾ ਸਾਰਾ ਵਰਨਣ ਕਰਨਾ ਭਾਵੇਂ ਬੜਾ ਜਰੂਰੀ ਸਮਝਿਆ ਜਾਂਦਾ ਸੀ ਪਰ ਲੇਖ ਵ੍ਰਿਧੀ ਨੂੰ ਮੁਖ ਰਖਦਿਆਂ ਉਸ ਕਾਂਡ ਨੂੰ ਨਾ ਛੇੜਦਾ ਹੋਇਆ ਆਪਣੇ ਤ੍ਰੇਤੇ ਵਾਲੇ ਰਾਮਾ ਅਵਤਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬਨ-ਵਾਸ ਕਾਂਡ ਦਾ ਜ਼ਿਕਰ ਹੀ ਕੁਝ ਸ਼ਬਦਾਂ ਵਿਚ ਕਰਦਾ ਹਾਂ।

## ਸੰਮਤ ੧੯੨੮ ਤੋਂ ਹੁਣ ਤਕ—

ਨਾਮਧਾਰੀ ਇਤਹਾਸ ਪੜਨ ਤੋਂ ਪਤਾ ਲਗਦਾ ਹੈ ਕਿ ਸੰਮਤ ੧੯੨੮ ਦਾ ਸਾਰਾ ਸਾਲ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਸ ਵਕਤ ਦੇ ਨਾਮਧਾਰੀ ਸਿੰਘਾਂ ਦੇ ਮਹਤਵ ਪੂਰਨ ਕਾਰਨਾ-ਮਿਆਂ ਦਾ ਪ੍ਰਤੀਕ ਸੀ। ਇਸ ਇਤਿਹਾਸਿਕ ਸਾਲ ਦਾ ਸੰਕੇਤ ਸ੍ਰੀ ਸਤਿਗੁਰੂ ਜੀ ਨੇ ਸੰਮਤ ੧੯੨੭ ਵਿਚ ਹੋਏ ਸ੍ਰੀ ਅਨੰਦ ਪੁਰ ਦੇ ਹੋਲੇ ਤੇ ਉਸ ਵਕਤ ਦੇ ਦਿਤਾ ਸੀ, ਜਦੋਂ ਹੋਲੇ ਵਿਚ ਇਕਤ੍ਰ ਹੋਈ ਸੰਗਤ ਨੇ ਅਗਲੇ ਸਾਲ ਦੇ ਹੋਲੇ ਨੂੰ ਵੀ ਮੁੜ ਅਨੰਦ ਪੁਰ ਹੀ ਕਰਨ ਵਾਸਤੇ ਅਰਜ ਕੀਤੀ ਸੀ। ਇਤਿ-ਹਾਸ ਵਿਚ ਲਿਖਿਆ ਹੈ ਕਿ ਜਦੋਂ ਸਿੰਘਾਂ ਨੇ ਉਪ੍ਰੋਕਤ ਅਰਜ ਕੀਤੀ ਤਾਂ ਸਤਿਗੁਰਾਂ ਫੁਰਮਾਇਆ

ਬੋਲੇ ਪ੍ਰਭ ਸਣ ਹੋ ਮਮ ਭ੍ਰਾਤਾ।
ਭਾਣੇ ਕੀ ਕਿਛ ਅਚਰਜ ਬਾਤਾ।
ਪਰਾਲਬਧ ਸਿਉ ਦੇਖੈਂ ਹੋਲਾ।
ਜਾਇ ਬਦੇਸ ਕਿਛੁ ਦਿਨ ਰੋਲਾ।
ਏਹੋ ਹੋਲਾ ਮਹਲਾ ਖੇਲੇਂ।
ਨਦੀਆਂ ਵਾਹ ਸੰਜੋਗੀ ਮੇਲੇ।

(ਸਤਿਗੁਰੂ ਬਿਲਾਸ ਕ੍ਰਿਤ
ਸੰਤ ਧਿਆਨ ਸਿੰਘ ਜੀ)

ਅਨੰਦ ਪੁਰਦੇ ਹੋਲੇ ਤੋਂ ਬਾਦ ਔਂਦਿਆਂ ਵਿਸਾਖੀ ਦਾ ਦੀਵਾਨ ਗੁਰੂ ਜੀਨੇ ਦਮਦਮੇ ਕੀਤਾ, ਅਰ ਏਥੋਂ ਵਾਪਸੀ ਤੇ ਨੰਗਲੇ ਪਿੰਡ ਵਿਚ ਚੋਜੀ ਪਾਤਸ਼ਾਹ ਨੇ ਮਸਤਾਨਿਆਂ ਤੇ ਡਾਂਗਾ ਨਾਲ ਭਾਣਾ ਵਰਤਾਇਆ ਅਰਥਾਤ ਮਸਤਾਨਿਆਂ ਨੂੰ ਧਰਮ ਜੁਧ ਵਾਸਤੇ ਸੋਧ ਕੇ ਵੇਖਿਆ। ਜਦੋਂ ਕਿ ਸ੍ਰ. ਹੀਰਾ ਸਿੰਘ ਲਹਿਣਾ ਸਿੰਘ ਜੀ ਜਥੇ ਸਮੇਤ ਸੌ ਫੀ ਸਦੀ ਪੂਰੇ ਉਤਰੇ।

ਹਾੜ ਦੀ ਸੰਗ੍ਰਾਂਦ ਨੂੰ ਕੁਝ ਸਿੰਘਾਂ ਨੇ ਅੰਮ੍ਰਿਤਸਰ ਵਿਚ ਗਊ ਬਧ ਕਰਨ ਵਾਲੇ ਕਸਾਈ ਆਂ ਨੂੰ ਸੋਧਿਆ ਤੇ ਆਪ ਹਰਨ ਹੋ ਗਏ। ਇਸ ਘਟਨਾ ਤੋਂ ਬਾਦ ਸੌਣ ਦੇ ਮਹੀਨੇ ਦੀ ਸੰਗ੍ਰਾਂਦ ਨੇੜੇ ਕੁਝ ਹੋਰ ਨਾਮਧਾਰੀ ਸਿੰਘਾਂ ਨੇ ਰਾਏ ਕੋਟ ਦੇ ਕਸਾਈਆਂ ਦਾ ਖਾਤਮਾ ਕੀਤਾ, ਪਰ ਉਹ ਸਿੰਘ ਛੇਤੀ ਫੜੇ ਜਾਣ ਕਰਕੇ ਜੁਗ ਪਲਟਾਊ ਦੀ ਲਿਖਤ ਅਨੁਸਾਰ ੫ ਅਗਸਤ ਸੰਨ ੧੮੭੧ ਨੂੰ ਬਸੀਆਂ ਦੀ ਕੋਠੀ ਕੋਲ ਫਾਹੇ ਲਾ ਦਿਤੇ ਗਏ। ਅਰ ਇਨ੍ਹਾਂ ਦਿਨਾ ਵਿਚ ਜਦੋਂ ਕਿ ਅੰਮ੍ਰਿਤ ਸਰ ਵਾਲੇ ਬੁਚੜ ਬਧ ਦਾ ਮੁਕਦਮਾਂ (ਜੋ ਪੁਲਸ ਨੇ ਸੋਲਾਂ ਆਨੇ ਝੂਠ ਦੇ ਅਧਾਰ ਤੇ ਨਿਰਦੋਸ਼ ਆਦਮੀਆਂ ਉਤੇ ਬਣਾ-ਇਆ ਹੋਇਆ ਸੀ) ਮੁਕਣ ਵਾਲਾ ਸੀ ਕਿ ਬੁਚੜ ਮਾਰਨ ਵਾਲੇ ਸਿੰਘ ਸ੍ਰੀ ਭੈਣੀ ਸਾਹਿਬ ੫ ਸਤਿਗੁਰਾਂ ਦੇ ਪੁਛਨ ਤੇ ਆਪਣੀ ਕੀਤੀ ਕਾਰਵਾਈ ਦਸੀ ਜਿਸਨੂੰ ਸੁਣਕੇ ਸਤਿਗੁਰਾਂ ਨੇ ਇਹਨਾਂ ਸਿੰਘਾਂ ਨੂੰ ਛੇਤੀ ਅਦਾਲਤ ਵਿਚ ਹਾਜ਼ਰ ਹੋਕੇ ਅਪਨਾ ਜੁਰਮ ਇਕਬਾਲ ਕਰਨ ਦਾ ਹੁਕਮ ਦਿਤਾ। ਅਰ ਇਸੇ ਹੁਕਮ ਦੇ ਮੁਤਾਬਿਕ ਉਹਨਾਂ ਸਿੰਘਾਂ ਵਿਚੋਂ (੭ ਸਿੰਘਾਂ) ਨੇ ਅੰਮ੍ਰਿਤਸਰ ਸ਼ੈਸ਼ਨ ਦੀ ਕਚਹਿਰੀ ਆਕੇ ਬਾਕਾ ਇਦਾ ਸਬੂਤ ਦੇਕੇ ਅਪਨਾ ਜੁਰਮ ਇਕਬਾਲ ਕੀਤਾ। ਅਰ ਇਸ ਸਿਲਸਿਲੇ ਵਿਚ ੪ ਸਿੰਘ ੧੫ ਸਤੰਬਰ ੧੮੭੧ ਵਾਲੇ ਦਿਨ ਰਾਮ ਬਾਗ ਦੇ ਨੇੜੇ ਇਕ ਬੋਹੜ ਹੇਠਾਂ ਫਾਂਸੀ ਤੇ ਲਟ-ਕਾਏ ਗਏ। ਅਤੇ ਤਿੰਨਾਂ ਨੂੰ ਕਾਲੇ ਪਾਣੀ ਦੀ ਸਜਾ ਦਿਤੀ ਗਈ ਅਰ ਇਹਨਾਂ ਤੋਂ ਬਾਦ ੨੧ ਨਵੰਬਰ ੧੮੭੧ ਨੂੰ ਦੋ ਹੋਰ ਨਿਰਦੋਸ਼ ਸਿੰਘ (ਸੂਬਾ

ਗਿਆਨੀ ਸਿੰਘ ਤੇ ਰਤਨ ਸਿੰਘ) ਲੁਧਿਆਣੇ ਦੀ ਜੇਲ ਵਿਚ ਫਾਂਸੀ ਦਿਤੇ ਗਏ।

ਉਪ੍ਰੋਕਤ ਸਾਰਾ ਪ੍ਰੋਗ੍ਰਾਮ ਇਉਂ ਵਾਰੀ ਵਾਰੀ ਸਾਮਣੇ ਆ ਰਿਹਾ ਸੀ ਜਿਵੇਂ ਭਾਣੇ ਦੇ ਮਾਲਕ ਸਤਿਗੁਰੂ ਕਿਸੇ ਭਾਣੇ ਨੂੰ ਵਰਤੌਣ ਵਾਸਤੇ ਸਭ ਕੁਝ ਆਪ ਕਰਵਾ ਰਿਹਾ ਹੁੰਦਾ ਹੈ। ਉਪ੍ਰੋਕਤ ਘਟਨਾਵਾਂ ਤੋਂ ਜਿਥੇ ਉਸ ਵਕਤ ਦੇ ਅੰਗ੍ਰੇਜ਼ ਹਾਕਮ ਤੇ ਉਹਨਾਂ ਦੇ ਝੋਲੀ ਚੁਕ ਅਰ ਮੁਖਬਰ ਆਦਮੀ ਜੋ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਨਾਮਧਾਰੀਆਂ ਦੇ ਇੰਨਕਲਾਬੀ ਪ੍ਰੋਗ੍ਰਾਮਾਂ ਤੋਂ ਅਗੇ ਹੀ ਹੈਰਾਨ ਪ੍ਰੇਸ਼ਾਨ ਤੇ ਚੌਕਸ ਹੋ ਰਹੇ ਸਨ ਤੇ ਕਈਤਰਾਂ ਦੀਆਂ ਅਦਾਲਤੀ ਕਾਰਰਵਾਈਆਂ ਕਰਨਦੇਬਹਾਨੇ ਤਲਾਸ਼ ਕਰ ਰਹੇ ਸਨ। ਉਹਨਾਂ ਨੂੰ ਸ੍ਰੀ ਭੈਣੀ ਸਾਹਿਬ ਦੇ ਲੋਹੜੀ ਦੇ ਮੇਲੇ ਉਤੇ ਸ੍ਰ. ਹੀਰਾ ਸਿੰਘ ਲਹਿਣਾ ਸਿੰਘ ਤੇ ਗੁਰਮੁਖ ਸਿੰਘ ਜੀ ਆਦਿਕਾਂ ਦੇ ਪ੍ਰੋਗ੍ਰਾਮ ਨੇ ਹੋਰ ਚੌਕੰਨਿਆਂ ਕਰ ਦਿਤਾ। ਉਸ ਵਕਤ ਦਾ ਸਰਕਾਰੀ ਰੀਕਾਰਡ ਵੇਖਨ ਤੋਂ ਪਤਾ ਲਗਦਾ ਹੈ ਕਿ ਜਿਥੇ ਸਿੰਘਾਂ ਦਾ ਮਲੇਰ ਕੋਟਲੇ ਦੇ ਕਸਾਈਆਂ ਤੇ ਹਮਲਾ ਕਰਨ ਦਾ ਪ੍ਰੋਗ੍ਰਾਮ ਸ੍ਰੀ ਭੈਣੀ ਸਾਹਿਬ ਦੇ ਮੇਲੇ ਤੇ ਹੀ ਉਲੀਕਿਆ ਗਿਆ। ਓਥੇ ਪੁਲਿਸ ਦੀਆਂ ਰੀਪੋਟਾਂ ਦੇ ਆਧਾਰ ਤੇ ਇਹਨਾਂ ਧਰਮੀਆਂ ਸਿੰਘਾਂ ਤੇ ਕਾਬੂ ਕਰਨ ਤੇ ਸਗੋਂ ਸ਼ਹੀਦ ਕਰਨ ਅਰ ਸਤਿਗੁਰਾਂ ਨੂੰ ਜਲਾ ਵਤਨ ਕਰਨ ਦਾ ਸਾਰਾ ਪ੍ਰੋਗ੍ਰਾਮ ਉਸ ਵੇਲੇ ਦੇ ਸਾਰੇ ਸਰਕਾਰੀ ਕ੍ਰਮਚਾਰੀਆਂ ਨੇ ਵੀ ਉਸੇ ਵਕਤ ਤੋਂ ਹੀ ਬਣਾਲਿਆ ਹੋਇਆ ਸੀ। ਅਰ ਏਹੋ ਵਜਾ ਸੀ ਕਿ ੧੬ ਜਨਵਰੀ ਤੋਂ ਲੈ ੧੮ ਜਨਵਰੀ ੧੮੭੨ ਤਕ ਦੋਹਾਂ ਫਰੀਕਾਂ ਦਾ ਆਪੋ ਅਪਣਾ ਕੰਮ ਅਮਲੀ ਰੂਪ ਵਿਚ ਸਾਹਮਣੇ ਆ ਗਇਆ। ਅਰ ਜਿਥੇ ਮਲੇਰ ਕੋਟਲੇ ਬਿਨਾ ਮੁਕਦਮੇ ਝਟ ਪਟ ੬੬ ਸਿੰਘਾਂ ਨੂੰ ਸ਼ਹੀਦ ਕੀਤਾ ਗਿਆ ਓਥੇ ਨਾਲ ਹੀ ਬਿਨਾ ਕਿਸੇ ਕਾਨੂੰਨ ਦੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਲੁਧਿਆਣੇ ਮੰਗਵਾ-ਇਆ ਗਿਆ।

ਇਹਨਾਂ ਸਾਰੀਆਂ ਘਟਨਾ ਨੂੰ ਜਿਥੇ ਸਰ-ਕਾਰੀਕਾਗਜਾਂਵਿਚਵਕਤੀ ਕਾਰਰਵਾਈ ਆਖਿਆ ਜਾਂਦਾ ਹੈ ਓਥੇ ਇਹ ਸਾਰਾ ਕੁਝ ਉਹੋ ਹੋ ਰਿਹਾ ਸੀ ਜੋ ਭਾਣੇ ਦੇ ਮਾਲਿਕ ਚੋਜੀ ਪ੍ਰੀਤਮ ਚੀਨੀ ਵਾਲੇ ਨੇ ਕਈ ਚਿਰ ਪਹਿਲਾਂ ਹੀ ਸੋਚ ਰਖਿਆ ਹੋਇਆ ਸੀ। ਤੇ ਇਸ ਘਟਨਾਂ ਤੋਂ ਕਾਫੀ ਚਿਰ ਪਹਿਲਾਂ ਜਦੋਂ ਇਕਗੁਜਰਵਾਲ ਦੀ ਮਾਈ ਨੇ ਬੜੇ ਪ੍ਰੇਮਨਾਲ ਸਤਿਗੁਰਾਂ ਦੇ ਓਢਣ ਵਾਸਤੇ ਅਪਣੀ ਹਥੀਂ ਕਾਲੀ ਉਨ ਕਤਕੇ ਕੰਬਲੀ ਬਣਾਕੇ ਲਿਆਂਦੀ ਸੀ। ਤਾਂ ਉਦੋਂ ਹੀ ਉਸਨੂੰ ਆਖਿਆ ਸੀ ਕਿ "ਕਰਮੋ ਲੈ ਆਈ ਹੈਂ ਦੇਸ਼ ਨਿਕਾਲੇ ਦੀ ਨਿਸ਼ਾਨੀ" ਸੋ ਇਤ ਆਦਿਕ ਕਈ ਵਾਰੀ ਸਤਿਗੁਰੂ ਜੀਅਜਿਹੇ ਬਚਨ ਕਰਦੇ ਹੁੰਦੇ ਸਨ। ਉਹਨਾਂ ਦੇ ਆਧਾਰ ਤੇ ਇਹ ਕਿਵੇਂ ਆਖਿਆ ਜਾ ਸਕਦਾ ਹੈ ਕਿ ਇਹ ਸਭ ਕੁਝ ਉਸ ਵਕਤ ਦੇ ਸਰਕਾਰੀ ਕ੍ਰਮਚਾਰੀਆਂ ਨੇ ਕੀਤਾ ਸੀ।

ਜਿਸ ਵੇਲੇ ਥਾਨੇ ਦਾਰ ਸ੍ਰ. ਗੁਲਾਬ ਸਿੰਘ ਸਤਿਗੁਰਾਂ ਅਗੇ ਲੁਧਿਆਣੇ ਜਾਣ ਵਾਸਤੇ ਅਰਜ਼ ਕੀਤੀ। ਤਾਂ ਇਉਂ ਪ੍ਰਤੀਤ ਹੁੰਦਾ ਜਿਵੇਂ ਮੇਰੇ ਚੋਜੀ ਪਾਤਸ਼ਾਹ ਅਗੇ ਹੀ ਇਸ ਸਮੇਂ ਦੀ ਉਡੀਕ ਕਰ ਰਹੇ ਸਨ। ਉਸੇ ਵੇਲੇ ਸੇਵਕਾਂ ਨੂੰ ਮਾਈ ਕਰਮੋ ਵਾਲੀ ਲੋਈ ਲਿਆਉਣ ਦਾ ਤੇ ਭਾਈ ਗੁਰਦਿਤ ਸਿੰਘ ਨੂੰ ਗਡਾ ਜੋੜ ਕੇ ਲਿਆਉਣ ਦਾ ਹੁਕਮ ਦਿਤਾ ਗਿਆ।

ਇਸ ਵਕਤ ਸ੍ਰੀ ਭੈਣੀ ਸਾਹਿਬ ਦਾ ਸਾਰਾ ਨਕਸ਼ਾ ਭਗਵਾਨ ਰਾਮ ਦੇ ਬਨਬਾਸ ਜਾਣ ਵੇਲੇ ਦੀ ਅਜੁਧਯਾ ਪੁਰੀ ਵਾਲਾ ਬਣਿਆਂ ਹੋਇਆ ਸੀ।

ਜਿਥੇ ਸ੍ਰੀ ਭੈਣੀ ਸਾਹਿਬ ਵਿਚ ਰਹਿਣ ਵਾਲੇ ਸਭ ਨਰ, ਨਾਰ, ਬਾਲ, ਬ੍ਰਿਧ, ਗੁਰੂ ਵਿਛੋੜੇ ਦੇ ਦੁਖ ਨੂੰ ਅਨੁਭਵ ਕਰਕੇ ਧਾਹੀਂ ਮਾਰ ਮਾਰ ਰੋ ਰਹੇ ਕੇਸ ਖੋਹ ਰਹੇ ਤੇ ਕੰਧਾਂ ਨਾਲ ਟਕਰਾਂ ਮਾਰ ਰਹੇ ਸਨ, ਓਥੇ ਇਸ ਰਾਮ ਰੂਪ ਦਾ ਭਰਥ ਸਮਾਨ ਭਰਾਤਾ ਮਹਾਰਾਜ ਬੁਧ ਸਿੰਘ ਜੀ ਬੜੀ ਨਿੰਮਰਤਾ ਨਾਲ ਸਤਿਗੁਰਾਂ ਦੇ ਸਾਹਵੇਂ ਹਥ ਜੋੜ ਖਲੋ ਕੇ ਅਰਜ ਕਰ ਰਹੇ ਸਨ ਕਿ "ਪਾਤਸ਼ਾਹ ਆਪ ਦੇ

ਥਾਂ ਮੈ ਪ੍ਰਦੇਸ ਜਾਣ ਨੂੰ ਤਿਆਰ ਹਾਂ ! ਆਪ ਜੀਦੇ ਸਾਰੇ ਉਹ ਦੋਸ਼ ਜਿਹੜੇ ਇਹ ਦੁਸ਼ਟ ਲੋਕ ਆਪਤੇ ਠੋਸਣਾ ਚਾਹੁੰਦੇ ਹਨ, ਉਹ ਸਾਰੇ ਮੈ ਆਪਣੇ ਸਿਰ ਲੈ ਲਵਾਂਗਾ। ਮੈਨੂੰ ਆਗਿਆ ਦੇਵੋ। ਗਰੀਬ ਨਿਵਾਜ ਦਿਹੁ ਆਗਿਆ, ਮੈ ਇਹਨਾਂ ਨਾਲ ਤੁਰ ਜਾਵਾਂ। ਐਨ ਉਸੇ ਤਰਾਂ ਜਿਵੇਂ ਪੰਚਬਟੀ ਭਗਵਾਨ ਰਾਮ ਨੇ ਭਰਥ ਦੇ ਅਰਜ ਕਰਨ ਤੇ ਕਿ ਆਪ ਅਜੁਧਜਾ ਜਾਵੋ ਤੇ ਮੈ ਬਨਬਾਸ ਜਾਂਦਾ ਹਾਂ ਸਗੋਂ ਸ੍ਰੀ ਰਾਮ ਜੀ ਨੇ ਭਰਥ ਨੂੰ ਅਜੁਧਜਾ ਦਾ ਸਾਰਾ ਰਾਜ ਕਾਜ ਸੰਭਾਲ ਦਿਤਾ ਸੀ, ਤਿਵੇਂ ਇਹਨਾਂ ਨੇ ਅਪਣੇ ਇਸ ਭਰਥ ਸਮਾਨ ਛੋਟੇ ਵੀਰ ਦੇ ਅਰਜ ਕਰਨ ਤੇ ਇਸਨੂੰ ਸੰਬੋਧਨ ਕਰਦਿਆਂਹੁਕਮ ਕੀਤਾ।

"ਬੋਲੇ" ਤੁਮ ਪੀਛੇ ਸਭ ਸਾਰਾ।
ਈਹਾਂ ਰਾਖੋ ਭਲੀ ਪ੍ਰਕਾਰਾ।
ਕਰੀਓ ਭਜਨ ਕਰਾਵੋ ਔਰਨ।
ਬਿਨਾ ਰਾਮ ਕਾਹੂ ਕੋਊ ਠੌਰਨ।
ਸਾਰ ਸਮਾਲ ਰਖੋ ਸਭ ਸੰਗਤ।
ਇਤ ਦਰ ਕੀ ਹੋਵੈ ਲਖ ਮੰਗਤ।
ਤੁਮ ਨਿਰ ਭੈ ਬੈਠੋ ਨਿਸ ਗਮਾਂ।
ਬੀਚ ਭਜਨ ਕਾਟੋ ਕੁਛ ਸਮਾ।

ਅਰ ਏਸੇ ਤਰਾਂ ਸ੍ਰੀ ਭੈਣੀ ਸਾਹਿਬ ਲੰਗਰ ਦੇ ਬਾਹਰ ਵਾਲੇ ਖੁਲੇ ਥਾਂ ਬੋਹੜ ਪਾਸ ਖਲੋਤਿਆਂ ਵੈਰਾਗੀ ਹੋ ਰਹੇ ਸਭ ਦਰਸ਼ਕਾ ਨੂੰ ਸਤਿਗੁਰਾਂ ਨੇ ਬੜੇ ਠਰੰਮੇ ਤੇ ਪਿਆਰ ਨਾਲ ਹੁਕਮ ਕੀਤਾ "ਭਾਈ ਸਭ ਨਾਮ ਜਪੋ ! ਗੁਰੂ ਤੇ ਭਰੋਸਾ ਰਖੋ!! ਇਹ ਭਾਣਾ ਵਰਤ ਕੇ ਹੀ ਰਹਿਣਾ ਸੀ। !! ਸਤਿਗੁਰਾਂ ਦੇ ਬਚਨਾ ਤੇ ਭਰੋਸਾ ਰਖੋ। ਜਿਵੇਂ ਮੇਰਾ ਬਦੇਸ਼ ਜਾਣਾ ਲਿਖਿਆ ਹੈ ਤਿਵੇਂ ਮੁੜ ਦੇਸ ਔਣ ਦਾ ਵੀ ਮੈਨੂੰ ਹੁਕਮ ਹੈ, ਇਸ ਵਾਸਤੇ ਤੁਸੀਂ ਧੀਰਜ ਰਖੋ, ਕੁਝ ਸਮਾਂ ਬਤੀਤ ਕਰਕੇ ਮੈ ਜ਼ਰੂਰ ਦੇਸ਼ ਆਵਾਂਗਾ। ਅਵਸ਼ ਆਵਾਂਗਾ !! ਤੇ ਜ਼ਰੂਰ ਆਵਾਂਗਾ !!!

ਇਹ ਆਖਕੇ ਚੀਨੀ ਵਾਲੇ ਪਾਤਸ਼ਾਹ ਕਾਲੀ ਕੰਬਲੀ ਓਢੀ ਤਿਆਰ ਹੋਏ ਗਡੇ ਉਤੇ ੪ ਸਰੀਰਾਂ (ਭਾਈ ਨਾਨੂੰ ਸਿੰਘ ਸੂਬਾ ਸਾਹਿਬ ਸਿੰਘ ਸੂਬਾ ਜਵਾਹਰ ਸਿੰਘ ਤੇ ਮਹੰਤ ਗੁਰਦਿਤ ਸਿੰਘ ਸੰਯੁਕਤ ਬੈਠ ਗਏ। ਅਰ ਸੰਗਤ ਨੂੰ ਰੋਂਦਿਆਂ ਕੁਰਲਾਂਦਿਆਂ ਛਡ, ਅਕਾਲ ਬੁੰਗੇ ਕੋਲੋਂ ਲਾਟੋ ਵਾਲੇ ਰਸਤੇ ਪੈਕੇ ਹਨੇਰੇ ਦੇ ਪਰਦੇ ਨਾਲ ਅਜਿਹੇ ਅਖਾਂ ਤੋਂ ਉਹ ਤੇ ਹੋਏ ਕਿ ਮੁੜ ਹੁਣ ਤਕ ਵਾਪਸ ਨਹੀਂ ਪਰਤੇ ? ਇਹ ਸੰਨ ੧੮੭੨ ਦੀ ੧੭ ਜਨਵਰੀ ਵਾਲੀ ਦੁਖਦਾਈ ਤੇ ਕਹਿਰ ਭਰੀ ਸ਼ਾਮ ਸੀ। ਜਦ ਕਿ ਏਸੇ ਦਿਨ ਮਲੇਰ ਕੋਟਲੇ ੪੯ ਧਰਮੀ ਨਾਮਧਾਰੀ ਸਿੰਘ ਤੋਪਾਂ ਨਾਲ ਉਡਾਏ ਜਾ ਚੁਕੇਸਨ ਤੇ ੧ ਸਿੰਘ ਤਲਵਾਰ ਨਾਲ ਸ਼ਹੀਦ ਕੀਤਾ ਜਾ ਚੁਕਾ ਸੀ ਅਤੇ ੧੬ ਸਿੰਘਸ਼ਹੀਦ ਕਰਨੇਬਾਕੀ ਸਨ।

ਇਸ ਵਕਤ ਦੁਨੀਆਂ ਭਰ ਦੀਆਂ ਸਭ ਸਰਕਾਰੀ ਕਰੜਾਈਆਂ ਨਿਗਰਾਨੀਆਂ ਤੇ ਪਾਬੰਦੀਆਂ ਸ੍ਰੀ ਭੈਣੀ ਸਾਹਿਬ ਅਤੇ ਨਾਮਧਾਰੀਆਂ ਉਤੇ ਲਗ ਚੁਕੀਆਂ ਸਨ। ਲੰਗਰ ਦੇ ਦਰਵਾਜੇ ਅਗੇ ਪੁਲਿਸ ਦੀ ਇਕ ਤਾਗੀਰੀ ਚੌਂਕੀ ਤਾਇਨਾਤ ਕੀਤੀ ਗਈ। ਭੈਣੀ ਸਾਹਿਬ ਨੂੰ ਇਕ ਜੇਲ ਦਾ ਨਮੂਨਾ ਬਣਾ ਦਿਤਾ ਗਿਆ। ਸਪੈਸ਼ਲ ਸਟਾਫ ਦੀ ਪੁਲਿਸ ਨੇ ਲੰਗਰ ਤਬੇਲਿਆਂ ਤੇ ਹੋਰ ਮਕਾਨਾਂ ਦੀ ਅੰਦਰੋਂ ਖੁਦਾਈ ਸ਼ੁਰੂ ਕਰ ਦਿਤੀ ਤੇ ਪਾਣੀ ਹਾਂਡੇ ਤਕ ਸਾਰੇ ਅੰਦਰ ਪੁਟ ਸੁਟੇ ਪਰ ਇਹਨਾਂ ਨੂੰ ਕੋਈ ਵੀ ਇਤਰਾਜ਼ਯੋਗ ਚੀਜ ਨਾ ਲਭੀ। ਤੇ ਟਕਰਾਂ ਮਾਰਕੇ ਆਪੇ ਹੀ ਬਾਹਰ ਆ ਗਏ।

ਭਾਂਵੇ ਉਸ ਵਕਤਜੋ ਕੁਝ ਸ੍ਰੀ ਭੈਣੀ ਸਾਹਿਬ ਹੋਇਆ ਉਹ ਨਾ ਕਾਬਿਲੇ ਬ੍ਰਦਾਸ਼ਤ ਸੀ ਪਰ ਸ੍ਰੀ ਮਹਾਰਾਜ ਬੁਧ ਸਿੰਘ ਜੀ ਇਹ ਸਾਰਾ ਕੁਝ ਬੜੇ ਧੀਰਜ ਨਾਲ ਇੰਵ ਵੇਖ ਰਹੇ ਸਨ ਜਿਵੇਂ ਏਥੇ ਕੁਝ ਹੋ ਹੀ ਨਹੀ ਰਹਿਆ। ਇਹ ਹਰ ਸਮੇ ਰਸਨਾ ਕਰਕੇ ਨਾਮ ਸਿਮਰਦੇ, ਹਥਾਂ ਨਾਲ ਮਾਲਾ ਫੇਰਦੇ, ਅਰ ਅਖਾਂ ਨਾਲ ਸਰਕਾਰ ਵਲੋਂ ਕੀਤੀਆਂ ਜਾ ਰਹੀਆਂ ਵਧ ਤੋਂ ਵਧ ਸਖਤੀਆਂ ਨੂੰ ਵੇਖਦੇ ਹੋਏ ਅਣਡਿਠ ਕਰਕੇ, ਹਿਰਦੇ ਵਿਚ ਇਸ ਹੋ ਰਹੇ

ਸਾਰ ਵਿਹਾਰ ਨੂੰ ਸਤਿਗੁਰਾਂ ਦੀ ਰਜਾ ਤੇ ਭਾਣਾ ਹੀ ਸਮਝਦੇ ਪਰ ਇਸ ਹਾਲਤ ਵਿਚ ਵੀ ਗੁਰੂ ਕੇ ਲੰਗਰ ਨੂੰ ਬਦਸਤੂਰ ਨਿਰੰਤਰ ਚਲੌਂਦੇ ਰਹੇ, ਅਰ ਸਤਿਗੁਰਾਂ ਦੇ ਇਸ ਹੁਕਮ ਦੀ ਪਾਲਣਾ ਕਰਦੇ ਕਿ:

"ਭਾਂਵੇ ਕੋਈ ਕਸਾਈ ਗਊ ਮਾਰਕੇ ਆਵੇ ਉਸਦੇ ਹਥ ਵਿਚ ਲਹੂ ਨਾਲ ਭਿਜੀ ਛੁਰੀ ਭੀ ਕਿਉਂ ਨਾ ਹੋਵੇ। ਜੇਕਰ ਲੰਗਰ ਵਿਚੋਂ ਆਣਕੇ ਪ੍ਰਸਾਦਾ ਮੰਗੇ ਤਾਂ ਪ੍ਰਸਾਦਾ ਉਸਨੂੰ ਭੀ ਦੇ ਦੇਣਾ"

ਪਲਸ ਦੇ ਚੜੇ ਵਡੇ ਤੁਫਾਨ ਦੇ ਹਟਣ ਤੋਂ ਬਾਦ ਛੇਤੀ ਹੀ ਸ੍ਰੀ ਮਹਾਰਾਜ ਜੀ ਨੇ ਅਪਣੇ ਢੰਗ ਨਾਲ ਸੰਗਤ ਨੂੰ ਹੁਕਮ ਦੇਕੇ ਇਸ ਸੰਕਟ ਨਵਿਰਤੀ ਵਾਸਤੇ ਭਜਨ ਬਾਣੀ ਕਰਨ ਕਰਵੌਣ ਦਾ ਗੁਪਤ ਪ੍ਰੋਗ੍ਰਾਮ ਚਾਲੂ ਕਰ ਦਿਤਾ। ਅਤੇ ਇਸਤੋਂ ਇਲਾਵਾ ਹਰ ਵਕਤ ਸਰਕਾਰੀ ਕਰਮ ਚਾਰੀਆਂ ਵਲੋਂ ਕਿਸੇ ਨ ਕਿਸੇ ਢੰਗ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਬਤ ਵੀ ਪਤਾ ਕਰਦੇ ਰਹਿੰਦੇ। ਪਰ ਤਿੰਨ ਸਾਲਾਂ ਤੋਂ ਬਾਦ ਬਾਬੇ ਦਰਬਾਰਾ ਸਿੰਘ ਜੀ ਨੂੰ (ਜੋ ਉਸ ਵਕਤ ਸ੍ਰੀ ਮਹਾਰਾਜ ਜੀ ਵਲੋਂ ਡੇਰੇ ਦੇ ਸਰਕਾਰੀ ਕੰਮਾਂ ਦੇ ਆਮ ਮੁਖਤਾਰ ਸਨ) ਬਾਰ ਬਰਟਨ ਦੀ ਮੇਮ ਤੋਂ ਇਹ ਪਤਾ ਲਗਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਰਮਾ ਦੇ ਟਾਪੂ ਰੰਗੂਨ ਦੇ ਇਕ ਬੰਗਲੇ ਵਿਚ ਨਜ਼ਰ ਬੰਦ ਹਨ। ਜਦੋਂ ਸ੍ਰੀ ਮਹਾਰਾਜ ਨੂੰ ਇਸ ਟਿਕਾਣੇ ਦਾ ਪਤਾ ਲਗਾ ਤਾਂ ਬਾਬੇ ਦਰਬਾਰਾ ਸਿੰਘ ਜੀ ਦੇ ਜੁਮੇ ਇਹ ਕੰਮ ਲਾਇਆ ਗਿਆ। ਕਿ ਉਹ ਜਿਸਤਰਾਂ ਵੀ ਜਾ ਸਕੇ ਰੰਗੂਨ ਪਹੁੰਚੇ? ਆਖਿਰ ਬਾਬਾ ਦਰਬਾਰਾ ਸਿੰਘ ਸ੍ਰੀ ਮਹਾਰਾਜ ਜੀ ਦੇ ਹੁਕਮ ਦੀ ਪਾਲਣਾ ਕਰਦਾ ਹੋਇਆ ਇਸ ਕੰਮ ਵਿਚ ਸਫਲ ਹੋਇਆ ਅਤੇ ਉਸਨੇ ਰੰਗੂਨ ਦੇ ਬੰਗਲੇ ਪਾਸ ਜਾਕੇ ਸਤਿਗੁਰਾਂ ਦੇ ਦਰਸਨ ਕੀਤੇ ਤੇ ਬਚਨ ਬਿਲਾਸ ਕੀਤੇ। ਜਿਨਾਂ ਦੁਆਰਾ ਸਚੇ ਪਾਤਸ਼ਾਹ ਜੀਨੇ ਦੇਸ ਦੇ ਸਾਰੇ ਹਾਲ ਪੁਛਣ ਤੋਂ ਬਾਦ ਹੁਕਮ ਕੀਤਾ "ਭਾਈ ਅਜ ਤੋਂ (ਸ੍ਰੀ ਮਹਾਰਾਜ) ਬੁਧ ਸਿੰਘ ਦਾ ਨਾਮ ਹਰੀ ਸਿੰਘ ਸਦਣਾ ਇਹ ਸੰਗਤ ਨੂੰ ਹਰੀ ਰਖੇਗਾ, ਇਸਨੂੰ ਸਿਰ ਕਰਤਾ ਜਾਨਣਾ, ਮੇਰੇ ਧਕੇ ਨੂੰ ਉਹ ਬਖਸ਼ ਸਕੇਗਾ, ਪਰ ਉਸਦੇ ਧਕੇ ਨੂੰ ਮੈਂ ਨਹੀਂ ਬਖਸ਼ਾਂਗਾ"

ਇਸਤਰਾਂ ਹੋਰ ਲੰਗਰ ਤੇ ਡੇਰੇ ਬਾਬਤ ਇਕ ਹੁਕਮ ਨਾਮਾ ਲਿਖਕੇ ਦਿਤਾ, ਪਰ ਨਾਲ ਹੀ ਇਸ ਹੁਕਮ ਨਾਮੇ ਨੂੰ ਸ੍ਰੀ ਭੈਣੀ ਸਾਹਿਬ ਲਿਜਾਕੇ ਪੜਕੇ ਲੰਗਰ ਵਾਲੀ ਲੋਹ ਹੇਠਾਂ ਸਾੜ ਦੇਣ ਦਾ ਵੀ ਹੁਕਮ ਕੀਤਾ। ਜੋ ਬਾਬੇ ਦਰਬਾਰਾ ਸਿੰਘ ਜੀ ਦੇ ਔਣ ਤੇ ਏਸੇ ਤਰਾਂ ਕੀਤਾ ਗਿਆ। ਅਰ ਉਸ ਵਕਤ ਤੋਂ ਸਾਧ ਸੰਗਤ ਵਿਚ ਸ੍ਰੀ ਮਹਾਰਾਜ ਜੀ ਦਾ ਉਪ ਨਾਮ "ਜੋਤ ਕਾ ਜਾਮਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ,, ਕਰਕੇ ਪ੍ਰਸਿਧ ਹੋਇਆ। ਅਰ ਇਹਨਾਂ ਨੇ ਪੂਰੀ ਜੁਮੇਵਾਰੀ ਨਾਲ ਲੋਹ ਦੀ ਕਾਰ ਨੂੰ ਸੰਭਾਲ ਲਿਆ। ਇਸ ਵਕਤ ਤੋਂ ਹੀ ਬਹੁਤ ਸਾਰੇ ਨਾਮਧਾਰੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੋਂ ਆਗਿਆ ਪ੍ਰਾਪਤ ਕਰਕੇ ਸਮੇ ਸਮੇ ਰੰਗੂਨ ਸਤਿਗੁਰਾਂ ਦਾ ਦ੍ਰਸ਼ਨ ਕਰਨ ਵਾਸਤੇ ਜਾਣ ਲਗ ਪਏ। ਤਕ੍ਰੀਬਨ ਸੌ ਦੇ ਕਰੀਬ ਸਿੰਘਾਂ* ਨੇ ਭੇਸ ਵਟਾਕੇ ਮਜਦੂਰੀਆਂ ਕਰਦਿਆਂ, ਸੈ ਕੜੇ ਮੀਲਾਂ ਦੀਆਂ ਸਫਰੀ ਤਕਲੀਫਾਂ ਝਾਕਦਿਆਂ। ਸਮੁੰਦ੍ਰ ਸਾਗਰ ਲੰਘਕੇ ਸਾਹਿਬ ਸ੍ਰੀ ਗੁਰੂ ਰਾਮ ਦਾਸ ਜੀ ਦੇ ਲਿਖੇ ਵਾਕਾਂ ਨੂੰ ਅਮਲ ਵਿਚ ਲਿਆਂਦਾ ਕਿ:—

ਝਖੜ ਝਾਗੀ ਮੀਹੁ ਵਰਸੈ,
ਭੀ ਗੁਰ ਦੇਖਣ ਜਾਈ। ੧੩
ਸਮੁੰਦ ਸਾਗਰ ਹੋਵੈ ਬਹੁ ਖਾਰਾ,
ਗੁਰਸਿਖ ਲੰਘਿ ਗੁਰੂ ਪਹਿ ਜਾਈ। ੧੪
ਜਿਓ ਪ੍ਰਾਣੀ ਜਲੁ ਬਿਨੁ ਹੈ ਮਰਤਾ,
ਤਿਉ ਸਿਖ ਗੁਰਬਿਨ ਮਰਿ ਜਾਈ। ੧੫
ਜਿਉ ਧਰਤੀ ਸੋਭ ਕਰੇ ਜਲ ਬਰਸੈ,
ਤਿਉਂ ਸਿਖ ਗੁਰ ਮਿਲਿ ਬਿਗਸਾਈ। ੧੬
ਸੂਹੀ ਅਸਟ ਪਦੀਆਂ ਮ: ੪

---

* ਇਹਨਾਂ ਸਿੰਘਾ ਦੇ ਨਾਮ ਏਸੇ ਅੰਕ ਵਿਚ ਦੂਸਰੇ ਥਾਂ ਲਿਖੇ ਹੋਏ ਹਨ। ਸੰਪਾਦਿਕ

ਜਿਥੇ ਇਹ ਅਨੇਕਾਂ ਨਾਮਧਾਰੀ ਪ੍ਰਵਾਨੇ ਅਪਣੇ ਪ੍ਰੀਤਮ ਪਿਆਰੇ ਚੀਨੀ ਵਾਲੇ ਮਹਿਬੂਬ ਰੂਪ ਚਾਨਣ ਦਾ ਦਰਸ਼ਨ ਕਰਨ ਵਾਸਤੇ ਸੰਮਤ ੧੯੩੧ ਬਿ. ਤੋਂ ਲੈਕੇ ੧੯੪੧ ਤਕ ਰੰਗੂਨ ਤੇ ਮੁਰਗੋਈਜਾਂਦੇ ਰਹੇ। ਅਰ ਸਤਿਗੁਰਾਂ ਦੇ ਹੁਕਮ ਨਾਮੇ ਲੈਕੇ ਪੰਜਾਬ ਔਂਦੇ ਰਹੇ (ਹਾਲਾਂ ਕਿ ਸਿਖਾਂ ਦੇ ਰੰਗੂਨ ਜਾਣ ਤੋਂ ਥੋੜਾ ਚਿਰ ਬਾਦ ਹੀ ਅੰਗ੍ਰੇਜ਼ਾ ਦੀ ਸੀ ਆਈ. ਡੀ. ਨੂੰ ਇਹ ਪਤਾ ਲਗ ਗਿਆ ਸੀ ਕਿ "ਕੂਕੇ ਅਪਨੇ ਗੁਰੂ ਨੂੰ ਮਿਲਨ ਰੰਗੂਨ ਆਉਂਦੇ ਹਨ") ਉਥੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਸਤਿਗੁਰਾਂ ਦੇ ਭੇਜੇ ਅਜਿਹੇ ਹੁਕਮ ਨਾਮਿਆਂ ਅਨੁਸਾਰ ਕਿ "ਖਾਲਸਾ ਜੀ ਭਜਨ ਬਾਣੀ ਤਕੜੇ ਹੋਕੇ ਕਰੋ" ਮੇਰੇ (ਦ੍ਰਸ਼ਨ) ਨਮਿਤ ਜਿਤਨੇ ਬਣ ਔਣ ਭੋਗ ਗ੍ਰੰਥ ਸਾਹਿਬ ਦੇ ਪਾਉਣੇ"

ਜਿਥੇ ਸਤਿਗੁਰੂ ਹਰੀ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਚ ਖੁਲੇ ਤੇ ਅਖੰਡ ਪਾਠ ਕਰਨ ਦਾ ਪ੍ਰੋਗਰਾਮ ਬਣਾ ਲਿਆ, ਓਥੇ ਪੁਲਿਸ ਦੇ ਪਹਿਰੇ ਸਦਕਾ ਜ਼ਾਹਿਰਾ ਤੌਰ ਤੇ ਇਹ ਕਾਰਜ ਕਰਨਾ ਵੀ ਬੜਾ ਅਸੰਭਵ ਸੀ। ਜਿਸ ਕਰਕੇ ਸਤਿਗੁਰਾਂ ਨੇ ਇਕ ਦਿਨ ਰਾਤੋ ਰਾਤ ਲੰਗਰ ਦੇ ਪਾਸ ਇਕ ਡੂੰਘਾ ਭੋਰਾ ਪੁਟਵਾਇਆ, ਮਿਟੀ ਵੀ ਕਿਸੇ ਅਦ੍ਰਿਸਟ ਥਾਂ ਤੇ ਸੁਟੀ ਗਈ। ਅਰ ਸਮਾ ਪਾਕੇ ਉਸ ਭੋਰੇ ਵਿਚ ਰੋਸ਼ਨੀ ਵਾਸਤੇ ਸਰੋਂ ਦੇ ਤੇਲ ਦੀਆਂ ਜੋਤਾਂ ਬਾਲ ਕੇ ਅਰ ਇਕ ਅਖੰਡ ਜੋਤ ਘਿਓ ਦੀ ਰਖਕੇ ਅਖੰਡ ਪਾਠ ਦਾ ਅਰੰਭ ਕਰ ਦਿਤਾ। ਅਰ ਇਸਦੇ ਨਾਲ ਹੀ ਮੰਦਰ ਵਾਲੇ ਚੁਬਾਰੇ ਵਿਚ ਵੀ ਖੁਲੇ ਪਾਠਾਂ ਦੀ ਇਕ ਸਾਧਾਰਨ ਲੜੀ ਸ਼ੁਰੂ ਕਰਵਾ ਦਿਤੀ।

ਇਥੇ ਇਹ ਗਲ ਯਾਦ ਰਖਣ ਵਾਲੀ ਹੈ ਕਿ ਅਖੰਡ ਪਾਠ ਕਰਨ ਦੀ ਪ੍ਰਚਲਤ ਵਿਧੀ ਭੋਰੇ ਵਾਲੇ ਪਾਠ ਅਰੰਭ ਕਰਨ ਤੋਂ ਬਾਦ ਵਿਚ ਰੰਗੂਨੋਂ ਭੇਜੇ ਸਤਿਗੁਰਾਂ ਦੇ ਹੁਕਮ ਅਨੁਸਾਰ ਘਿਓ ਦੀਆਂ ਜੋਤਾਂ ਜਗਾਕੇ ਫਿਰ ਜਾਰੀ ਕੀਤੀ ਗਈ ਸੀ ਭਾਵੇਂ ਭੋਰੇ ਵਾਲੇ ਅਖੰਡ ਪਾਠ ਬੜੀ ਗੁਪਤ ਨੀਤੀ ਨਾਲ ਹੀ ਕੀਤੇ ਜਾਂਦੇ ਸਨ-ਪਰ ਫਿਰ ਵੀ ਕੁਝ ਚਿਰਬਾਦ ਚੌਕੀ ਦੇ ਕ੍ਰਮਚਾਰੀਆਂ ਨੂੰ ਇਸ ਕੰਮ ਦੀ ਸੂਹ ਮਿਲ ਹੀ ਗਈ। ਜਿਸਦਾ ਪਤਾ ਸਿੰਘਾਂ ਨੂੰ ਵੀ ਲਗਗਿਆ ਤੇ ਉਹਨਾਂ ਨੇ ਪੁਲਿਸ ਦੇ ਛਾਪਾ ਮਾਰਨ ਤੋਂ ਕੁਝ ਮਿੰਟ ਹੀ ਪਹਿਲਾਂ ਭੋਰੇ ਵਾਲੇ ਚਲ ਰਹੇ ਅਖੰਡ ਪਾਠ ਦੀ ਪੰਗਤੀ ਤੇ ਜੋਤ ਗੀਟਾ ਤੇ ਸਮਗ੍ਰੀ ਆਦ ਸਮਾਨ ਚਉਬਾਰੇ ਵਾਲੇ ਸਾਧਾਰਨ ਪਾਠਾਂ ਨਾਲ ਜੋੜ ਦਿਤਾ, ਤੇ ਇਸਤਰਾਂ ਭੋਰੇ ਵਾਲੇ ਅਖੰਡ ਪਾਠ ਦੀ ਲੜੀ ਕੁਝ ਮਿੰਟਾਂ ਤਕ ਟੁਟ ਗਈ ਜਿਸਦਾ ਜਿਕਰ ਇਸ ਵਾਕਿਆਤ ਤੋਂ ਬਾਦ ਰੰਗੂਨੋ ਆਏ ਇਕ ਹੁਕਮ ਨਾਮੇ ਵਿਚ ਸਤਿਗੁਰਾਂ ਵੀ ਇਹ ਲਿਖ ਕੇ ਕੀਤਾ ਹੈ ਕਿ" ਜਦੋਂ ਸ੍ਰੀ ਭੈਣੀ ਸਾਹਿਬ ਅਖੰਡ ਪਾਠ ਟੁਟਾ ਤਾਂ ਮੇਰੇ ਸਰੀਰ ਨੂੰ ਬੜਾ ਕਸ਼ਟ ਹੋਇਆ ਬਾਵਜੂਦ ਪੁਲਸ ਦੇ ਅਨੇਕਾਂ ਜਤਨ ਕਰਨ ਦੇ ਵੀ ਸ੍ਰੀ ਗੁਰੂ ਹਰੀ ਸਿੰਘ ਜੀ ਨੇ ਗੁਰੂ ਦ੍ਰਸ਼ਨਾਂ ਨਮਿਤ ਕਰਵੌਣ ਵਾਲੇ ਖੁਲੇ ਤੇ ਅਖੰਡ ਪਾਠਾਂ ਨੂੰ ਸਮੇ ਅਨੁਸਾਰ ਜਾਰੀ ਹੀ ਰਖਿਆ। ਅਰ ੧੦੧ ਅਖੰਡ ਪਾਠ ਸੰ: ੧੯੩੧ ਤੇ ੧੦੧, ੧੯੩੩ ਵਿਚ ਪਾਠ ਕੀਤੇ ਗਏ।

ਜਿਹੜੇ ਸਿੰਘ ਸ੍ਰੀ ਭੈਣੀ ਸਾਹਿਬ ਸਤਿਗੁਰਾਂ ਦੇ ਦ੍ਰਸ਼ਨ ਤੇ ਲੰਗਰ ਨੂੰ ਸਹੈਤਾ ਦੇਣ ਵਾਸਤੇ ਚੋਰੀ ਛਿਪੀ ਆਉਂਦੇ ਸਤਿਗੁਰੂ ਹਰੀ ਸਿੰਘ ਜੀ ਉਨਾਂ ਨੂੰ ਵੀ ਅਪਣੇ ਨਗਰਾਂ ਵਿਚ ਜਾਕੇ ਸਤਿਗੁਰਾਂ ਦੇ ਦ੍ਰਸ਼ਨ ਨਮਿਤ ਖੁਲੇ ਤੇ ਅਖੰਡ ਪਾਠ ਕਰਨ ਦਾ ਹੁਕਮ ਦਿੰਦੇ। ਉਸ ਵਕਤ ਜਿਨਾਂ ਸਿੰਘਾਂ ਨੂੰ ਅਪਣੇ ਨਗਰਾਂ ਵਿਚ ਇਹ ਪਾਠ ਕਰਵੋਣ ਦੇ ਜੁਰਮ ਕਾਰਨ ਅੰਗ੍ਰੇਜੀ ਹਕੂਮਤ ਵਲੋਂ ਸਜਾਵਾਂ ਦਿਤੀਆਂ ਗਈਆਂ। ਉਨਾਂ ਦਾ ਕੁਝ ਵੇਰਵਾ ਇਸ ਪ੍ਰਕਾਰ ਹੈ।

ਰਾਇਸਰ ਸੰਤ ਉਤਮਸਿੰਘਬਾਬਾ ਰੂਹੜ ਸਿੰਘ ਜੀ ਨੂੰ ਦ੍ਰਸ਼ਨ ਨਮਿਤ ਅਖੰਡ ਪਾਠ ਕਰਨ ਦੇ ਦੋਸ਼ ਵਿਚ ੬-੬ ਮਹੀਨੇ ਕੈਦ ਭੁਗਤਨੀ ਪਈ।

ਸਿਆਣਕੇ ਇਕ ਖੁਲੇ ਪਾਠ ਕਰੋਨ ਦੇ ਦੋਸ਼ ਵਿਚ ਜਗਤ ਸਿੰਘ ਨੂੰ ੬੦੦) ਰੁਪੈ ਜੁਰਮਾਨਾ ਤੇ ੬ ਮਹੀਨੇ ਕੈਦ ਕਟਣੀ ਪਈ।

ਸਤਿਜੁਗ' ਦਾ 'ਪ੍ਰਦੇਸ ਗਵਨ ਸ਼ਤਾਦਬੀ ਅੰਕ' —੯

ਝੋਟੜ ਪਿੰਡ ਦੇ ਸੰਤ ਪੰਜਾਬ ਸਿੰਘ ਤੇ ਤਾਬਾ ਸਿੰਘ ਨੂੰ ਪਾਠ ਕਰਨ ਦੇ ਦੋਸ਼ ਵਿਚ ਪੁਲਿਸ ਬਹੁਤ ਸਜਾ ਦੇਂਦੀ ਰਹੀ।

ਬਮੀਆਂ ਦੇ ਬਾਬਾ ਸਾਹਿਬ ਸਿੰਘ ਦਾ ਪਾਠ ਦੇ ਦੋਸ਼ ਵਿਚ ਘਰ ਦਾ ਸਾਰਾ ਮਾਲ ਅਸਬਾਬ ਜ਼ਬਤ ਕਰ ਲਿਆ, ਤੇ ਸਗੋਂ ਇਨਾਂ ਦੇ ਸਪੁਤ੍ਰ ਸ੍ਰੀ ਸੰਤ ਸਿੰਘ ਤੇ ਕਰਮ ਸਿੰਘ ਨੂੰ ੬ ੬ ਮਹੀਨੇ ਕੈਦ ਭੁਗਤਣੀ ਪਈ।

ਰੁਪਾਣੇ ਪਿੰਡ ਵਿਚ ਪਾਠਾਂ ਦੇ ਭੋਗ ਪੌਣ ਦੇ ਜੁਰਮ ਵਿਚ ੪੪ ਸਿੰਘਾਂ ਨੂੰ ੬-੬ ਮਹੀਨੇ ਦੀ ਕੈਦ ਕਟਣੀ ਪਈ।

ਖਿਹਾਲਾ ਦੇ ਸ੍ਰ. ਗੰਡਾ ਸਿੰਘ ਨੇ ਬੜੇ ਜਤਨਾਂ ਨਾਲ ਸਰਕਾਰ ਪਾਸੋਂ ੧੦੦ ਪਾਠਾਂ ਦੀ ਮਨਜ਼ੂਰੀ ਲੈਕੇ ਪਾਠ ਕਰਵਾਏ। ਪਰ ਇਕ ਪਾਠ ਵਧ ਹੋ ਜਾਣ ਤੇ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੇ ਸ੍ਰ. ਗੰਡਾ ਸਿੰਘ ਨੂੰ ੬ ਮਹੀਨੇ ਦੀ ਸਜਾ ਦਿਤੀ।

ਪਿੰਡ ਮੁਠਡਿਆਂ ਦੀ ਬੀਬੀ ਸੰਤ ਕੌਰ ਨੂੰ ਪਾਠ ਕਰਨ ਦੇ ਜੁਰਮ ਵਿਚ ੬ ਮਹੀਨੇ ਸਜਾ ਹੋਈ।

ਉਪ੍ਰੋਕਤ ਨਾਮ ਕੇਵਲ ਨਮੂਨੇ ਮਾਤਰ ਦਿਤੇ ਹਨ, ਵੈਸੇ ਜਿਵੇਂ ਭੈਣੀ ਸਾਹਿਬ ਪੰਜਾਂ ਸਿੰਘਾਂ ਤੋਂ ਵਧ ਕਿਸੇ ਨੂੰ ਨਹੀ ਸੀ ਜਾਣ ਦਿਤਾ ਜਾਂਦਾ, ਤਿਵੇ ਬਾਹਰ ਨਗਰਾਂ ਵਿਚ ਵੀ ਨਾਮਧਾਰੀਆਂ ਨੂੰ ੪-੫ ਸਰੀਰ ਰਲਕੇ ਦੀਵਾਨ ਜਾਂ ਪਾਠ ਦਾ ਭੋਗ ਨਹੀਂ ਸੀ ਪਾਉਣ ਦਿਤਾ ਜਾਂਦਾ ਤੇ ਸਗੋਂ ਜਿਸ ਪਿੰਡ ਵਿਚ ਕੋਈ ਨਾਮਧਾਰੀ ਘਰ ਜਾਂ ਸਿੰਘ ਹੁੰਦਾ, ਰਾਤ ਨੂੰ ਗਸ਼ਤੀ ਪੁਲਿਸ ਜਾਂ ਨੰਬਰਦਾਰ ਜਾਕੇ ਉਸਦੀ ਹਾਜ਼ਰੀ ਲਾਉਂਦੇ।

ਇਸਤਰਾਂ ਪਾਠਾਂ ਤੇ ਦੀਵਾਨਾਂ ਦੀਆਂ ਵਧੇਰੀਆਂ ਪਾਬੰਦੀਆਂ ਸੰਮਤ ੧੯੩੨-੩੩ ਤਕ ਰਹੀਆਂ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਜਿਹੀ ਸਖਤ ਨਿਗਰਾਨੀ ਸਮੇ ਜਿਥੇ ਡੇਰੇ ਤੇ ਲੰਗਰ ਦੇ ਪ੍ਰਬੰਧ ਦਾ ਪੂਰੀ ਤਰਾਂ ਖਿਆਲ ਰਖਦੇ, ਉਥੇ ਹਰ ਰੋਜ ੨੧ ਮਾਲਾ ਪਕੀਆਂ ਨਾਮ ਸਿਮਰਨ ਦੀਆਂ ਬਾਂਣੀ ਦੇ ਨਿਤਨੇਮ ਤੋਂ ਇਲਾਵਾ ਕਰਦੇ। ਪਰ ਇਹ ਸਭ ਕੁਝ ਕਰਿਦਆਂ ਹਜ਼ੂਰ ਦੇਨੇਤਰ ਸਤਿਗੁਰਾਂ ਦੇ ਵਿਛੋੜੇ ਦੀ ਯਾਦ ਵਿਚ ਸਜਲ ਹੀ ਰਹਿੰਦੇ।

ਸਤਿਗੁਰਾਂ ਤੋਂ ਬਿਨਾਂ ਬਹੁਤ ਸਾਰੇ ਨਾਮ-ਧਾਰੀ ਸਾਧੂ ਮਹਾਤਮਾਂ ਇਸ ਚੀਨੀ ਵਾਲੇ ਸਤਿਗੁਰੂ ਦੇ ਵਿਛੋੜੇ ਨੂੰ ਇਸਤਰਾਂ ਜਾਣਦੇ ਜਿਵੇਂ ਕੋਈ ਪਤੀ ਬ੍ਰਤ ਇਸਤਰੀ ਅਪਣੇ ਪਤੀ ਪਰਮੇਸਰ ਦੀ ਅਦ੍ਰਿਸ਼ਟਤਾ ਸਮੇ ਸਮਝਦੀ ਤੇ ਵੇਖਣ ਵਿਚ ਗ੍ਰਿਹਣ ਤੇ ਨਿਮੋਝੂਣੀ ਜਿਹੀ ਹੋਈ ਰਹਿੰਦੀ ਹੈ। ਜਿਥੇ ਇਨਾਂ ਸਾਰੇ ਰਾਮ ਬਿਓਗੀਆਂ ਦੀ ਗਿਣਤੀ ਕਰਨੀ ਬੜੀ ਅਸੰਭਵ ਹੈ ਉਥੇ ਨਮੂਨੇ ਵਜੋਂ ਕੁਝ ਵਿਯੋਗੀਆਂ ਦੇ ਨਾਮ ਇਸ ਪ੍ਰਕਾਰ ਸਨ:—ਸੰਤ ਜਵਾਹਰ ਸਿੰਘ ਜੀ ਮਿਰਜੇ ਵਾਲੀਏ ਸੰਤ ਜੀਉਣ ਸਿੰਘ ਜੀ ਸਰਹਾਲੀ ਵਾਲੇ, ਸੰਤ ਹਰਨਾਮ ਸਿੰਘ ਤੇ ਮਾਤਾ ਚੰਦਾ ਭਾਣੇ ਵਾਲੇ ਬਾਬਾ ਗੰਗਾ ਸਿੰਘ ਦੇ ਮਾਤਾ ਗੰਗਾ ਦੇਵੀ ਨੁਸਹਿਰੇ ਵਾਲੇ, ਸੰਤ ਬਾਬਾ ਰਿਖੀ ਸਿੰਘ ਜੀ ਮਦਾਰ ਵਾਲੇ, ਸੰਤ ਟਹਿਲ ਸਿੰਘ ਜੀ ਸੇਖਵਾਂ ਵਾਲੇ ਆਦਿਕ ਇਤ ਆਦਿਕ ਸਾਧੂ ਅਠੇ ਪਹਿਰ ਗੁਰੂ ਦ੍ਰਸ਼ਨਾਂ ਦੀ ਸਿਕ ਵਿਚ ਹੀ ਨਾਮ ਜਪਦੇ ਬਾਣੀ ਪੜਦੇ ਤੇ ਹੋਰ ਜਪ ਤਪ ਕਰਦੇ ਰਹਿੰਦੇ ਅਤੇ ਹਰ ਸਮੇ ਵੈਰਾਗੀ ਤੇ ਮਸਤ ਰਹਿੰਦੇ।

ਜਦੋਂ ਕਿਸੇ ਜਗਿਆਸੀ ਜਾਂ ਗ੍ਰਿਸਤੀ ਅਜਿਹੇ ਮਹਾਤਮਾਂ ਨੂੰ ਨਵੇ ਬਸਤ੍ਰ ਧਾਰਨ ਕਰਨ ਵਾਸਤੇ ਆਖਦੇ ਤਾਂ ਇਹਨਾਂ ਦਾ ਬਿਨਾਂ ਝਿਜਕ ਜਵਾਬ ਹੁੰਦਾ "ਜਿਸਦਾ ਪਤੀ ਪਰਦੇਸੀ ਉਸਕੋ ਸ਼ਿੰਗਾਰ ਕੈਸਾ" ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਵਕਤ:—

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦ੍ਰਸ਼ਨ ਨਮਿਤ ਅਖੰਡ ਤੇ ਖੁਲੇ ਪਾਠਾਂ ਦਾ ਪ੍ਰਵਾਹ:—

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਸਹਿਨ ਸ਼ੀਲਤਾ ਧੀਰਜ ਤੇ ਭਜਨ ਬੰਦਗੀ ਦੇ ਪ੍ਰਭਾਵ ਨਾਲ ਸੰਮਤ ੧੯੩੨ ਦੇ ਬੀਤ ਜਾਣ ਤੋਂ ਸ੍ਰੀ ਭੈਣੀ ਸਾਹਿਬ ਵਿਚ ਅਤੇ ਬਾਹਰ ਨਗਰਾਂ ਵਿਚ ਸਾਧ ਸੰਗਤ

ਅਖੰਡ ਤੇ ਖੁਲੇ ਪਾਠ ਕਟਨ ਦੀ ਖੁਲ ਸਰਕਾਰ ਵਲੋਂ ਹੋ ਗਈ। ਭਾਵੇਂ ਪਿਛੋਂ ਪਾਬੰਦੀ ਦੇ ਸਮੇ ਵਿਚ ਵੀ ਪਿਛੇ ਲਿਖੇ ਅਨੁਸਾਰ ਸਤਿਗੁਰੂ ਹਰੀ ਸਿੰਘ ੧੦੧ ਅਖੰਡ ਪਾਠ ਸੰਮਤ ੧੯੩੧ ਤੇ ੧੦੧ ਹੀ ੧੯੩੨ ਵਿਚ ਡੇਰੇ ਕਰਵਾ ਵੀ ਚੁਕੇ ਸਨ ਪਰ ਇਹਨਾਂ ਪਾਠਾਂ ਸਮੇ ਸਰਕਾਰੀ ਨਿਗਰਾਨੀ ਦਾ ਖਾਸ ਖਿਆਲ ਰਖਣਾਂ ਪੈਂਦਾ ਸੀ।

ਸੰਮਤ ੧੯੩੩ ਵਿਚ ਪਾਠਾਂ ਵਾਸਤੇ ਸਰਕਾਰੀ ਨਿਗਰਾਨੀ ਦਾ ਕੰਮ ਖਤਮ ਹੋਗਿਆ ਜਿਸਤੋਂ ਸਤਿਗੁਰਾਂ ਨੇ ਸਭ ਇਲਾਕਿਆਂ ਵਿਚ ਸੰਗਤ ਨੂੰ ਸਤਿਗੁਰਾਂ ਦੇ ਦਰਸਨ ਨਮਿਤ ਖੁਲੇ ਪਾਠ ਕਰਵੌਣ ਦਾ ਹੁਕਮ ਭੇਜ ਦਿਤਾ ਇਸ ਹੁਕਮ ਦੀ ਪਾਲਣਾਂ ਕਰਦਿਆਂ ਜਿਥੇ ਬਹੁਤ ਸਾਰੇ ਨਾਮਧਾਰੀ ਸਿੰਘਾਂ ਇਕ ਇਕ ਦੋ ਦੋ ਪਾਠ ਹਰ ਮਹੀਨੇ ਸਾਲ ਦ੍ਰਸ਼ਨ ਨਮਿਤ ਕਰਨੇ ਕਰੌਣੇ ਸ਼ੁਰੂ ਕਰ ਦਿਤੇ ਓਥੇ ਸੰਗਤਾਂ ਦੀ ਤਾਦਾਦ ਵਿਚ ਜੋ ਸੀ ਸਤਿਗੁਰੂ ਹਰੀ ਸਿੰਘ ਜੀ ਤੇ ਉਸ ਵੇਲੇ ਦੀ ਸੰਗਤ ਨੇ ਪਾਠ ਕਰਕੇ ਭੋਗ ਪੁਆਏ ਉਹਨਾਂ ਦਾ ਕੁਝ ਵੇਰਵਾ ਇਸਤਰਾਂ ਮਿਲਦਾ ਹੈ(੧) ੧੯੩੩ ਦੀ ਮਾਘੀ ਉਤੇ ਮੁਕਤਸਰ ਦੀ ਸੰਗਤ ਵਲੋਂ ਗੁਰੂ ਹਰੀ ਸਿੰਘ ਜੀ ਦੀ ਹਜੂਰੀ ਵਿਚ ਪੰਜ ਅਖੰਡ ਪਾਠਾਂ ਦੇ ਭੋਗ ਦ੍ਰਸ਼ਨ ਨਮਿਤ ਪੁਆਏ ਗਏ।

(੨) ਸੰਮਤ ੧੯੩੪ ਦੀ ਵਿਸਾਖੀ ਉਤੇ ਦਮਦਮਾ ਸਾਹਿਬ ਵਿਚ ਪੰਜ ਅਖੰਡ ਪਾਠਾਂ ਦੇ ਪਾਠ ਸਤਿਗੁਰਾਂ ਦੀ ਹਜ਼ੂਰੀ ਵਿਚ ਦ੍ਰਸ਼ਨ ਨਮਿਤ ਪਾਏ ਗਏ **।ਇਸੇਤਰਾਂ** ਸੰਮਤ ੧੯੩੨ ਤੋਂ ੧੯੫੦ ਤਕ ਜੋ ਮੇਲ ਜਾਂ ਮੇਲੇ ਭੈਣੀਸਾਹਿਬ ਹੁੰਦੇ ਰਹੇਸਾਰਿਆਂ ਉਤੇ ੧੦੧ਅਖੰਡ ਪਾਠ ਹਰ ਵਾਰੀ ਕੀਤੇ ਜਾਂਦੇ ਰਹੇ।

ਸੰਮਤ ੧੯੫੧ ਦੀ ਮਾਘੀ ਤੇ ਮੁਕਤਸਰ ਇਲਾਕੇ ਦੀ ਸੰਗਤ ੩੦੦ ਸਾਧਾਰਨ ਪਾਠਾਂ ਦੇ ਭੋਗ ਸਤਿਗੁਰਾਂ ਦੀ ਹਜ਼ੂਰੀ ਵਿਚ ਦ੍ਰਸ਼ਨ ਨਮਿਤ ਪੁਆਏ।

ਸੰਮਤ ੧੯੫੪ ਸ੍ਰ. ਕਰਤਾਰ ਸਿੰਘ ਜੀ ਵਿਲੋ ਕਿਆਂ ਵਾਲਿਆਂ ੧੦੧ ਅਖੰਡ ਪਾਠ ਦ੍ਰਸ਼ਨ ਨਮਿਤ ਸ੍ਰੀ ਭੈਣੀ ਸਾਹਿਬ ਆਕੇ ਕਰਵਾਏ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ। ਸੰਮਤ ੧੯੫੬ ਨੂੰ ਸ੍ਰ. ਕੇਹਰ ਸਿੰਘ ਜੀ ਰਾਇਕੇ ਨੂਰਜ ਵਾਲਿਆਂ ਹੋਲਾ ਕਰਵੌਣ ਸਮੇ ੧੦੧ ਸਾਧਾਰਨ ਪਾਠ ਵੀ ਦ੍ਰਸ਼ਨ ਨਮਿਤ ਕਰਵਾਏ।

ਸੰਮਤ ੧੯੫੯ ਦੀ ਮਾਘੀ ਮੁਕਤਸਰ ਇਲਾਕੇ ਦੀ ਸੰਗਤ ਨੇ ਸਤਿਗੁਰਾਂ ਦੀ ਹਜ਼ੂਰੀ ਵਿਚ ੧੯੦ ਖੁਲੇ ਪਾਠਾਂ ਦੇ ਭੋਗ ਦ੍ਰਸ਼ਨ ਨਮਿਤ ਪੁਆਏ।

ਸੰਮਤ ੧੯੬੦ ਵਿਚ ਭਾਈ ਦਯੋਲ ਸਿੰਘ ਨੇ ੧੦੧ ਅਖੰਡ ਪਾਠ ਸ੍ਰੀ ਭੈਣੀ ਸਾਹਿਬ ਦ੍ਰਸ਼ਨ ਨਮਿਤ ਕਰਵਾਏ।

ਸੰਮਤ ੧੯੬੧ ਨੂੰ ਫਿਰ ਮੁਕਤਸਰ ਦੀ ਮਾਘੀ ਤੇ ੧੩੦ ਸਾਧਾਰਨ ਪਾਠਾਂ ਦੇ ਭੋਗ ਪਾਏ ਗਏ।

ਇਸਤਰਾਂ ੧੦੧ ਅਖੰਡ ਪਾਠ ਪਿੰਡ ਰੁਪਾਣੇ ਵਿਚ ਵੀ ਸਤਿਗੁਰਾਂ ਦੇ ਦ੍ਰਸ਼ਨ ਨਮਿਤ ਕਰਵਾਏ ਗਏ, ਜਿਨਾਂ ਦੀ ਪਕੀ ਸੰਮਤ ਨਹੀਂ ਮਿਲਦੀ।

## ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਕਤ ਪਾਠਾਂ ਦਾ ਪ੍ਰਵਾਹ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਉਪ੍ਰੋਕਤ ਲਿਖੇ ਅਨੁਸਾਰ ਸਤਿਗੁਰਾਂ ਦੇ ਪ੍ਰਦੇਸ ਜਾਣ ਤੋਂ ਬਾਦ ਗੁਰੂ ਦਰਸ਼ਨਾਂ ਵਾਸਤੇ ਅਨੇਕਾਂ ਘਾਲਨਾਂ ਘਾਲ ਕੇ ਹਜਾਰਾਂ ਦੀ ਗਿਣਤੀ ਵਿਚ ਅਖੰਡ ਤੇ ਸਾਧਾਰਨ ਪਾਠ ਕਰਵਾਕੇ ਰਾਮ ਮਿਲਾਪ ਦੀਆਂ ਆਪਣੀਆਂ ਸਧਰਾਂ ਨੂੰ ਵਿਚੇ ਹੀ ਰਖ ਸੰਮਤ ੧੯-੬੩ ਬਿ. ਨੂੰ ਜੋਤੀ ਜੋਤ ਸਮਾ ਗਏ। ਭਰਥ ਸਮਾਨ ਇਹ ਸਤਿਗੁਰੂ ਸ੍ਰੀ ਸਤਿਗੁਰਾਂ ਦੇ ਦਰ-ਸ਼ਨ ਦੀ ਕਿਤਨੀ ਉਤਕੰਠਾ ਨਾਲ ਉਡੀਕ ਕਰਦੇ ਸਨ, ਇਸਦਾ ਕੋਈ ਅਨੁਮਾਨ ਹੀ ਨਹੀਂ

'ਵਰ ਜੁਗ'ਦਾ,'ਪ੍ਰਦੇਸਗਵਨ ਸ਼ਤਾਬਦੀ.ਅੰਕ' —੧੧

ਲਗਾ ਸਕਦਾ ।

ਇਕ ਵਾਰੀ ਮਿ. ਸਦਾ ਸਿੰਘ ਜੀ ਅੰਮ੍ਰਿਤਸਰ ਵਾਲਿਆਂ ਇਨ੍ਹਾਂ ਦੇ ਬੈਠਣ ਵਾਸਤੇ ਇਕ ਬਹੁਤ ਵਧੀਆ ਆਰਾਮ ਕੁਰਸੀ ਬਣਾਕੇ ਲਿਆਂਦੀ, ਅਰ ਰਾਮ ਸਰ ਵਾਲੀ ਕੋਠੀ ਵਿਚ ਲਿਆਕੇ ਮਥਾ ਟੇਕੀ । ਇਹ ਆਰਾਮ ਕੁਰਸੀ ਵੇਖਕੇ ਸਤਿਗੁਰ ਬੜੇ ਪ੍ਰਸੰਨ ਹੋਏ ਤੇ ਬਾਬੇ ਰਾਘਾ ਸਿੰਘ ਨੂੰ ਬੁਲਾਕੇ ਅਖਾਣ ਲਗੇ "ਇਹ ਕੁਰਸੀ ਚੰਗੀ ਤਰਾਂ ਸੰਭਾਲ ਕੇ ਰਖ ਦਿਓ, ਜਦੋਂ ਸਤਿਗੁਰ ਔਣਗੇ ਉਹਨਾਂ ਨੂੰ ਇਸਤੇ ਬਿਠਾਵਾਂਗੇ। ਇਹ ਕੁਰਸੀ ਸਤਿਗੁਰਾਂ ਦੇ ਬੈਠਣ ਯਗ ਹੈ !

ਜਿਥੇ ਗੁਰੂ ਪਿਆਰ ਦੀ ਅਜਿਹੀ ਲਗਨ ਹੋਵੇ ਉਸਦਾ ਅਨੁਮਾਨ ਕੋਈ ਕੀ ਲਗਾ ਸਕਦਾ ਹੈ।

ਸੰਮਤ ੧੯੬੩ ਤੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀਦਾ ਸਮਾਂ ਆਇਆ ਜਿਥੇ ਇਨ੍ਹਾਂ ਦੀ ਹਜ਼ੂਰੀ ਵਿਚ ਗੁਰੂ ਦਰਸ਼ਨਾਂ ਨਮਿਤ ਪਹਿਲਾਂ ੧੯੭੦ ਵਿਚ ਘਿਆਲੇ ਬਾਬਾ ਗੰਡਾ ਸਿੰਘ ਜੀਨੇ ਸਰਕਾਰ ਤੋਂ ਮਨਜ਼ੂਰੀ ਲੈ ਕੇ ੧੦੦ ਅਖੰਡ ਪਾਠ ਕਰਵਾਏ ਅਤੇ ੧ ਪਾਠ ਤੋਂ ਵਧ ਹੋ ਜਾਣ ਤੋਂ ੬ ਮਹੀਨੇ ਦੀ ਕੈਦ ਕਟੀ ਉਥੇ ਇਹਨਾਂ ਤੋਂ ਬਾਦ ਬਾਬੇ ਜਵੰਦ ਸਿੰਘ ਜੀ ਨੇ ਖਿਹਾਲੇ ਹੀ ਇਕ ਹੋਰ ਅਖੰਡ ਪਾਠਾਂ ਦੀ ਇਕੋਤ੍ਰੀ ਸ਼ੁਰੂ ਕਰਵਾਈ, ਪਰ ਆਪ ਛੇਤੀ ਹੀ ਗੁਰ ਪੁਰੀ ਸਿਧਾਰ ਗਏ । ਇਨ੍ਹਾਂ ਪਾਠਾਂ ਸਮੇ ਵਿਸਾਖ ਜੇਠ ਦੇ ਮਹੀਨੇ ਇਤਨੀ ਵਰਖਾ ਹੋਈ ਕਿ ਕਣਕਾਂ ਨਾ ਗਾਹੀਆਂ ਗਈਆਂ, ਪਰ ਦਰਸ ਪਿਆਸੇ ਸਿੰਘਾਂ ਨੇ ਸਿਟੇ ਡੰਡਿਆਂ ਨਾਲ ਕੁਟਕੇ ਦਾਣੇ ਕਢ, ਫਿਰ ਚਕੀਆਂ ਨਾਲ ਪੀਹਕੇ ਲੰਗਰ ਪਕਾ ਕੇ ਪਾਠੀਆਂ ਨੂੰ ਛਕਾ ਕੇ ੧੦੧ ਅਖੰਡ ਪਾਠ ਨਿਰਵਿਘਨ ਪੂਰੇ ਕੀਤੇ । ਇਹ ਪਾਠ ੧੯-੮੩ ਵਿਚ ਹੋਏ ਸਨ ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੁਰਾਤਨ ਗ੍ਰੰਥਾਂ ਵਿਚੋਂ ਪੜਿਆ ਕਿ ਸ੍ਰੀ ਕਲਗੀਧਰ ਜੀ ਦੇ ਸੁਹੇਵੇ ਸਾਹਿਬ ਵਿਚ ਇਕ ਜੰਡ ਵਿਚ ਉਗੇ ਪਿਪਲ ਦੇ ਸੰਕੇਤ ਨਾਲ ਸਤਿਗੁਰੂ ਰਾਮ ਸਿੰਘ ਦੇ ਪੰਜਾਬ ਵਾਂਪਸ ਔਣ ਵਾਲੇ ਵਰਤਨ ਯੋਗ ਭਾਣੇ ਦਾ ਬਚਨ ਕੀਤਾ ਹੋਇਆ ਹੈ। ਇਸ ਬਚਨ ਦੇ ਅਧਾਰ ਤੇ ਓਥੇ ਇਸ ਅਸਥਾਨ ਉਤੇ ਅਖੰਡ ਪਾਠ ਕਰਵੌਣੇ ਚਾਹੀਦੇ ਹਨ ਇਸਦੇ ਅਨੁ-ਸਾਰ ਗੁਰੂ ਦਰਸ਼ਨਾਂ ਦੇ ਨਿਸ਼ਾਨੇ ਨੂੰ ਰਖਕੇ ਪਹਿਲਾਂ ਸੰਮਤ ੧੯੭੭ ਨੂੰ ੧੧੧ ਅਖੰਡ ਪਾਠ ਦਰਸ਼ਨ ਨਮਿਤ ਕਰਵਾਏ । ਫਿਰ ੧੯੭੨ ਨੂੰ ਨਾਭੇ ਵਾਲੀ ਬੀੜ (ਜੋ ਮਹਾਰਾਜਾ ਰਿਪਦਮਨ ਸਿੰਘ ਜੀ ਨਾਭਾ ਨੇ ਅਪਨੇ ਟਿਕਾ (ਲੜਕਾ) ਹੋਣ ਦੀ ਖੁਸ਼ੀ ਵਿਚ ਇਕ ਕਾਰ ਸਮੇਤ ਸਤਿਗੁਰਾਂ ਨੂੰ ਅਰਦਾਸ ਕਰ-ਵਾਈ ਸੀ) ਵਿਚ ਸੰਗਤ ਵਲੋਂ ਅਰਜ ਕਰਨ ਤੇ ੭੪੦ ਅਖੰਡ ਪਾਠ ਦਰਸ਼ਨ ਨਮਿਤ ਕਰਵਾਏ । ੧੯੮੬ ਦਾ ਸਾਰਾ ਸਾਲ ਸਤਿਗੁਰੂ ਜੀ ਨੇ ਹੁਕਮ ਦੇ ਕੇ ਹਰ ਜਿਲੇ ਦੇ ਪਾਠੀਆਂ ਨੂੰ ਇਕ ੨ ਮਹੀਨਾਂ ਭੈਣੀ ਸਾਹਿਬ ਰਖਕੇ ਅਖੰਡ ਪਾਠ ਜਾਰੀ ਰਖੇ ਤੇ ਇਸ ਸਾਲ ਵਿਚ ੪੦੦ ਅਖੰਡ ਪਾਠ ਸਾਧ ਸੰਗਤ ਨੇ ਦਰਸ਼ਨ ਨਮਿਤ ਕੀਤੇ । ਸੰਮਤ ੧੯੯੮ ਵਿਚ ਭੈਣੀ ਸਾਹਿਬ ਦੇ ਹੋਲੇ ਤੇ ੩੦੦ ਸਾਧਾਰਨ ਪਾਠਾਂ ਦਾ ਭੋਗ ਦ੍ਰਸ਼ਨ ਨਮਿਤ ਸੰਗਤ ਵਲੋਂ ਪਾਏ ਗਏ । ਸਗੋਂ ਇਸ ਤੋਂ ਬਾਦ ਹਰ ਜਿਲੇ ਵਿਚ ਹਰ ਮਹੀਨੇ ੧੦੦ ਖੁਲੇ ਪਾਠਾਂ ਦਾ ਪ੍ਰੋਗ੍ਰਾਮ ਚਾਲੂ ਕੀਤਾ ਗਿਆ । ਇਸਦੇ ਨਾਲ ਹੀ ਸੰਮਤ ੧੯੯੮ ਨੂੰ ਸੌਣ ਦੇ ਮਹੀਨੇ ਤੋਂ ਸਤਿਗੁਰਾਂ ਨੇ ੪੦ ਦਿਨਾਂ ਦਾ ਨਿਤ ਨੇਮ ਕਰਨਾ ਸ੍ਰੀ ਭੈਣੀ ਸਾਹਿਬ ਅਰੰਭਿਆ ਜਿਸ ਵਿਚ ਹਰ ਰੋਜ ੧੫ ਸਾਧਾਰਨ ਪਾਠਾਂ ਦੇ ਭੋਗ ਬਾਦਸਤੂਰ ਪੈਂਦੇ ਰਹੇ ।

ਸੰਮਤ ੧੯੯੧ ਵਿਚ ਫਿਰ ਹਜ਼ੂਰ ਨੇ ੧੦੧ ਅਖੰਡ ਪਾਠ ਸ੍ਰੀ ਭੈਣੀ ਸਾਹਿਬ ਕਰਵਾਏ । ਅਰ ੧੯੭੨ ਵਿਚ ਵੀ ਏਥੇ ਭਾਦਰੋਂ ਦੇ ਨਿਤ-ਨੇਮ ਸਮੇ ੧੧੭ ਅਖੰਡ ਪਾਠ ਕੀਤੇ ਗਏ ।

ਇਸ ਤਰਾਂ ੨੦੦੬ ਵਿਚ ਸੁਹੇਵੇ ਸਾਹਿਬ ਜਾ ਕੇ ਫਿਰ ੫੦੦ ਤੋਂ ਵਧ ਅਖੰਡ ਪਾਠ ਕਰਵਾਏ । ਇਕ ਵਾਰੀ ੧ ਅਖੰਡ ਪਾਠ ਪਿਪਲ ਹੇਠਾਂ ਉਚੇਚੇ ਤੌਰ ਤੇ ਕੀਤਾ । ਅਰ ੩ ਅਖੰਡ ਪਾਠ ਫ੍ਤੇਤੀਰਥ ਦੇ ਅਸਥਾਨ ਤੇ ਵੀ ਜਾਕੇ ਕਰਵਾਏ । ਭਾਵੇਂ ਗੁਰ

ਦਰਸ਼ਨਾਂ ਨਮਿਤ ਅਖੰਡ ਤੇ ਖੁਲੇ ਪਾਠਾਂ ਦਾ ਪ੍ਰਵਾਹ ਇਸ ਵਕਤ ਬਹੁਤ ਜਿਆਦਾ ਚਲ ਪਿਆ ਸੀ ਤੇ ਹਰ ਵਡੇ ਮੇਲੇ ਸਮੇ ਸੈਂਕੜਿਆਂ ਦੀ ਗਿਣਤੀ ਵਿਚ ਪਾਠਾਂ ਦੇ ਭੋਗ ਪਵਾਏ ਜਾਂਦੇ ਸਨ। ਪਰ ਚੀਨੀ ਵਾਲੇ ਪ੍ਰੀਤਮ ਦੇ ਦਰਸ਼ਨ ਦੇਣ ਵਾਲੇ ਟੀਚੇ ਦੀ ਹਾਥ ਨਾ ਲਗਣ ਕਾਰਨ ਸਤਿਗੁਰੂ ਜੀ ਦੇ ਅੰਦਰ ਇਕ ਅਥਾਹ ਲਗਨ ਸੀ ਕਿ ਅਜੇ ਪਾਠ ਥੋੜੇ ਹੁੰਦੇ ਹਨ। ਇਸ ਲਗਨ ਤੇ ਨਿਸ਼ਾਨੇ ਨੂੰ ਰਖ ਕੇ ਸਤਿਗੁਰਾਂ ੧੯੯੭ ਨੂੰ ਸੰਗਤ ਨੂੰ ਸਵਾ ਲਖ ਖੁਲੇ ਪਾਠ ਕਰਨ ਦਾ ਹੁਕਮ ਕੀਤਾ (ਭਾਵੇਂ ਉਸ ਵਕਤ ਇਹਨਾਂ ਪਾਠਾਂ ਨੂੰ ਕਰਨ ਸਮੇ ਕਈ ਰੁਕਾਵਟਾਂ ਵੀ ਦੂਜੇ ਸਿਖ ਭਰਾਵਾਂ ਵਲੋਂ ਪਾਈਆਂ ਗਈਆਂ ਪਰ ਸਤਿਗੁਰਾਂ ਦੀ ਕ੍ਰਿਪਾ ਨਾਲ ਸਮੇ ਨਾਲ ਇਹ ਸਵਾ ਲਖ ਪਾਠ ਪੂਰੇ ਹੋ ਗਏ ਤੇ ਸਗੋਂ ਸਚੇ ਪਾਤ-ਸ਼ਾਹ ਜੀ ਨੇ ਆਪਣੇ ਵਕਤ ਵਿਚ ਦੋ ਵਾਰੀ ਹੋਰ ਵੀ ਸਵਾ ਲਖ ਪਾਠਾਂ ਦਾ ਪ੍ਰਵਾਹ ਚਲਾ ਕੇ ਸੰਗਤ ਪਾਸੋਂ ਪੂਰਾ ਕਰਵਾਇਆ। ਦਰ ਅਸਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀਨੇ ਅਪਣੀ ਹਜ਼ੂਰੀ ਵਿਚ ਆਦਿ ਤੇ ਦਸਮ ਦੇ ਜੋ ਅਖੰਡ ਤੇ ਖੁਲੇ ਪਾਠ ਦਰਸ਼ਨ ਨਮਿਤ ਕਰਵਾਏ ਉਹਨਾਂ ਦਾ ਵਰਨਣ ਕਰਨਾ ਅਕਾਸ਼ ਦੇ ਤਾਰਿਆਂ ਨੂੰ ਅੰਕਣ ਵਾਲੀ ਗਲ ਹੈ, ਕਿਉਂਕਿ ਸੰਮਤ ੧੯੯੩ ਤੋਂ ੨੦੧੬ ਤਕ ਸ਼ਾਇਦ ਹੀ ਕੋਈ ਅਜਿਹਾ ਦਿਨ ਆਇਆ ਹੋਵੇਗਾ। ਜਿਸ ਦਿਨ ਇਹਨਾ ਨੇ ਗੁਰੂ ਦਰਸ਼ਨ ਨਮਿਤ ਪਾਠਾਂ ਜਾਂ ਵਰਨੀਆਂ ਦੇ ਭੋਗ ਨਾ ਪਵਾਏ ਹੋਣਗੇ। ਪਰ ਮੇਰੇ ਪ੍ਰਦੇਸੀ ਪ੍ਰੀਤਮ ਨੂੰ ਏਵੇਂ ਹੀ ਮਨਜ਼ੂਰ ਸੀ, ਬਾਵਜੂਦ ਲਖਾਂ ਪਾਠਾਂ ਤੇ ਵਰਨੀਆਂ ਤੇ ਚੰਡੀ ਦੀ ਵਾਰਾਂ ਦੇ ਲਖਾਂ ਪਾਠਾਂ ਵਾਲੇ ਪ੍ਰਯੋਗ ਕਰਨ ਤੇ ਭੀ ਉਹ ਦੇਸ਼ ਨ ਪਰਤੇ, ਅਰ ਏਸੇ ਉਡੀਕ ਵਿਚ ਹੋਰ ਕਈ ਅਣਗਿਣਤ ਜਤਨ ਕਰਦੇ ਹੋਏ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਜੀ ਵੀ ਸਾਥੋਂ ਦੇਹ ਦਾ ਉਹਲਾ ਕਰ ਗਏ।

ਸੰਮਤ ੨੦੧੬ ਨੂੰ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਲੰਗਰ ਦੀ ਕਾਰ ਨੂੰ ਸੰਭਾ-ਲਿਆ ਅਤੇ ਬਾਕੀ ਸਾਰੇ ਨ ਗਿਣੇ ਜਾਣ ਜੋਗੇ ਪ੍ਰਬੰਧਕ ਕਾਰ ਵਿਹਾਰਾਂ ਤੋਂ ਇਲਾਵਾ, ਗੁਰੂ ਦ੍ਰਸ਼ਨਾਂ ਨਮਿਤ ਜਿਥੇ ਅਖੰਡ ਵਰਨੀਆਂ ਤੇ ਹੋਰ ਪ੍ਰਯੋਗਾਂ ਵਿਚ ਨਿਰੰਤਰ ਵਾਧਾ ਕੀਤਾ ਅਤੇ ਅਖੰਡ ਤੇ ਖੁਲੇ ਪਾਠਾਂ ਦੇ ਭੋਗ ਹਰ ਹੋਲੇ, ਭਾਦਰੋਂ ਦੇ ਮੇਲੇ, ਵਿਸਾਖੀ, ਦੀਵਾਲੀ, ਮਾਘੀ ਆਦਿਕ ਸਮਾਗਮਾ ਸਮੇ ਕਾਫੀਤਾਦਾਦ ਵਿਚ ਪੁਆਉਂਦੇ ਚਲੇ ਆਰਹੇ ਹਨ। ਓਥੇ ਸੰਮਤ ੨੦੨੯ ਤੋਂ ਸਤਿਗੁਰਾਂ ਦੀ ਪ੍ਰਦੇਸ ਗਮਨ ਸਤਾਬਦੀ ਮਨੌਂਦਿਆਂਗੁਰੂ ਦਰਸਨਾਂ ਨਮਿਤ ਸਵਾ ਲਖ ਪਾਠ ਵੀ ਸੰਗਤ ਪਾਸੋਂ ਕਰਵਾ ਰਹੇ ਹਨ।

ਸਾਧ ਸੰਗਤ ਦੀ ਇਸ ਘਾਲਨਾ ਨੂੰ ਥਾਂਏ ਪਾਉਣਾ ਤੇ ਦੇਸ਼ ਵਿਚ ਦ੍ਰਸ਼ਨ ਦੇ ਕੇ ਧਰਮ ਸਥਾ-ਪਨ ਕਰਨਾ ਚੀਨੀ ਵਾਲੇ ਭਾਣੇ ਦੇ ਮਾਲਿਕ ਸਤਿ-ਗੁਰੂ ਜੀ ਦੀ ਅਪਣੀ ਰਜ਼ਾ ਹੈ।

ਉਪ੍ਰੋਤਕ ਲਿਖੇ ਅਨੁਸਾਰ ਸਮੇ ਸਮੇ ਸਤਿਗੁਰਾਂ ਵਲੋਂ ਕਰਵਾਏ ਗਏ ਪਾਠ ਅਤੇ ਅਨਗਿਣਤ ਪ੍ਰਯੋਗ ਹੁੰਦੇ ਤੇ ਹੋ ਰਹੇ ਹਨ, ਇਸਤੋਂ ਇਲਾਵਾ ਨਾਮਧਾਰੀ ਸੰਗਤ ਵਿਚ ਬ੍ਰਿਹੀ ਕੀਰਤਨ ਦਾ ਵੀ ਇਕ ਅਤੁਟ ਪ੍ਰਵਾਹ ਉਸ ਵਕਤ ਤੋਂ ਚਲਿਆ ਆ ਰਿਹਾ ਹੈ ਜਦ ਤੋਂ ਚੀਨੀ ਵਾਲੇ ਪਾਤਸ਼ਾਹ ਪ੍ਰਦੇਸ ਨੂੰ ਗਏ ਹਨ। ਜਿਥੇ ਵੀ ਕਿਤੇ ਦੋ ਚਾਰ ਪੁਰਾਨੇ ਸਿੰਘ ਰਲ ਕੇ ਬੈਠਦੇ, ਅਪਨੇ ਪ੍ਰੀਤਮ ਦੇ ਵਿਛੋੜੇ ਦੇ ਜ਼ਖਮ ਉਤੇ ਇਸ ਬ੍ਰਿਹੀ ਕੀਰਤਨ ਦਾ ਫਹਿਆ ਧਰਕੇ ਆਪਣੇ ਬ੍ਰਿਹੋਂ ਨੂੰ ਗੁਰਬਾਣੀ ਨਾਲ ਜੋੜਕੇ ਮਸਤ ਹੋ ਜਾਂਦੇ।

ਉਸੇ ਵੇਲੇ ਤੋਂ ਹੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਜੋ ਰਾਗੀ ਰਬਾਬੀ ਜਥੇ ਸਵੇਰੇ ਸ਼ਾਮ ਕੀਰਤਨ ਕਰਦੇ ਰਹੇ ਜਾਂ ਕਰਦੇ ਚਲੇ ਆ ਰਹੇ ਹਨ, ਇਹਨਾਂ ਦੇ ਕੀਰਤਨ ਵਿਚ—

ਪਿਰ ਪਰਦੇਸ ਸਿਧਾਇਓ, ਫਿਰਉ ਮੈ ਦੀਵਾਨੀ ਆਵਲਿ ਬਾਵਲਿ, ਸਾਜਨ ਦੇਸ ਬਿਦੇਸੀ ਅੜੇ ਸਾਨੇਹੜੇ ਦੇਦੀ, ਉਮਕਿਓ ਹੀਓ ਮਿਲਨ ਕੈ ਤਾਈ, ਦੇਹੁ ਸੰਦੇਸੋਰ ਕਹੀਅਉ ਪ੍ਰਿਅ ਕਹੀਅਉ ਮੋਹਨ

ਘਰਆਵਹੁ ਕਰੌ ਸੁਦਰੀਆ,ਪਿਰ ਦੇਖਣ ਦੀਆਸ ਇਹ ਹਮਾਰਾ ਜੀਵਨਾਂ,ਕੋਈ ਆਣ ਮਿਲਾਵੈ ਮੇਰਾ ਪ੍ਰੀਤਮ ਪਿਆਰਾ, ਚੜਿ ਚੇਤ ਬਸੰਤ ਮੇਰੇ ਪਿਆਰੇ ਘਰ ਨਹੀਂ ਆਵੈ ਮਰੀਐ ਹਾਵੈ"। ਆਦਿਕ ਸ਼ਬਦ ਹਮੇਸ਼ਾਂ ਬੜੇ ਵੈਰਾਗ ਤੇ ਪ੍ਰੇਮ ਨਾਲ ਪ੍ਰਮਾਣਾ ਸੰਯੁਕਤ ਪੜੇ ਜਾਂਦੇ ਹਨ । ਤਮ ਘਰ ਆਵਹੁ ਮੇਰੇ ਮੀਤ,ਦਾ ਸ਼ਬਦ ਤਾਂ ਨਾਮਧਾਰੀਆਂ ਦੀ ਆਸਾ ਦੀ ਵਾਰ ਨਾਲ ਹੀ ਅਭੇਦ ਹੋ ਚੁਕਿਆ ਹੈ।

ਜਿਥੇ ਸਤਿਗੁਰਾਂ ਦੀ ਹਜ਼ੂਰੀ ਵਿਚ ਰਾਗੀਆਂ ਰਬਾਬੀਆਂ ਵਲੋਂ ਇਸਤਰਾਂ ਬ੍ਰਿਹੀ ਦਾ ਕੀਰਤਨ ਹੁੰਦਾ। ਓਥੇ ਪੁਰਾਣੇ ਜਥੇਦਾਰਾਂ ਦੇ ਦੀਵਾਨ ਵੀ ਗੁਰੂ ਵਿਜੋਗ ਦੀ ਪੀੜਾਂ ਨਾਲ ਭਰੇ ਹੋਏ ਹੁੰਦੇ ਸਨ ਇਹਨਾਂ ਵੈਰਾਗ ਮਈ ਧਾਰਨਾਂ ਨਾਲ ਇਕ ਵੇਰਾਂ ਪਥਰ ਦਿਲ ਵੀ ਬ੍ਰਿਹੋਂ ਦੀ ਅਗਨੀ ਨਾਲ ਪਿਘਲਕੇ ਬਿਹਬਲ ਹੋ ਉਠਦਾ ਨਮੂਨੇ ਵਜੋਂ ਕੁਝ ਇਕ ਜਥੇਦਾਰਾਂ ਦੇ ਨਾਮ ਇਸ ਤਰਾਂ ਸਨ, ਜੋ ਨਿਮਨ ਲਿਖਤ ਧਾਰਨਾਂ ਬੜੇ ਵੈਰਾਗ ਵਿਚ ਆਪ ਪੜਦੇ ਤੇ ਸੰਗਤਾਂਨੂੰ ਵੈਰਾਗੀ ਕਰਦੇ ਜਿਹਾ ਕਿ—

ਸੰਤ ਭਗਤ ਸਿੰਘ ਜੀ ਦਾਤੇ ਵਾਲੀਏ — "ਗਊਆਂ ਦੇ ਰਖਵਾਲੇ ਕਬ ਘਰ ਆਵਹੁਗੇ"
ਸੰਤ ਬੰਤਾਸਿੰਘ ਬੂੜੇ ਡਲੇ ਵਾਲੇ — ਆਣਕੇ ਦੀਦਾਰ ਸਾਨੂੰ ਦੇਣਾ ਮਹਾਰਾਜ ਜੀ।
ਸੰਤ ਨਥਾ ਸਿੰਘ ਜੀ ਪਤੰਗ — ਦੇਖਾਂ ਦਰਸ਼ਨ ਤੇਰਾ ਤੁਏ ਘਰ ਆ ਸਜਣਾ।
ਸੰਤ ਸੰਦਰ ਸਿੰਘ ਪੂੰਗਾਂ ਵਾਲੇ — ਦਰਸਨ ਬਿਨ ਅਖੀਆਂ ਤਰਸਨ ਮੇਰੇ ਨੈਣ ਛਮਾਛਮ ਬਰਸਨ।
ਸੰਤ ਟਹਿਲ ਸਿੰਘ ਜੀ ਸਦੋ ਵਾਲੀਏ — ਵੇਖ ਭੈਣਾ ਨੀ ਸਾਵਨ ਆਇਆ ਮੋਟਾਂ ਨੇ ਰੁਣ ਝੁਣ ਲਾਈਏ
ਮਸਤਾਂ ਦੇ ਸ੍ਰ. ਸੰਤ ਅਤਰ ਸਿੰਘ ਜੀ — ਗੋਕਲ ਕਰਗਿਉਂ ਖਾਲੀ ਕਾਨ੍ਹਾ ਦਗਾ ਕਮਾਇਓਈ।
ਸੰਤ ਸੋਹਨ ਸਿੰਘ ਜੀ ਚਕਰੀ ਵਾਲੇ—ਬ੍ਰਿਹੋ ਨੇ ਜਾਲ ਸੁਟਿਆ ਤਾਂਹੀਏ ਹੋ ਗਈ ਹਾਂ ਫਰੀਦਾ ਕਾਲੀ
ਸੰਤ ਬੇਲਾ ਸਿੰਘ ਜੀ ਸੂਜੋ ਵਾਲੀਏ — ਪਾ ਵਤਨਾਂ ਨੂੰ ਫੇਰਾ ਸੰਗਤਾਂ ਉਡੀਕਦੀਆਂ
ਸੰਤ ਸੁੰਦਰ ਸਿੰਘ ਰਜਾਦੇ ਵਾਲੇ — ਰੁਤੜੀਆਂ ਫਿਰ ਆਈਆਂ ਸਹੀਓ ਪੀਆ ਅਜੇ ਨ ਆਏ।
ਮਸਤਾਨਾਂ ਸਰੈਣ ਸਿੰਘ—ਨ ਛੇੜੀ ਕਾਂਗਾ ਵੇ ਨੈਣ ਨ ਛੇੜੀ ਕਾਂਗਾ ਵੇ ਮੈਨੂੰ ਪਿਰ ਦੇਖਣ ਦੀ ਆਸ
ਸੰਤ ਆਲਾ ਸਿੰਘ ਜੀ — ਤਉ ਕਾਰਨ ਸਹਿਬਾ ਰੰਗ ਰਾਤੀ।
ਸੰਤ ਗਿਆਨਾਂ ਸਿੰਘ ਜੀ — ਮੇਰੇ ਚੀਨੀ ਵਾਲੇ ਪਾਤਸ਼ਾਹ ਮਹਾਰਾਜ ਮੋਹਨ ਪਿਆਰੇ।
ਸ੍ਰੀ ਆਲਿਮ ਜੀ — ਉਡੀਨੀ ਉਡੀਨੀ ਕਬ ਘਰ ਆਵੈਰੀ।

ਉਪ੍ਰੋਕਤ ਲਿਖੇ ਅਨੇਕਾਂ ਨਾਮਧਾਰੀ ਜਥੇਦਾਰ ਇਸ ਕਿਸਮਦੀ ਧਾਰਨਾ ਪੰਚਮਸੁਰਾਂ ਵਿਚ ਇਤਨੇ ਵੈਰਾਗ ਨਾਲ ਪੜਦੇ ਹੁੰਦੇ ਕਿ ਨਾਂ ਇਹਨਾਂ ਜਥੇਦਾਰਾਂ ਨੂੰਆਪਣੇ ਸਰੀਰਾਂ ਦੀ ਸੁਧ ਰਹਿੰਦੀ ਤੇ ਨਾਂ ਸਰੋਤਿਆਂ ਨੂੰ ਉਠਕੇ ਕਿਧਰੇ ਜਾਣ ਦਾ ਪਤਾ ਰਹਿੰਦਾ। ਸਰਦੀਆਂ, ਗਰਮੀਆਂ ਤੇ ਬਰਸਾਤ ਦੇ ਮੌਸਮ ਵਿਚ ਵੀ ਸਾਰੀ ਸਾਰੀ ਰਾਤ ਇਹ ਬ੍ਰਿਹੀ ਕੀਰਤਨ ਹੁੰਦਾ ਰਹਿੰਦਾ। ਦੀਵਾਨ ਵਿਚ ਮਸਤਾਨਿਆਂ ਦੀਆਂ ਗੁੰਜਾਰਾਂ ਇੰਝ ਪੈਂਦੀਆਂ ਜਿਵੇਂ ਫੁਲਾਂ ਤੇ ਭੌਰਿਆਂ ਦੇ ਝੁੰਡ ਗੂੰਜਦੇ ਹਨ।

ਇਹਨਾਂ ਹੀ ਬ੍ਰਿਹੀ ਕੀਰਤਨਾਂ ਵਿਚ ਕਦੇ ਕਦੇ ਦਸੌਂਧਾ ਸਿੰਘ ਸਿੰਘ ਸੰਤ ਵਰਿਆਮ ਸਿੰਘ ਮੁਸਵਰ, ਸੰਤ ਅਤਰ ਸਿੰਘ ਜੀ ਜਥੇਦਾਰ ਵਰਗੇ ਬਹੁਤ ਮਸਤਾਨੇ ਮਸਤੀ ਵਿਚ ਝੂਮਦੇ ਹੋਏ ਕਈ ਵਾਰੀ ਪ੍ਰਚੰਡ ਹਵਨ ਕੁੰਡਾਂ ਵਿਚ ਛਾਲਾਂ ਮਾਰ ਘਤਦੇ ਤੇ ਰੇਸ਼ਮੀ ਤੇ ਕੀਮਤੀ ਕਪੜੇ ਜੋ ਗਲ ਵਿਚ ਪਾਏ ਹੁੰਦੇ ਲੀਰੋ ਲੀਰ ਕਰ ਸੁਟਦੇ।

ਅਜ ਭਾਵੇਂ ਬਹੁਤੇ ਜਥੇਦਾਰਾਂ ਵਿਚ ਉਹ ਮਸਤੀ ਤੇ ਪੁਰਾਤਨਤਾ ਨਹੀ ਰਹੀ ਪਰ ਫਿਰ ਵੀ ਜਦ ਕਦੇ ਸ੍ਰੀ ਸਤਿਗੁਰੂ ਜੀ ਸ੍ਰੀ ਮਹਾਰਾਜ ਬੀਰ ਸਿੰਘ ਜੀ ਅਪਨੇ ਤਾਉਸ਼ਾਂ ਦੁਆਰਾ, ਸੰਤ ਦਰਸਨ

ਸਿੰਘ ਖਜਾਨ ਸਿੰਘ ਜਥੇਦਾਰ ਗਿਆਨ ਸਿੰਘ ਆਦਿਕਾਂ ਸਮੇਤ ਅਜਿਹਾ ਬ੍ਰਿਹੀ ਕੀਰਤਨ ਕਰਦੇ ਹਨ ਤਾਂ ਉਸ ਵਕਤ ਅਜੇ ਵੀ ਨਾਮਧਾਰੀ ਦੀਵਾਨਾਂ ਵਿਚ ਚੀਨੀ ਵਾਲੇ ਪ੍ਰੀਤਮ ਦੇ ਵਿਛੋੜੇ ਦੀਆਂ ਚੀਸ਼ਾਂ ਪੈਣ ਲਗਦੀਆਂ ਤੇ ਸੰਗਤ ਨੂੰ ਮਸਤ ਕਰ ਦਿੰਦੀਆਂ ਹਨ।

ਸਤਿਗੁਰਾਂ ਵਲੋਂ ਇਹ ਹੁਕਮ ਕਰਕੇ ਕਿ "ਮੈ ਛੇਤੀ ਆਵਾਂਗਾ" ਪਰਦੇਸ ਜਾਣ ਤੋਂ ਬਾਦ ਜਿਵੇਂ ਸਤਿਗੁਰੂ ਹਰੀ ਸਿੰਘ ਜੀ ਨੇ ਸਾਰਾ ਜੀਵਨ ਸਤਿਗੁਰਾਂ ਦੀ ਉਡੀਕ ਵਿਚ ਬਿਤਾਇਆ, ਤਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੁਰਗਦੀ ਤੇ ਸ਼ਸੋਭਿਤ ਹੋਕੇ ਤਕਰੀਬਨ ੫੩ ਸਾਲ ਜਿਥੇ ਨਾਮਧਾਰੀ ਪੰਥ ਤੇ ਦੇਸ ਭਗਤੀ ਦੀ ਪ੍ਰਗਤੀ ਵਾਸਤੇ ਅਨੇਕਾਂ ਕੰਮ ਕਰਦੇ ਤੇ ਨਾਮ ਬਾਣੀ ਦੇ ਪ੍ਰਵਾਹ ਚਲੌਂਦੇ ਰਹੇ, ਓਥੇ ਗੁਰੂ ਦਰਸਨ ਦੀਆਂ ਉਡੀਕਾਂ ਦੇ ਸਬੰਧ ਵਿਚ ਹਮੇਸ਼ਾਂ ਤਤਪਰ ਰਹਿੰਦੇ ਤੇ ਬੜੀ ਉਤਕੰਠਾ ਨਾਲ ਹਰ ਵਕਤ ਸਤਿਗੁਰਾਂ ਦੇ ਦਰਸਨ ਦੇਣ ਦੀ ਉਡੀਕ ਕਰਦੇ ਰਹਿੰਦੇ। ਤੇ ਜਦੋਂ ਵੀ ਕੋਈ ਸਰੋਤ ਕਿਸੇ ਕੋਲੋਂ ਸਤਿਗੁਰਾਂ ਦੇ ਔਣ ਬਾਬਤ ਪੈਂਦੀ, ਇਕ ਦਮ ਉਸਤੇ ਅਮਲ ਕਰਨਾਂ ਅਰੰਭ ਕਰ ਦਿੰਦੇ।

ਇਕ ਵੇਰਾਂ ਭੈਣੀ ਸਾਹਿਬ ਭਾਦਰੋਂ ਦੇ ਪ੍ਰਯੋਗ ਸਮੇ ਕਿਸੇ ਸਾਧਾਰਨ ਜਿਹੇ ਪਿੰਡ ਦੇ ਝੀਵਰ ਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਕੋਈ ਦ੍ਰਿਸ਼ਟਾਂਤ ਹੋਇਆ। ਉਸਨੇ ਇਹਨਾਂ ਪਾਸ ਆਣਕੇ ਉਸ ਦ੍ਰਿਸ਼ਟਾਂਤ ਵਿਚ ਹੋਈਆਂ ਗਲਾਂ ਦੀ ਅਰਜ ਕੀਤੀ। ਬਸ ਫਿਰ ਕੀ ਸੀ, ਉਸੇ ਵਕਤ ਸਤਿਜੁਗ ਅਖਬਾਰ ਵਿਚ ਇਕ ਜਮੀਮਾ ਪ੍ਰਕਾਸ਼ਤ ਕਰਵਾਕੇ ਸਭ ਸੰਗਤ ਤਕ ਪਹੁੰਚਾ ਦਿਤਾ ਅਤੇ ਉਸਦੇ ਦਸਣ ਮੁਤਾਬਿਕ ਸਤਿਗੁਰਾਂ ਦੇ ਦਰਸ਼ਨ ਵਾਲੀ ਤਾਰੀਖ ਤੇ ਘੜੀ ਦੀ ਉਡੀਕ ਬੜੀ ਬੇ ਸਬਰੀ ਨਾਲ ਕੀਤੀ ਜਾਣ ਲਗੀ ਅਰ ਇਸਦੇ ਨਾਲ ਸਤਿਗੁਰਾਂ ਦੇ ਸਵਾਗਤ ਤੇ ਆਸਣ ਲਵਾਉਣ ਦੀਆਂ ਸਾਰੀਆਂ ਤਿਆਰੀਆਂ ਮੁਕੰਮਲ ਕੀਤੀਆਂ ਜਾਣ ਲਗੀਆਂ। ਇਸ ਤਾਰੀਖ ਤੇ ਬਾਹਰੋਂ ਵੀ ਬਹੁਤ ਸੰਗਤ ਆ ਪਹੁੰਚੀ। ਤੇ ਉਸ ਝੀਵਰ ਦੇ ਦਸੇ ਅਨੁਸਾਰ ਹੋਰ ਵੀ ਸਾਰੇ ਪ੍ਰੋਗਰਾਮ ਅਮਲ ਵਿਚ ਲਿਆਂਦੇ ਗਏ। ਪਰ ਸਤਿਗੁਰਾਂ ਨੂੰ ਅਜੇ ਏਵੇਂ ਹੀ ਮਨਜ਼ੂਰ ਸੀ, ਉਹ ਉਸ ਤਾਰਖੀ ਤੇ ਨਾ ਆਏ ਤੇ ਸ੍ਰੀ ਅਟੱਲ ਪ੍ਰਤਾਪੀ ਸਮੇਤ ਸਭ ਸੰਗਤ ਦੀਆਂ ਉਮੰਗਾਂ ਫਿਰ ਬਿਰਹੋਂ ਕੀਰਨਿਆਂ ਵਿਚ ਹੀ ਬਦਲੀਆਂ ਰਹੀਆਂ। ਇਸ ਤਰਾਂ ਅਨੇਕਾਂ ਵਾਰੀ ਸਤਿਗੁਰੂ ਜੀ ਸੰਗਤਾਂ ਨੂੰ ਇਹ ਉਤਸ਼ਾਹ ਦਿੰਦੇ ਕਿ ਬਸ ਹੁਣ ਛੇਤੀ ਹੀ ਸਤਿਗੁਰ ਆਉਣ ਵਾਲੇ ਹਨ ਅਤੇ ਇਹਨਾਂ ਹੀ ਉਡੀਕਾਂ ਵਿਚ ਵਡ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਸੰਸਾਰ ਤੋਂ ਅਲੋਪ ਹੋ ਗਏ।

ਅਜ ਉਹੋ ਉਡੀਕਾਂ ਸ੍ਰੀ ਸਤਿਗੁਰੂ ਜਰਜੀਤ ਸਿੰਘ ਜੀ ਜਿਥੇ ਆਪਣੇ ਵਿਸ਼ਾਲ ਹਿਰਦੇ ਵਿਚ ਰਖੀ ਬੈਠੇ ਹਨ ਉਥੇ ਹਰ ਵਕਤ ਨਾਮਧਾਰੀਆਂ ਨੂੰ ਇਹਨਾਂ ਗੁਰੂ ਦਰਸ਼ਨ ਦੀਆਂ ਉਡੀਕਾਂ ਨੂੰ ਦਿਲਾਂ ਵਿਚ ਯਾਦ ਰਖਣ ਵਾਸਤੇ ਹਰ ਦੀਵਾਨ ਵਿਚ ਪ੍ਰੇਰਨਾ ਦਿੰਦੇ ਰਹਿੰਦੇ ਹਨ ਤੇ ਸਗੋਂ ਕਈ ਵਾਰੀ ਇੰਞ ਪ੍ਰਤੀਤ ਹੁੰਦਾ ਹੈ ਜਿਵੇਂ ਇਨਾਂ ਦੇ ਕਥਨ ਅਨੁਸਾਰ ਸਤਿਗੁਰ ਹੁਣ ਥੋੜੇ ਚਿਰ ਤਕ ਹੀ ਦਰਸ਼ਨ ਦੇਣ ਵਾਲੇ ਹਨ। ਇਹਨਾਂ ਤੇ ਸ੍ਰੀ ਮਹਾਰਾਜ ਜੀ ਦੇ ਅੰਦਰ ਪੰਥਕ ਪ੍ਰਗਤੀ ਵਾਲੇ ਤੇ ਹੋਰ ਸਾਰੇ ਕਾਰੋਬਾਰ ਕਰਨ ਸਮੇ ਇਹ ਤੀਬਰ ਇਛਾ ਪ੍ਰਗਟ ਹੁੰਦੀ ਹੈ ਕਿ ਜਦੋਂ ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇਣ ਉਸ ਵਕਤ ਏਥੇ ਕਿਸੇ ਤਰਾਂ ਦੀ ਕੋਈ ਤਰੁਟੀ ਨਜ਼ਰ ਨ ਆਵੇ। ਅਰ ਜਿਸ ਤਰਾਂ ਕੋਈ ਵਲੈਤ ਗਿਆ ਮਾਲਕ ਅਪਨੇ ਘਰ ਆ ਕੇ ਸਾਰੇ ਕਾਰ ਵਿਹਾਰ ਪੂਰੇ ਹੋਏ ਵੇਖਕੇ ਅਪਨੇ ਕਰਿੰਦਿਆਂ ਤੇ ਖੁਸ਼ ਹੁੰਦਾ ਹੈ ਇਸ ਤਰਾਂ ਇਹਨਾਂ ਨੂੰ ਵੀ ਏਹੋ ਰੀਝ ਹੈ ਕਿ ਸਤਿਗੁਰਾਂ ਦੇ ਔਣ ਤੇ ਸਾਨੂੰ ਸਾਰੇ ਨਾਮਧਾਰਆਂ ਸਮੇਤ ਸਚੇ ਪਾਤਸ਼ਾਹ ਜੀ ਦੀਆਂ ਅਨਮੋਲ ਖੁਸ਼ੀਆਂ ਪ੍ਰਾਪਤ ਹੋਣ। ਪਰ ਇਹ ਪ੍ਰਾਪਤੀ ਕਦੋਂ ਹੋਵੇਗੀ, ਇਸਨੂੰ ਮੇਰਾ ਚੀਨੀ ਵਾਲਾ ਸਤਿਗੁਰ ਹੀ ਜਾਣਦਾ ਹੈ।

ਇਸ ਤਰਾਂ ਸੰਮਤ ੧੯੨੮ ਤੋਂ ੨੦੨੮ ਤਕ ਨਾਮਧਾਰੀਆਂ ਨੇ ਆਪਣੇ ਪ੍ਰਦੇਸੀ ਪ੍ਰੀਤਮ ਸਤਿਗੁਰ ਚੀਨੀ ਵਾਲੇ ਦੀ ਯਾਦ ਵਿਚ ਬਿਰਹੋਂ

ਦੀ ਧੂਣੀ ਰਮੌਂਦਿਆਂ ਸੌ ਸਾਲ ਪੂਰੇ ਕੀਤੇ ਅਰ ਕਰਦੇ ਜਾ ਰਹੇ ਹਨ। ਮੈਨੂੰ ਇਹ ਲਿਖਦਿਆਂ ਵੀ ਕੋਈ ਸੰਕੋਚ ਨਹੀਂ ਕਿ ਇਹ ਨਾਮਧਾਰੀ ਪੰਥ ਅਜ ਤਕ ਜੋ ਸਤਿਗੁਰਾਂ ਦੇ ਪ੍ਰਚਲਤ ਕੀਤੇ ਸਾਰੇ ਆਦਰਸ਼ਾਂ ਤੇ ਅਮਲ ਕਰਦਾ ਚਲਾ ਆ ਰਿਹਾ ਹੈ। ਇਹ ਸਭ ਇਹਨਾਂ ਵਅਕਤੀ ਗਤ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਸਦਕਾ ਹੀ ਹੈ ਜੋ ਉਸ ਵਕਤ ਤੋਂ ਲੈਕੇ ਅਜ ਤਕ ਸਮੇ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਕਾਰ ਨੂੰ ਚਲੌਣ ਵਾਸਤੇ ਇਸ ਗਦੀ ਤੇ ਸੁਸ਼ੋਭਿਤ ਹੁੰਦੇ ਰਹੇ। ਬਿਨਾਂ ਚੰਗੇ ਆਗੂ ਜਾਂ ਰਹਿਬਰ ਦੇ ਕੋਈ ਸੰਸਥਾ ਵੀ ਆਪਣੇ ਆਦਰਸ਼ਾਂ ਨੂੰ ਅਡੋਲ ਕਾਇਮ ਨਹੀਂ ਰਖ ਸਕਦੀ। ਅਰ ਏਸੇ ਢੰਗ ਨਾਲ ਹੀ ਨਾਮਧਾਰੀ ਪੰਥ ਕਾਰ ਵਿਹਾਰ ਕਰਦਾ ਅਤੇ ਆਪਣੇ ਸਤਿਗੁਰਾਂ ਦੇ ਹੁਕਮ ਅੰਦਰ ਚਲਦਾ ਹੋਇਆ ਗੁਰੂ ਦਰਸ਼ਨ ਵਾਲੀ ਬ੍ਰਿਹੋਂ ਜੋਤ ਨੂੰ ਵੀ ਉਸ ਵਕਤ ਤਕ ਅਮਰ ਅਟੱਲ ਤੇ ਅਖੰਡ ਰਖੇਗਾ ਜਦ ਤਕ ਉਹ ਚੀਨੀ ਵਾਲੇ ਸਤਿਗੁਰੂ ਭਾਰਤ ਅਥਵਾ ਪੰਜਾਬ ਵਿਚ ਪ੍ਰਤਖ ਰੂਪ ਦੁਆਰਾ ਦ੍ਰਸਨ ਦੇਣ ਦੀ ਕਿਰਪਾਲਤਾ ਨਹੀਂ ਕਰਨਗੇ।

—ਆਤਮਾ ਸਿੰਘ ਸਨਖਤ੍ਰਵੀ

# ਅਤੀ ਜਰੂਰੀ ਧਿਆਨ ਯੋਗ ਨੋਟ

ਇਸ ਅੰਕ ਦੇ ਪੰਨਾ ੯੪ ਦੇ ਫੁਟ ਨੋਟ ਵਿਚ "ਆਇਆ ਹੈ" ਤੋਂ ਅਗੇ ਦੋਹਾਂ ਬ੍ਰੈਕਟਾਂ ਵਿਚ ਛਪੀ ਹੋਈ ਲਾਈਨ "ਫਿਰ ਕਹਿਣ ਲਗੇ" ਤਕ ਬੇਧਿਆਨੀ ਕਾਰਨ ਗਲਤ ਥਾਂ ਤੇ ਆਈ ਹੋਈ ਹੈ।

ਦਰ ਅਸਲ ਇਸ ਲਾਈਨ ਦਾ ਏਸੇ ਪੰਨੇ ਦੇ ਦੂਸਰੇ ਕਾਲਮ ਦੀ ਸਤਵੀਂ ਲਾਈਨ ਵਿਚ ਆਏ "ਹਰਨਾਮ ਸਿੰਘ" ਦੇ ਨਾਮ ਨਾਲ ਪੰਜਾਬ ਦੀ ਜਾਣਕਾਰੀ ਦਾ ਸਬੰਧ ਹੈ। ਅਰ ਉਪਰ ਵਾਲੇ ਪੈਰੇ ਤੋਂ ਵਖ ਹੈ। ਇਸ ਵਾਸਤੇ ਪਾਠਕ ਬ੍ਰੈਕਟਾਂ ਵਾਲਾ ਪੈਰਾ ਵਖਰਾ ਕਰਕੇ ਪੜਨ।

ਦੂਸਰਾ ਨਵੇਂ ਮਸ਼ੀਨ ਮੈਨ ਪਾਸੋਂ ਗਲਤੀ ਨਾਲ ਪੰਨਾ ੧੩੭ ਵਾਲਾ ਇਕ ਫਰਮਾ ਪੁਠਾ ਛਪ ਗਿਆ ਹੈ ਜਿਸ ਕਾਰਨ ਚਲਦੇ ਮਜ਼ਮੂਨਾਂ ਵਿਚ ਭੁਲੇਖਾ ਪੈਂਦਾ ਹੈ। ਇਸ ਵਾਸਤੇ ਪਾਠਕ ੧੩੭ ਪੰਨੇ ਤੋਂ ੧੪੦ ਅਰ ਪੰਨਾ ੧੩੯ ਤੋਂ ਬਾਦ ਪੰਨਾ ੧੪੪ ਉਤੋਂ ਮਜ਼ਮੂਨ ਰਲਾਕੇ ਪੜਨ ਦੀ ਖੇਚਲ ਕਰਨ।

ਸੰਪਾਦਿਕ—ਸਤਿਜੁਗ



# ਕੂਕਿਆਂ ਸਬੰਧੀ ਸਰਕਾਰੀ ਲਿਖਤਾਂ ਵਿਚ ਪ੍ਰਸਪਰ ਵਿਰੋਧ

—ਸ੍ਰੀ ਸਵਰਨ ਸਿੰਘ ਜੀ 'ਸਨੇਹੀ' ਸ਼ਾਹਪੁਰ

ਸ੍ਰੀ ਮਾਨ ਸਵਰਨ ਸਿੰਘ ਜੀ ਸਨੇਹੀ ਜਿਨ੍ਹਾਂ ਨੂੰ ਨਾਮਧਾਰੀ ਪੰਥ ਦਾ ਪੁੰਗਰ ਰਿਹਾ ਸਾਹਿਤਕਾਰ ਵੀ ਆਖਿਆ ਜਾ ਸਕਦਾ ਹੈ। ਇਨਾਂ ਨੂੰ ਨਾਮਧਾਰੀ ਇਤਹਾਸ ਲਿਖਣ ਦਾ ਸ਼ੌਕ ਕਿਸ ਹਦ ਤਕ ਹੈ ਉਸਨੂੰ ਸਤਿਜੁਗ ਦੇ ਪਾਠਕ ਭਲੀ ਪ੍ਰਕਾਰ ਜਾਣਦੇ ਹਨ। ਨਾਮਧਾਰੀ ਪੰਥ ਬਾਰੇ ਪੁਰਾਣੇ ਸਰਕਾਰੀ ਰੀਕਾਰਡ ਵਿਚੋਂ ਲੋੜੀਂਦੀ ਜਾਣਕਾਰੀ ਹਾਸਲ ਕਰਨੀ ਇਨਾਂ ਦਾ ਮਨ ਭਾਂਉਦਾ ਸ਼ੌਕ ਹੈ ਇਨਾਂ ਨੇ ਪੰਥਕ ਪ੍ਰਚਾਰ ਦੇ ਆਧੁਨਿਕ ਢੰਗ ਨੂੰ ਮੁਖ ਰਖਦਿਆਂ ਅਪਣੇ ਨਿਵਾਸ ਅਸਥਾਨ ਸ਼ਾਹਪੁਰ ਵਿਚ ਇਕ "ਐਕਾਡਮੀ ਆਫ ਨਾਮਧਾਰੀ ਕਲਚਰ "ਨਾਮ ਦੀ ਸੰਸਥਾ ਖੋਲ ਰਖੀ ਹੈ )ਜਿਸਦਾ ਸਦਕਾ ਇਹ ਬਹੁਤ ਸਾਰੇ ਦੇਸ਼ਾਂ ਦੀਆਂ "ਸ਼ਾਕਾਹਾਰੀ" ਤੇ "ਅਮਨ" ਸੰਸਥਾਵਾਂ ਵਿਚ ਕਾਫੀ ਜਾਣੇ ਪਛਾਣੇ ਜਾਂਦੇ ਹਨ।ਇਸ ਵਕਤ ਆਪ ਇੰਗਲੈਂਡ ਵਿਚ ਹਨ। ਉਥੇ ਵੀ ਆਪ ਸਰਕਾਰੀ ਦਸਤਾਂ ਵੇਜਾਂ ਵਿਚੋਂ ਜੋ ਨਾਮਧਾਰੀ ਇਤਿਹਾਸ ਦੀ ਅਤੀ ਲੋੜੀਂਦੀ ਜਾਣਕਾਰੀ ਪ੍ਰਾਪਤ ਕਰ ਰਹੇ ਹਨ। ਉਸ ਇਤਿਹਾਸਕ ਜਾਣਕਾਰੀ ਨੂੰ ਆਪ ਨੇ ਬੜੇ ਸੁਚੱਜੇ ਢੰਗ ਨਾਲ ਲੇਖ ਦੇ ਰੂਪ ਵਿਚ ਲਿਖਕੇ ਸਾਨੂੰ ਭੇਜਿਆ ਹੈ। ਅਸੀਂ ਇਹ ਲੇਖ ਪਾਠਕਾਂ ਦੀ ਸੇਵਾ ਵਿਚ ਪੇਸ਼ ਕਰਨ ਦੀ ਖੁਸ਼ੀ ਲੈ ਰਹੇ ਹਾਂ। —ਸੰਪਾਦਕ

ਕਿਸੇ ਵੀ ਕੌਮ ਦਾ ਇਤਿਹਾਸ ਲਿਖਣ ਵੇਲੇ ਉਸ ਸਬੰਧੀ ਸਰਕਾਰੀ ਲਿਖਤਾਂ ਨੂੰ ਹੀ ਸਚ ਤੇ ਆਧਾਰ ਮੰਨ ਲੈਣ ਨਾਲ ਆਮ ਕਰਕੇ ਇਤਿਹਾਸ ਬਣਾਉਣ ਵਾਲਿਆਂ ਨਾਲ ਘੋਰ ਅਨਿਆਇ ਹੋ ਜਾਂਦਾ ਹੈ। ਸਰਕਾਰੀ ਇਤਲਾਹਾਂ (ਰਿਪੋਰਟਾਂ) ਤੇ ਅਜਿਹੀਆਂ ਹੋਰ ਲਿਖਤਾਂ ਜੋ ਆਮ ਕਰਕੇ ਸਰਕਾਰ ਦੇ ਝੁਕਾਉ ਨੂੰ ਮੁਖ ਰਖਦਿਆਂ, ਮੌਕੇ ਦੇ ਹਾਕਮਾਂ ਨੂੰ ਖੁਸ਼ ਰਖਣ ਲਈ ਝੋਲੀ ਚੁਕਾਂ ਵਲੋਂ

ਘੜ ਬਣਾਕੇ ਜਾਂ ਸਚ ਤੇ ਝੂਠ ਦਾ ਮਿਲਗੋਭਾ ਬਣਾਕੇ ਪੇਸ਼ ਕੀਤੀਆਂ ਹੁੰਦੀਆਂ ਹਨ। ਗੁੜ ਵਾਂਗ ਕਈ ਚੀਜਾਂ ਦੀ ਉਮਰ ਵਧਣ ਨਾਲ ਉਨਾਂਦੀ ਕਦਰ ਤੇ ਕੀਮਤ ਵੀ ਵਧਦੀ ਹੈ। ਇਹ ਸਰਕਾਰੀ ਜਾਂ ਗੈਰ ਸਰਕਾਰੀ ਲਿਖਤਾਂ ਵੀ ਇਸੇ ਸ਼੍ਰੇਣੀ ਵਿਚ ਹੀ ਆ ਜਾਂਦੀਆਂ ਹਨ। ਇਹਨਾਂ ਦੀ ਉਮਰ ਪੁਰਾਣੀ ਹੋ ਜਾਣ ਤੇ ਜਦੋਂ ਇਨਾਂ ਦਾ ਸਚ ਝੂਠ ਨਿਤਾਰਨ ਵਾਲਾ ਕੋਈ ਦੇਹਧਾਰੀ ਸ੍ਰੋਤ ਨਹੀਂ ਰਹਿ ਜਾਂਦਾ ਅਜੇਹੀਆਂ ਲਿਖਤਾਂ ਨੂੰ ਝੂਠਿਆਂ ਕਹਿਣਾ ਵੀ ਔਖਾ ਹੁੰਦਾ ਹੈ ਤੇ ਸਚ ਮੰਨਣਾ ਵੀ ਅਸੰਭਵ ਹੁੰਦਾ ਹੈ। ਅੰਗਰੇਜ ਸਰਕਾਰ ਦੇ ਅਫਸਰਾਂ ਵਲੋਂ ਨਾਮਧਾਰੀਆਂ ਬਾਰੇ ਲਿਖੀਆਂ ਗਈਆਂ ਰਿਪੋਰਟਾਂ ਤੇ ਲਿਖਤਾਂ ਵੀ ਇਸ ਦੋਸ਼ ਤੋਂ ਬਰੀ ਨਹੀਂ ਆਖੀਆਂ ਜਾ ਸਕਦੀਆਂ। ਇਹਨਾਂ ਰਾਈ ਦੇ ਪਹਾੜਾਂ ਵਿਚ ਝੂਠ ਤਾਂ ਹੈ ਹੀ ਪਰ ਪ੍ਰਸਪਰ ਵਿਰੋਧਤਾ ਦੀ ਵੀ ਭਰਮਾਰ ਹੈ।

"ਕੂਕੇ ਗੁਰੂ ਗੋਬਿੰਦ ਸਿੰਘ ਦੇ ਕਟੜ ਪੈਰੋਕਾਰ ਹਨ" (ਇਨਸਾਈਕਲੋਪੀਡੀਆ ਬ੍ਰਿਟੈਨੀਕਾ ਲਿਖਦਾ ਹੈ" ਕਿਉਂਕਿ ਜਦੋਂ ਸਿਖ ਧਰਮ ਪੁਨਰ-ਸੁਰਜੀਤ ਹੋਇਆ ਤਾਂ ਇਸ ਦੀ ਹਰ ਸ਼ਾਖਾ ਹੀ ਪੁਨਰ ਸੁਰਜੀਤ ਹੋਈ। "ਸੋ ਗੁਰੂ ਗੋਬਿੰਦ ਸਿੰਘ ਜੀ ਦੀ ਮੁਰਝਾਈ ਜਾਂ ਅਲੋਪ ਹੋ ਰਹੀ ਸਿਖੀ ਨੂੰ ਪੁਨਰ ਸੁਰਜੀਤ ਕਰਨ ਵਾਲੇ ਸਿਰਫ ਕੂਕੇ ਹੀ ਸਨ ਜਿਨਾਂ ਨੇ ਸਿਖ ਧਰਮ ਦੀ ਹਰ ਸ਼ਾਖਾ ਨੂੰ ਨਵਾਂ ਜਨਮ ਦੇਕੇ ਪ੍ਰਫੁਲਤ ਕੀਤਾ। ਉਨਾਂਦੀ ਕਠਨ ਮਰਯਾਦਾ ਨੂੰ ਅਪਣਾਕੇ ਕਾਇਮ ਰਖਣਾ ਵੀ ਸਿਰਫ ਨਾਮਧਾਰੀਆਂ ਦਾ ਕੰਮ ਸੀ। ਨਿਰਸੰਦੇਹ ਇਸ ਪੁਨਰ ਪ੍ਰਫੁਲਤਾ ਵਿਚ ਸਿਖੀ ਦੀ ਜਿੰਦ ਜਾਨ 'ਚਰਿਤਰ ਉਸਾਰੂ ਮਾਰਗ' ਨੂੰ ਪਹਿਲ ਦਿਤੀ ਗਈ ਸੀ ਪਰ ਅਫਸਰਾਂ ਨੂੰ ਸੂਹਾਂ ਦੇਣ ਵਾਲੇ ਆਮ ਤੌਰ ਤੇ ਸਿਖ ਹੁੰਦੇ ਸਨ ਜੋ ਆਪ ਤਾਂ ਸਿਖੀ ਤੋਂ ਪਤਿਤ ਹੋਏ ਹੁੰਦੇ ਸਨ-ਉਹ ਕੀ ਜਾਨਣ ਸਿਖੀ ਦੀ ਰਹਿਤ ਮਰਯਾਦਾ ਨੂੰ ? ਗੁਰ ਉਪਦੇਸ਼ਾਂ ਤੋਂ ਉਹ ਉਂਜ ਅਣਜਾਣ ਸਨ। ਇਸ ਲਈ ਉਨਾਂਨੇ ਅਪਣੇ ਨਿਜੀ ਵਿਚਾਰਾਂ ਜਾਂ ਸੁਣੀਆਂ ਸੁਣਾਈਆਂ ਗਲਾਂ ਦੇ ਆਧਾਰ ਤੇ ਅਪਣੇ 'ਮਾਲਕਾਂ' ਨੂੰ ਇਤਲਾਹਾਂ ਦਿਤੀਆਂ। ਉਦਾਹਰਣ ਵਜੋਂ ਲੈਫਟੀਨੈਂਟ ਕਰਨਲ ਹਚਿੰਨਸਨ ੩੦ ਜਨਵਰੀ ੧੮੭੧ ਨੂੰ ਪੰਜਾਬ ਸਰਕਾਰ ਦੇ ਸਕਤਰ ਨੂੰ ਲਿਖੀ ਆਪਣੀ ਚਿਠੀ ਵਿਚ, ਓ. ਕੋਨਰਦੇ ਸ਼ਬਦਾਂ ਵਿਚ, ਹਵਾਲਾ ਦਿੰਦਾ ਹੋਇਆ ਕਹਿੰਦਾ ਹੈ, "ਫਿਰ ਵੀ ਉਹ (ਕੂਕੇ) ਆਖਰ ਹਨ ਤਾਂ ਸਿਖ, ਜਿਨਾਂਦੇ ਧਾਰਮਕ ਵਿਚਾਰਾਂ ਨੂੰ ਜਰਾ ਗਲਤੀ ਨਾਲ ਸਮਝਿਆ ਗਿਆ ਹੈ। (ਗੁਰੂ) ਰਾਮ ਸਿੰਘ ਗੁਰੂ ਹੋ ਸਕਦੇ ਹਨ ਪਰ ਹੁਣ ਤਕ ਉਹਨਾਂ ਨੇ (ਗੁਰੂ) ਤੇਗ ਬਹਾਦਰ ਤੇ ਗੁਰੂ ਗੋਬਿੰਦ (ਸਿੰਘ) ਵਾਲੀਆਂ ਨਿਰਾਲੀਆਂ ਵਿਸ਼ੇਸ਼ਤਾਈਆਂ ਨਹੀਂ ਦਿਖਾਈਆਂ।" ਕੋਨਰ ਨੂੰ ਵੀ ਇਹ ਗਲ ਕਿਸੇ ਸਿਖ ਨੇ ਹੀ ਦਸੀ ਸੀ। ਪਰ ਦੂਜੇ ਪਾਸੇ ਅੰਬਾਲੇਦਾ ਸੁਪਰਟਿੰਨਟੈਂਡੈਂਟ ਤੇ ਕਮਿਸ਼ਨਰ ਟੇਲਰ ਕਹਿੰਦਾ ਹੈ ਕਿ (ਗੁਰੂ) ਰਾਮਸਿੰਘ ਨੇ ਪੰਥ ਦਾ ਮੁਢ ਭਾਵੇਂ ਨਾਨਕ ਵਾਲੀਆਂ ਸੁਧਾਰਕ ਲੀਹਾਂ ਤੇ ਹੀ ਬੰਨਿਆਂ ਹੋਵੇ ਪਰ ਉਹਨਾਂਦੇ ਭੜਕਾਊ (ਜਾਂ ਜੋਸ਼ੀਲੇ) ਸੂਬੇ ਉਹਨਾਂ ਨੂੰ ਜੰਗ ਪਸੰਦ ਗੁਰੂ ਗੋਬਿੰਦ ਸਿੰਘ ਦੇ ਨੇੜੇ ਲਿਜਾ ਰਹੇ ਹਨ।" ਗੁਰੂ ਗੋਬਿੰਦ ਸਿੰਘ ਤੇ ਗੁਰੂ ਰਾਮ ਸਿੰਘ ਵਿਚਕਾਰ ਤੁਲਨਾਂ ਕਰ ਦਿਆਂ ਦੋਰਾਹੇ ਦੇ ਸਟੇਸ਼ਨ ਦਾ ਇਕ ਅੰਗਰੇਜ ਨੌਕਰ ਡੇਲੋਵੇਘਨ ਵਾਇਸਰਾਇ ਨੂੰ ਲਿਖੀ ਅਪਣੀ ਇਕ ਚਿਠੀ ਵਿਚ ਲਿਖਦਾ ਹੈ, "ਇਹ (ਕੂਕਾ) ਲਹਿਰ ਵੀ ਉਸੇ ਕਿਸਮ ਦੀ ਹੀ ਹੈ ਜੋ ਪਹਿਲਾਂ ਮੁਗਲ ਰਾਜ ਸਮੇਂ ਹੋਈ ਸੀ—ਜਦੋਂ ਮੁਸਲਮਾਨ, ਹਿੰਦੂਆਂ ਦੇ ਵਿਰੁਧ ਲੜੇ ਸਨ ਤਾਂ ਗੁਰੂ ਗੋਬਿੰਦ ਸਿੰਘ ਨੇ ਵੀ ਧਨ ਤੇ ਬੰਦੇ ਇਸੇ ਤਰਾਂ ਇਕਠੇ ਕੀਤੇ ਸਨ ਜਿਸ ਤਰਾਂ ਹੁਣ ਹੋ ਰਿਹਾ ਹੈ; ਭਾਵੇਂ ਇਨਾਂ ਦੇ ਵਰਤਮਾਨ ਕੰਮਾਂ ਦਾ ਸਰਕਾਰ ਨੂੰ ਅਧਾ ਵੀ ਪਤਾ ਨਹੀਂ।" ਗੁਰੂ ਰਾਮ ਸਿੰਘ ਨੂੰ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦਾ ਰੂਪ ਦਸਦਿਆਂ ਅੰਬਾਲੇ ਦਾ ਕਮਿਸ਼ਨਰ ਮੈਕਨਬ ੪ ਨਵੰਬਰ ੧੮੭੧ ਨੂੰ ਲਿਖਦਾ ਹੈ, "ਪਹਿਲੇ ਕਾਗਜਾਂ ਤੋਂ ਪਤਾ ਲਗਦਾ ਹੈ ਕਿ (ਗੁਰੂ) ਰਾਮ ਸਿੰਘ ਨੂੰ ਪਹਿਲਾਂ ਗੁਰੂ

ਨਾਨਕ ਦਾ ਉਤਰਾਧਿਕਾਰੀ ਜਾਂ ਪ੍ਰਤਖ ਨਾਨਕ ਰੂਪ ਸਮਝਿਆ ਜਾਂਦਾ ਸੀ ਪਰ ਹੁਣ ਉਹ ਜੋਧੇ ਗੁਰੂ ਗੋਬਿੰਦ ਸਿੰਘ ਦਾ ਰੂਪ ਹਨ।"

ਸਦਾਚਾਰ, ਨਾਮਧਾਰੀ ਪ੍ਰਚਾਰ ਦਾ ਮੁਖ ਹਿਸਾ ਸੀ, ਨਹੀਂ ਸਗੋਂ ਪਹਿਲ ਸਦਾਚਾਰ ਦੀ ਹੰਦੀ ਸੀ। ਜੋ ਲੋਕ ਦੁਰਾਚਾਰ ਨਹੀਂ ਸਨ ਤਿਆਗ ਸਕਦੇ ਉਹ ਕੂਕੇ ਬਣ ਵੀ ਨਹੀਂ ਸਨ ਸਕਦੇ ਤੇ ਬਣਾਏ ਜਾਂਦੇ ਵੀ ਨਹੀਂ ਸਨ। ਸਰਕਾਰੀ ਰਿਪੋ-ਰਟਾਂ ਦਸਦੀਆਂ ਹਨ ਕਿ ਰਾਜਾ ਸਾਂਸੀ (ਅੰਮ੍ਰਿਤ-ਸਰ) ਦੇ ਸਰਦਾਰ ਜੋ ਕੁਝ ਸ਼ਰਧਾ ਗੁਰੂ ਰਾਮ ਸਿੰਘ ਤੇ ਜਰੂਰ ਰਖਦੇ ਸਨ, ਮਾਸ ਸ਼ਰਾਬ ਦੇ ਆਦੀਹੋਣ ਕਾਰਨ ਕੂਕੇ ਨਹੀਂ ਸਨ ਬਣ ਸਕੇ। ਇਸ ਗਲਦਾ ਜਿਕਰ ਜਨਵਰੀ ੧੮੭੧ ਦੀ ਰਿਪੋਰਟ ਵਿਚ ਕੈਪ-ਟਨ ਵਾਲ ਨੇ ਵੀ ਕੀਤਾ ਹੈ ਗਿਆਨੀ ਗਿਆਨ ਸਿੰਘ ਨੇ ਕੂਕਿਆਂ ਦੇ ਪਰਚਾਰ ਬਾਰੇ ਪੰਥ ਪ੍ਰਕਾਸ਼ ਵਿਚ ਲਿਖਿਆ ਸੀ—

ਹੁਕੇ ਛਡਵਾਏ ਰਖਵਾਇ ਕੇਸ ਮੋਨਿਯੋ ਕੇ,
ਸੁਧਾ ਛਕ ਥਾਏ ਸਿਖ ਭਾਗ ਜਿਨੈ ਜਾਗਿਓ।
ਫੈਲਿਓ ਜਸਭਾਰੀ ਸਿਖ ਥੀਏ ਤਾਂਹਿਕੇ ਅਪਾਰੀ
ਸਿਖ ਪੰਥ ਬਿਧਾਨੋ ਨਾਮ ਠਸ ਪਾਗਿਓ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ,
ਠਗੀ ਤਜ ਥੀਏ ਸੰਤ ਸਤਿਜੁਗ ਆਗਿਓ।...

ਇਸ ਸਚਾਈ ਨੂੰ ਕਈ ਸਰਕਾਰੀ ਰਿਪੋਰ-ਰਟਾਂ ਵਿਚ ਵੀ ਦੇਖਿਆ ਜਾ ਸਕਦਾ ਹੈ। ਭਾਵੇਂ ਪ੍ਰਸਪਰ ਵਿਰੋਧ ਵਾਲੀ ਗਲ ਇਸ ਸਬੰਧ ਵਿਚ ਵੀ ਘਟ ਨਹੀਂ। ਸਭ ਤੋਂ ਪਹਿਲਾਂ ਇਸ ਬਾਰੇ ਜਲੰ-ਧਰ ਦਾ ਡਿਪਟੀ ਕਮਿਸ਼ਨਰ ਕੈਪਟਨ ਐਲ ਫਿਨ-ਸਟਨ ਦਸਦਾ ਹੈ ਕਿ ਜਲੰਧਰ ਦਾ ਇਕ ਬ੍ਰਾਹਮਣ ਮਨੀ ਰਾਮ ਕੂਕਾ ਬਣਿਆ ਸੀ ਜੋ ਹੁਣ ਪੰਥ ਵਿਚੋਂ ਇਸ ਕਰਕੇ ਨਿਕਲਣਾਂ ਚਾਹੁੰਦਾ ਹੈ ਕਿ ਇਹ ਪੰਥ ਭ੍ਰਸ਼ਟਾ ਚਾਰੀ ਹੋਗਿਆ ਹੈ। ਇਸ ਤੋਂ ਅਗੇ ਪਿਛੋਂ ਕਿਸੇ ਇਕ ਅਧ ਇਤਲਾਹ ਨੂੰ ਛਡਕੇ ਬਾਕੀ ਸਭ ਥਾਵਾਂ ਤੇ ਕੈਪਟਨ ਐਲਫਿਨਸਟਨ ਦੇ ਵਿਚਾਰਾਂਦੀ ਵਿਰੋਧਤਾ ਮਿਲੇਗੀ। ਦੂਰ ਜਾਣ ਦੀ ਲੋੜ ਨਹੀਂ– ਕੇਂਦਰ ਪੁਲਸ ਦਫਤਰ ਲਾਹੌਰ ਤੋਂ ਜਨਵਰੀ ੧੮੬੭ ਵਿਚ ਜਾਰੀ ਹੋਈ ਇਕ ਚਿਠੀ ਵਿਚ ਇਸੇ ਮਨੀ ਰਾਮ ਦੇ ਬਿਆਨ ਦਾ ਹਵਾਲਾ ਦੇ ਕੇ ਲਿਖਿਆ ਗਿਆ ਹੈ "ਛਪੇ ਹੋਏ ਯਾਦ ਪਤਰਵਿਚ ਇਹ ਵੀ ਦਰਜ ਹੈ ਕਿ ਇਕ ਬਾਹਮਣ ਮਨੀਰਾਮ, ਪੰਥ ਵਿਚ ਭ੍ਰਸ਼ਟਾਚਾਰੀ ਹੋਣ ਕਾਰਨ, ਇਸ ਨੂੰ ਤਿਆਗਣ ਦਾ ਵਿਚਾਰ ਕਰ ਰਿਹਾ ਹੈ; ਪਰਜਿਵੇਂ ਹੁਣਦੇਖਿਆ ਜਾ ਸਕਦਾਹੈ ਦੂਜੇ ਵੇਰਵੇ ਇਸ ਗਲ ਦੀ ਪਰੋੜਤਾ ਕਰਦੇ ਹਨ ਕਿ ਕੂਕਾ ਰਹਿਤ ਵਿਚ 'ਸਦਾਚਾਰ' ਇਕ ਉਘਾ ਨੇਮ ਹੈ।" ੧੮੬੬ ਵਿਚ ਮੇਜਰ ਪਰਕਿਨਜ ਨੇ ਇਸੇ ਗਲ ਨੂੰ ਵਿਸਥਾਰ ਦਿੰਦਿਆਂ ਲਿਖਿਆ ਸੀ, "ਕੂਕਾ ਬਣਨ ਵੇਲੇ ਝੂਠ ਚੋਰੀ, ਮਾਸ ਤੇ ਸ਼ਰਾਬ ਖੋਰੀ ਅਤੇ ਭ੍ਰਸ਼ਟਾਚਾਰ ਆਦਿ ਸਾਰੇ ਵਿਕਾਰ ਤੇ ਦੋਸ ਤਿਆਗਣੇ ਪੈਂਦੇ ਹਨ। ਜੋ ਕੋਈ ਇਨਾਂ ਕਾਨੂੰਨਾਂ ਨੂੰ ਭੰਗ ਕਰਦੇ ਹਨ ਉਨਾਂ ਨੂੰ ਪੰਚਾਇਤੀ ਤੌਰ ਤੇ ਸਜਾਵਾਂ ਦਿਤੀਆਂ ਜਾਂਦੀਆਂ ਹਨ।"

ਸਤਿਗੁਰੂ ਰਾਮ ਸਿੰਘਦੇ ਨਿਜੀ ਨਿਤਕਰਮ ਬਾਰੇ, ਹੁਸ਼ਿਆਰ-ਪੁਰ ਪੁਲਸ ਦਾ ਇਨਸਪੈਕਟਰ ਫਜਲ ਹੁਸੈਨ ਲਿਖਦਾ ਹੈ" (ਗੁਰੂ) ਰਾਮ ਸਿੰਘ ਦਿਨ ਵਿਚ ਤਿੰਨ ਵਾਰ ਇਸ਼ਨਾਨ ਕਰਦੇ ਹਨ, ਤੇ ਹਰ ਰੋਜ ਤੜਕੇ ਦੋ ਵਜੇ ਗ੍ਰੰਥ (ਸਾਹਿਬ)ਦਾ ਪਾਠ ਕਰਦੇ ਹਨ-ਜਿਸ ਦੀ ਉਨਾਂ ਨੂੰ ਪੂਰੀ ਸਮਝ ਤੇ ਗਿਆਨ ਹੈ। ਉਹ ਹਰ ਭੈੜੀ ਚੀਜ ਨੂੰ ਨਫਰਤ ਕਰਦੇ ਹਨ।" ਪੰਜਾਬ ਪੁਲਸ ਦਾ ਇਨਸਪੈਕਟਰ ਜਨਰਲ ੧੯ ਜਨਵਰੀ ੧੮੭੧ ਦੀ ਆਪਣੀ ਚਿਠੀ ਵਿਚ ਉਨਾਂ ਦੇ ਪ੍ਰਚਾਰ ਨੂੰ ਭ੍ਰਸ਼ਟਾਚਾਰੀ ਕਹਿੰਦਾ ਹੈ ਪਰ ਦੂਜੇ ਪਾਸੇ ਲੁਧਿਆਣੇਦਾ' ਕਾਇਮ ਮੁਕਾਮ ਡੀ. ਸੀ. ਚਾਰਲਸ ਇਲੀਅਟ ਇਸ ਪ੍ਰਚਾਰ ਨੂੰ ਧਾਰਮਕ ਤੇ ਸਦਾਚਾਰਕ ਮੰਨਦਾ ਹੈ। ਗੁਰੂਰਾਮ ਸਿੰਘ ਜੀ ਦਾ ਮੁਖਉਪਦੇਸ਼, ਜਨਵਰੀ ੧੮੬੭ ਦੇ ਯਾਦ ਪਤਰ ਅਨੁਸਾਰ, ਇਹ ਸੀ ਕਿ 'ਚੋਰੀ ਨਾ

ਕਰੇ, ਝੂਠ ਜਾਂ ਮੰਦਾ ਨਾ ਬੋਲੇ, ਕਿਸੇ ਬੁਰੇਦੀ ਸੰਗਤ ਨਾ ਕਰੇ ਤੇ ਨਾਹੀ ਕਿਸੇ ਦੇ ਐਬ ਤੇ ਪਰਦਾ ਪਾਓ, ਤਾਂ ਫਿਰ ਉਹ ਆਪ ਪੰਜਾਬੇ ਦੀ ਵਡੀ ਰਕਮ ਮਾਰਕੇ ਕਿਵੇਂ ਜਾ ਸਕਦੇ ਸਨ ਜਿਸ ਦਾ ਜਿਕਰ ਫਰਵਰੀ ੬੭ ਵਿਚ ਥਾਰਂਟਨ ਕਰਦਾ ਹੈ ? ਮੈਕਨਬ ਦਾ ਵਿਸ਼ਵਾਸ ਸੀ ਕਿ "ਇਸ ਪੰਥ ਦੇ ਮੁਢਲੇ ਮੰਤਵਾਂ ਵਿਚੋਂ ਇਕ ਸੀ ਭ੍ਰਿਸ਼ਟਾਚਾਰ ਤੇ ਬਦਫੈਲੀ ਦੀ ਸਖਤ ਮਨਾਹੀ ਕਰਨੀ। ਉਨਾਂ (ਗੁਰੂ ਰਾਮ ਸਿੰਘ) ਦੇ ਅਪਣੇ ਚਰਿਤਰ ਵਿਰੁਧ ਮੈਂ ਕੋਈ ਦੋਸ਼ ਨਹੀਂ ਸੁਣਿਆਂ ।"...

ਸਰਕਾਰੀ ਕਾਗਜਾਂ ਤੋਂ ਇਹ ਵੀ ਸਪਸ਼ਟ ਹੁੰਦਾ ਹੈ ਕਿ ਕੂਕੇ ਸਿਰਫ ਗ਼ਰੀਬ ਤੇ ਨੀਵੀਆਂ ਜ਼ਾਤਾਂ ਵਿਚੋਂ ਹੀ ਬਣ ਰਹੇ ਸਨ ਜਿਸ ਕਾਰਨਇਸ ਪੰਥ ਨੂੰ ਕੋਈ ਮਹਤਤਾ ਦਿਤੀ ਜਾਣੀ ਯੋਗ ਤੇ ਜ਼ਰੂਰੀ ਨਹੀਂ ਸੀ ਸਮਝੀ ਜਾਂਦੀ। ਪਰ ਇਹ ਗਲ ਸੀ ਅਸਲ ਵਿਚ ਗਲਤ। ਸ੍ਰ: ਹੀਰਾ ਸਿੰਘ ਲਹਿਣਾ ਸਿੰਘ ਤੇ ਸ੍ਰ: ਮੰਗਲ ਸਿੰਘ ਆਦਿ ਵਰਗੇ ਸਰਦਾਰ ਘਰਾਣਿਆਂ ਵਿਚੋਂ ਸਨ। ਸਰਦਾਰ ਮੰਗਲ ਸਿੰਘ ਤਾਂ ਮਹਾਰਾਜਾ ਪਟਿਆਲਾਦਾ ਸਬੰਧੀ ਸੀ, ਪੰਜਾਬ ਪੁਲਸ ਦੇ ਇਨਸਪੈਕਟਰ ਜਨਰਲ ਨੇ ੧੮੬੩ ਵਿਚ ਤਿਆਰ ਕੀਤੇ ਯਾਦ ਪਤਰ ਵਿਚ ਕਿਹਾ ਸੀ, "ਉਨਾਂ (ਗੁਰੂ ਰਾਮ ਸਿੰਘ) ਦੇ ਸਿਖ ਅਣਗਿਣਤ ਹਨ ਪਰ ਹੱਨ,ਨੀਵੀਆਂ ਜਾਤਾਂ ਵਿਚੋਂ।' ੧੮੬੭ ਦੇ ਯਾਦ ਪਤਰ ਵਿਚ ਸਰਕਾਰ ਨੂੰ ਮੰਨਣਾ ਪਿਆ ਕਿ ਸਰਦਾਰ ਮੰਗਲ ਸਿੰਘ ਜਗੀਰਦਾਰ ਨੇ ਕਿਸੇ ਬਗਾਵਤ ਦੀ ਹਾਲਤ ਵਿਚ ਕੂਕਿਆਂ ਨੂੰ ਮਦਦਦੇਣ ਦੀ ਹਾਮੀ ਭਰੀ ਸੀ। ਫਰਵਰੀ ੧੮੬੭ ਵਿਚ ਹੀ ਟਰਟਨ ਸਮਿਥਨੇ ਲਿਖਿਆ ਸੀ ਕਿ ਕਈਪਾਸਿਆਂ ਤੋਂ ਪ੍ਰਾਪਤ ਹੋਈਆਂ ਅਫਵਾਹਾਂ ਅਨੁਸਾਰ ਮਹਾਰਾਜਾ ਪਟਿਆਲਾ ਵੀ ਕੂਕਾ ਬਣ ਗਿਆ ਸੀ। ਲੈਫਟੀਨੈਂਟ ਗਵਰਨਰ ਪੰਜਾਬ ਦੇ ਵਿਚਾਰ ਲਿਖਦਿਆਂ ਪੰਜਾਬ ਸਰਕਾਰ ਦੇ ਸਕੇਤਰ ਨੇ ਹਿੰਦ ਸਰਕਾਰ ਦੇ ਸਕਤਰ ਨੂੰ ੨੨ ਫਰਵਰੀ ੧੮੭੨ ਨੂੰ ਲਿਖਿਆ ਸੀ "ਕੁਛ ਵਰੇ ਪਹਿਲਾਂ ਤਕ ਕਿਸੇਚੰਗੇ ਘਰਾਣੇ ਦੇ ਆਦਮੀ ਇਸ 'ਨਵੇਂ' ਪੰਥ ਵਿਚ ਸ਼ਾਮਲ ਨਹੀਂ ਸਨ ਪਰ ਹੁਣ ਸਰਦਾਰ ਤੇ ਚੰਗੇ ਘਰਾਣਿਆ ਦੇ ਲੋਕ ਅਪਣੇ ਆਪਨੂੰ ਕੂਕੇ ਮੰਨਦੇ ਹਨ।" ਜਿਸ ਦਾ ਭਾਵ ਸੀ ਕਿ ਕੁਛ ਸਾਲ ਪਹਿਲਾਂ ਕੋਈ ਚੰਗੇ ਘਰ ਦਾ ਬੰਦਾ ਕੂਕਾ ਨਹੀਂ ਸੀ ਸਿਰਫ ੧੮੭੨ ਵਿਚ ਹੀ ਬਣੇ ਹਨ। ਪਰ ਗਵਰਨਰ ਦੇ ਝੂਠੇ ਅਨੁਮਾਨਾਂ ਦਾ ਭਾਂਡਾ ਉਸੇ ਦੇ ਹੇਠਲੇ ਅਫਸਰਾਂ ਦੀਆਂ ਰਿਪੋਟਟਾਂ ਤੋਂ ਹੀ ਚੌਰਾਹੇ ਭਜ ਜਾਂਦਾ ਹੈ ਜਿਨਾਂ ਅਨੁਸਾਰ ਅਮ੍ਰਿਤਸਰਦੀ ਦੀਵਾਲੀ ਤੇ ਚੰਗੇ ਸਰਦੇ ਪੁਜਦੇ ਲੋਕ, ਸਮੇਤ ਸ੍ਰਦਾਰ ਸ਼ਮਸ਼ੇਰ ਸਿੰਘ ਰਾਜਾ ਸਾਂਸੀ ਦੇ, ਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨੂੰ ਆਏ ਸਨ। ਅਨੰਦ ਪੁਰਦੇ ਹੋਲੇ ਵਿਚ (੧੮੬੭ ਈ:) ਸੋਢੀ ਪ੍ਰਤਾਪ ਸਿੰਘ ਹਸੌਲੀਵਾਲਾ ਤੇ ਉਸਦਾ ਪੁਤਰ ਦੇਵਾ ਸਿੰਘ ਨਵੇਂ ਬਣੇ ਕੂਕਿਆਂ ਵਿਚ ਸ਼ਾਮਲ ਸਨ। ਕੁਛ ਸੋਢੀ ਅਜੇ ਪੰਥ ਵਿਚ ਸ਼ਾਮਲ ਨਹੀਂ ਸਨ ਹੋਏ ਪਰ ਰਿਪੋਰਟ ਵਿਚ ਉਨਾਂ ਨੂੰ ਵੀ ਗਿਣਿਆ ਗਿਆ ਹੈ। ੧੮੬੭ ਵਿਚ ਹੀ ਕਾਬਲ ਦੇ ਕਿਸੇ ਅਮੀਰ ਅਬਦੁਲ ਰਜ਼ਾਕ ਦੇ ਦੋ ਲੜਕਿਆਂ ਦੇ ਭੈਣੀ ਸਾਹਿਬ ਆਉਣਦਾ ਜਿਕਰ ਵੀ ਰਿਪੋਟਟਾਂ ਵਿਚੋਂ ਮਿਲਦਾ ਹੈ। ਫਿਰ ਕੈਪਟਨ ਮੈਨਜ਼ੀਜ਼ ਅਪਣਾ ਇਕ ਸੂਹਾ ਭੈਣੀ ਸਾਹਿਬ ਇਸੇ ਸਾਲ ਭੇਜਿਆ ਸੀ ਜਿਸ ਅਨੁਸਾਰ ਸ੍ਰਦਾਰ ਮੰਗਲ ਸਿੰਘ (ਪਟਿਆਲੇ ਵਾਲੇ) ਨੇ ਸਤਿਗੁਰੂ ਜੀ ਨੂੰ ਦਸਿਆ ਕਿ ਉਸਦੀ ਬਦਲੀ ਫੌਲਪੁਰ ਦੀ ਹੋ ਰਈ ਹੈ ਜਿਥੋਂ ਉਹ ਉਨਾਂ (ਗੁਰੂ ਰਾਮ ਸਿੰਘ ਜੀ) ਨੂੰ ੨੦੦ ਰੁਪਿਆ ਮਾਹਵਾਰ ਭੇਜਿਆ ਕਰੇਗਾ।

ਗਿ: ਗਿਆਨ ਸਿੰਘ ਦੇ ਸ਼ਬਦਾਂ ਵਿਚ ਪਹਿਲਾਂ ਦਸਿਆ ਜਾ ਚੁਕਾ ਹੈ ਕਿ ਸਤਿਗੁਰੂ ਰਾਮ ਸਿੰਘ ਦੇ ਪ੍ਰਚਾਰ ਨੂੰ ਆਮ ਜਨਤਾ ਨੇ ਬੜੀ ਛੇਤੀ ਕਬੂਲਿਆ। ਲੋਕੀ ਕੁਰਹਿਤਾਂ ਛਡਕੇ ਅੰਮ੍ਰਿਤ ਛਕ ਕੇ ਸਿੰਘ ਸਜਣੇ ਸ਼ੁਰੂ ਹੋ ਗਏ ਸਨ। ਫਲ ਸਰੂਪ ਪਿੰਡਾਂ ਦੇ ਪਿੰਡ ਨਾਮਧਾਰੀ ਬਣਨ ਲਗ ਪਏ ਸਨ। ਕਸਬਿਆਂ ਤੇ ਚੰਗੇ ਸ਼ਹਿਰਾਂ ਦੇ ਲੋਕ ਵੀ ਪਿਛੇ ਨਹੀਂ ਸਨ। ਮੌਲਵੀ ਗੁਲਾਮ ਭੀਖ ਜਲੰਧਰੀ

ਤਾਰੀਖ ਵਾਕਰੀ ਵਿਚ ਇਸ ਬਾਰੇ ਵੰਗੇ ਵਿਸਤਾਰ ਨਾਲ ਲਿਖਦਾ ਹੋਇਆ ਕਹਿੰਦਾ ਹੈ ਕਿ –"ਇਸ ਮੁਜਦ ਦੀ ਜਿੰਦਗੀ ਮਾਂ ਲਾਏਂ ਕੂਕਾ ਹੋਗਿਆ।" ਪਰ ਅੰਗਜਰੇਅਫਸਰ ਇਹ ਗਲ ਮੰਨਣ ਨੂੰ ਤਿਆਰ ਨਹੀਂ ਸਨ। ਕੈਪਟਨ ਮੈਨਜੀਦੀ ਇਤਲਾਹ ਅਨੁਸਾਰ ੧੮੬੩ ਵਿਚ ਸਿਰਫ ੪੦,੦੦੦ ਕੂਕੇ ਹੀ ਸਨ। ਜਦ ਕਿ ਸਤੰਬਰ ੧੮੬੬ ਦਾ ਮੇਜਰ ਪਰਕਿਨਜ਼ ਦਾ ਅਨੁਮਾਨ ੬੦,੦੦੦ ਤੋਂ ਵਧ ਨਹੀਂ ਸੀ। ਇਸੇ ਸਾਲ ਦੇ ਅਕਤੂਬਰ ਵਿਚ ਕੈਪਟਨ ਫੂਲੌਕ ਦੀ ਰਿਪੋਰਟ ਸੀ ਕਿ ਗੁਰੂ ਰਾਮ ਸਿੰਘ ਜੀ ਨੇ ਸਿਆਲਕੋਟ ਦੇ ਇਲਾਕੇ ਵਿਚ ੮੦,੦੦੦ ਮਾਲਾ ਵੰਡੀ ਸੀ। ਮਾਲਾ ਨਵੇਂ ਬਣੇ ਕੂਕੇ ਨੂੰ ਹੀ ਦਿਤੀ ਜਾਂਦੀ ਸੀ ਜਿਸਦਾ ਭਾਵ ਇਹ ਸਮਝਣਾ ਚਾਹੀਦਾ ਹੈ ਕਿ ਜੇ ਸਿਰਫ ਸਿਆਲਕੋਟ ਦੇ ਇਲਾਕੇ ਵਿਚ ਨਾ ਸਹੀ ਤਾਂ ਵੀ ਉਸ ਸਮੇਂ ਵਿਚ ਇਨੇ ਕੂਕੇ ਨਵੇਂ ਬਣੇ ਸਨ। ਪੁਰਾਣੀ ਗਿਣਤੀ ਮਾਲਾ ਲੈਣ ਵਾਲਿਆਂ ਵਿਚ ਸ਼ਾਮਲ ਨਹੀਂ ਹੋਣੀ ਚਾਹੀਦੀ। ਕੈਪਟਨ ਵਾਲ ਅਨੁਸਾਰ ਉਸ ਸਮੇਂ ੨੦੦੦ ਦੇ ਲਗ ਪਗ ਕੂਕਾ ਤਾਂ ਗੁਜਰਾਂਵਾਲੇਵਿਚ ਵੀ ਸੀ ਤੇ ਮੇਜਰ ਪਰਕਿਨਜ਼ ਦੇ ਅਨੁਮਾਨ ਅਨੁਸਾਰ ਇਨਾਂ ਕੁ ਲੁਧਿਆਣੇ ਵਿਚ ਵੀ ਸੀ। ਨੈਪਾਲ ਦੇ ਰਾਣੇ ਜੰਗ ਬਹਾਦਰ ਨੇ ੧੮੭੧ ਵਿਚ ਅੰਗਰੇਜ ਰੈਜੀਡੈਂਟ ਨੂੰ ਪੰਜਾਬ ਦੇ ਕੂਕਿਆਂ ਦੀ ਗਿਣਤੀ ੩੦੦੦੦੦ (ਤਿੰਨ ਲਖ) ਦਸੀ ਸੀ ਜਿਸ ਤੋਂ ਮਹਾਰਾਜਾ ਆਪ ਵੀ ਪ੍ਰਭਾਵਤ ਸੀ।

ਸਤਿਗੁਰੂ ਰਾਮ ਸਿੰਘ ਜੀ ਦੀ ਹਜੂਰੀ ਵਿਚ ਦੋ ਹੋਲੇ ਅਨੰਦਪੁਰ ਵਿਚ ਕੀਤੇ ਗਏ ਸਨ। ਪਹਿਲਾਂ ੧੮੬੭ ਵਿਚ ਤੇ ਦੂਜਾ ੧੮੭੧ ਵਿਚ। ਪਹਿਲੇ ਹੋਲੇ ਬਾਰੇ ਸਰਕਾਰੀ ਲਿਖਤਾਂ ਵਿਚ ਕਾਫੀ ਚਰਚਾ ਕੀਤੀ ਮਿਲਦੀ ਹੈ ਪਰ ਦੂਜੇ ਬਾਰੇ ਕੋਈ ਖਾਸ ਵਰਨਣ ਨਹੀਂ ਹੈ। ਇਸ ਪਹਿਲੇ ਹੋਲੇ ਤੇ ਬਹੁਤ ਕੂਕੇ ਅਨੰਦ ਪੁਰ ਪੁਜੇ ਸਨ। ਇਥੇ ਨਾਮਧਾਰੀ ਹਾਜ਼ਰੀ ਬਾਰੇ ਸਰਕਾਰੀ ਅਫਸਰਾਂ ਦੇ ਬਿਆਨਾਂ ਵਿਚ ਵੀ ਲਹਤੇ ਦਾ ਫਰਕ ਹੈ। ਹੁਸ਼ਿਆਰ ਪੁਰ ਪੁਲਸ ਦਾ ਇਨਸਪੈਕਟਰ ਜੋ ਇਸ ਮੇਲੇ ਵਿਚ ਵਿਸ਼ੇਸ਼ ਤੌਰ ਤੇ ਇਤਲਾਹ ਇਕੱਠੀ ਕਰਨ ਲਈ ਲਾਇਆ ਗਿਆ ਸੀ, ਫਜ਼ਲ ਹੁਸੈਨ ਮੇਲੇ ਵਿਚ ਕੂਕਿਆਂ ਦੀ ਗਿਣਤੀ ੮੦੦੦ ਲਿਖਦਾ ਹੈ ਜਿਨਾ ਵਿਚੋਂ ਦੋ ਤਿਹਾਈ ਨੌ ਜਵਾਨ ਤੇ ਇਕ ਤਿਹਾਈ ਔਰਤਾਂ ਸਨ ਪਰ ਲਾਹੌਰ ਦਾ ਡਿਪਟੀ ਇਨਸਪੈਕਟਰ ਜਰਨਲ (ਪੁਲਸ) ਕਰਨਲ ਮੈਕਐਂਡਰੀਊ ਕਹਿੰਦਾ ਹੈ, ਕਿ ਗੁਰੂ ਜੀ ਨਾਲ ਕੇਵਲ ੨੦ ਕੁ ਘੋੜ ਸਵਾਰ ਤੇ ੨੫੦੦ ਪੈਦਲ ਯਾਤਰੂ ਸਨ। ਅਗੇ ਚਲਕੇ ਇਹੋ ਕਰਨਲ ਕਹਿੰਦਾ ਹੈ ਕਿ ਸ਼ਾਮਿਆਨੇ ਹੇਠ ਬੈਠੇ ਸਿਖਾਂ ਦੀ ਗਿਣਤੀ ੪੦੦੦ ਦੇ ਲਗ ਭਗ ਸੀ।

ਗੁਰੂ ਕੀ ਨਗਰੀ ਅੰਮ੍ਰਿਤਸਰ ਵਿਚ ਹਰ ਮੰਦਰ ਸਾਹਿਬ ਦੇ ਕੋਲ ਇਕ ਬੁਚੜਖਾਨਾਂ ਅੰਗ੍ਰੇਜ ਸਰਕਾਰ ਵਲੋਂ ਅਖਾਉਤੀ ਸਿਖ ਆਗੂਆਂ ਦੀ ਪ੍ਰਵਾਨਗੀ ਨਾਲ ਖੋਲਿਆ ਗਿਆ ਸੀ। ਸਰੋਵਰ ਦੀ ਪਵਿਤ੍ਰਤਾ ਭੰਗ ਹੋਣ ਲਗ ਪਈ ਸੀ। ਇਹ ਅੰਗ੍ਰੇਜ ਲੋਕ ਜੁਤੀਆਂ ਪਾਕੇ ਦ੍ਰਬਾਰ ਸਾਹਿਬ ਦੀ ਪ੍ਰਕਰਮਾ ਵਿਚ ਫਿਰਨ ਲਗ ਪਏ ਸਨ। ਬਹੁਤੇ ਸਿਖਾਂ ਨੇ ਹਿਕਾਂ ਤੇ ਲੂਣ ਪਿਸਾਉਣਾ ਸਵੀਕਾਰ ਕਰ ਲਿਆ ਸੀ, ਪਰ ਕੂਕੇ ਮੈਦਾਨ ਵਿਚ ਨਿਤਰੇ ਤੇ ਉਨ੍ਹਾਂ ਨੇ ੧੪ ਜੂਨ ੧੮੭੧ ਦੀ ਰਾਤ ਨੂੰ ਬੁਚੜ ਖਾਨੇ ਤੇ ਹਮਲਾ ਕੀਤਾ। ਚਾਰ ਬੁਚੜ ਮਾਰੇ ਗਏ ਤੇ ਤਿੰਨ ਅਧਮੋਏ ਰਹਿ ਗਏ। ਪੁਲਸ ਦੋਸ਼ੀਆਂ ਨੂੰ ਲਭਣ ਤੋਂ ਅਸਮਰਥ ਰਹੀ ਜਿਸ ਕਾਰਨ ੧੨ ਬੇਦੋਸੇ ਬੰਦਿਆਂ ਨੂੰ ਤਸੀਹੇ ਦੇ ਕੇ ਉਨ੍ਹਾਂ ਤੋਂ ਦੋਸ਼ ਮੰਨਵਾਕੇ ਫਾਂਸੀ ਦੀ ਸਜਾ ਦੇਣ ਦਾ ਫੈਸਲਾ ਕਰ ਲਿਆ ਗਿਆ। ਮਿਸ ਤਿਆਰ ਕਰਕੇ ਸ਼ੈਸ਼ਨ ਜਜ ਕੋਲ ਭੇਜੀ ਜਾ ਚੁਕੀ ਸੀ। ਇਸੇ ਸਮੇ ਵਿਚ ਅਸਲੀ ਦੋਸ਼ੀ ਸਿੰਘ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨੂੰ ਭੈਣੀ ਸਾਹਿਬ ਗਏ। ਸਤਿਗੁਰੂ ਜੀ ਨੇ ਦੋਸ਼ੀਆਂ ਨੂੰ ਹੁਕਮ ਕੀਤਾ ਕਿ ਉਹ ਅੰਮ੍ਰਿਤਸਰ ਵਿਚ ਤਸੀਹੇ ਝਲ ਰਹੇ ਬੇਦੋਸ਼ਿਆਂ ਨੂੰ ਛੁਡਾਉਣ ਹਿਤ ਆਪ ਪੇਸ਼ ਹੋਕੇ ਅਪਨਾ ਦੋਸ਼ ਸਵੀਕਾਰ ਕਰਨ।

ਪੁਲਸ ਇਸ ਮੁਕਦਮ ਵਿਚ ਅਸਵਲ ਰਹੀ ਸੀ ਤੇ ਹੁਣ ਪੁਲਸ ਅਫਸਰ ਇਹ ਕਿਵੇਂ ਚਾਹੰਦੇ ਕਿ ਕਾਗਜਾਂ ਵਿਚ ਸਿੰਘਾਂ ਦੇ ਆਪ ਪੇਸ਼ ਹੋਣ ਦੀ ਗਲ ਲਿਖ ਕੇ ਉਹ ਕਲੰਕ ਲੁਆਉਣ। ਉਨ੍ਹਾਂ ਨੇ ਗਲ ਘੜ ਲਈ ਕਿ ਰਾਇਕੋਟ ਦੇ ਮਹੱਲੇ ਪਿਛੋਂ ਦੋਸ਼ੀਆਂ ਦਾ ਸੁਰਾਗ ਮਿਲਨ ਤੇ ਪੁਲਸ ਨੇ ਦੋਸ਼ੀ ਸਿੰਘ ਲਭੇ ਹਨ । ਇਸ ਘਟਨਾ ਬਾਰੇ ੧੯੮੩ ਵਿਚ ਪੰਜਾਬ ਯੂਨੀ ਵਰਸ਼ਟੀ ਦੇ ਅਧਿਆਪਕ ਡਾ. ਲਾਈਟਨਰ ਦੀ ਪ੍ਰਵਾਨਗੀ ਨਾਲ ਛਪੇ ਇਕ ਗ੍ਰੰਥ ਗੁਰੂ ਸਿੰਘ ਇਤਹਾਸ ਵਿਚ ਵੀ ਕਾਫੀ ਵਿਸਥਾਰ ਨਾਲ ਲਿਖਿਆ ਗਿਆ ਹੈ। ਇਕ ਦਿਨ ਲੁਧਿ-ਆਣੇ ਸਿੰਘਾਂ ਦਾ ਦਿਵਾਨ ਲਗਾ ਸੀ ਅਤੇ ਭਜਨ ਹੋ ਰਿਹਾ ਸੀ ਬਾਬਾ ਰਾਮ ਸਿੰਘ ਜੀ ਨੇ ਆਖਿਆ ਸਿੰਘੋ ਅੰਮ੍ਰਤਸਰ ਵਿਚ ਵਿਚਾਰਿਆਂ ਖਤ੍ਰੀਆਂ ਨੂੰ ਬੜਾ ਦੁਖ ਪਹੁੰਚ ਰਿਹਾ ਹੈ ਜੋ ਤੁਹਾਥੀਂ ਗੁਰੂ ਦਾ ਭਾਣਾ ਵਰਤ ਗਿਆ ਹੈ ਤਾਂ ............ ਤਾਂ ਦੋ ਵੇਰਾਂ ਤਾਂ ਨਹੀ ਮਰੀਦਾ। ਗੁਰੂ ਸਿੰਘ ਇਤਹਾਸ ਦੇ ਲੇਖਕ ਅਨੁਸਾਰ "ਸੋ ਕਈ ਸਿੰਘ ਉਠੇ ਪਰ ਬੀਕਾ ਸਿੰਘ (ਬੀਹਲਾ ਸਿੰਘ) ਜਟ ਨਾਰਲੀ ਦਾ ਹਾਕਮ ਸਿੰਘ ਖਤ੍ਰੀ ............ ਇਨ੍ਹਾਂ ਸਾਹਿਬਾਂ ਨੂੰ ਆਖਿਆ ਇਹ ਭਾਣਾਂ ਅਸਾਂ ਇਸ ਲਈ ਵਰਤਾ-...ਇਆ ਹੈ ਜੋ ਗੋਹਤਿਆ ਬੰਦ ਹੋ ਜਾਏ। ਜਾਂ ਇਹਨਾਂ ਸਾਰੇ ਪੂਰੇ ਪਤੇ ਦਿਤੇ ਤੂੜੀ ਦੀਆਂ ਧੜਾਂ ਵਿਚੋਂ ਓਹ ਟੋਕੇ ਅਤੇ ਇਕ ਤਲਵਾਰ ਲਹੂ ਦੀ ਭਿਜੀ ਕਢ ਵਿਖ਼ਾਈ ਇਨ੍ਹਾਂ ਨੂੰ ਅੰਮ੍ਰਤਸਰ ਵਿਚ ਫਾਹੇ ਦਾ ਹੁਕਮ ਹੋਯਾ, ਅਤੇ ਇਹ ਰਾਜੀ ਖੁਸ਼ੀ ਸਨਾਨ ਧਿਆਨ ਕਰਕੇ ਵਾਹਿਗੁਰੂ ਦਾ ਨਾਉਂ ਜਪਦੇ ਫਾਂਸੀ ਚੜ ਗਏ" । ............ ਪਰ ਇਸ ਭਾਵ ਦੀ ਕੋਈ ਲਿਖਤ ਸਰਕਾਰੀ ਲਿਖਤਾਂ, ਖਬਰਾਂ ਜਾਂ ਇਤਲਾਹ ਆਦ ਵਿਚੋਂ ਨਹੀਂ ਮਿਲਦੀ। ਦੂਜੇ ਪਾਸੇ ਅੰਬਾਲੇ ਦਾ ਕਮਿਸ਼ਨਰ ਮੈਕਨਬ ੯ ਫਰਵਰੀ ਦੇ ਟਾਈਮਜ਼ (ਲੰਡਨ) ਵਿਚ ਛਪੀ ਆਪਣੀ ਚਿਠੀ ਵਿਚ ਦਬੀ ਜ਼ਬਾਨੇ ਇਹ ਮੰਨਦਾ ਹੈ ਕਿ ਅੰਮ੍ਰਤ-ਸਰ ਵਿਚ ਪੁਲਸ ਦੋਸ਼ੀਆਂ ਨੂੰ ਲਭਣ ਤੋਂ ਅਸਮਰਥ ਰਹੀ ਸੀ ਤੇ ਅੰਮ੍ਰਤਸਰ ਦੇ ਹਮਲੇ ਪਿਛੋਂ ਤੇ ਰਾਇ ਕੋਟ ਦੇ ਹਮਲੇ ਤੋਂ ਪਹਿਲਾਂ ਦੋਸ਼ੀ ਭੈਣੀ ਸਾਹਿਬ ਗਏ ਸਨ । ਭਾਵੇਂ ਉਸਨੇ ਆਪ ਪੇਸ਼ ਹੋਣ ਵਾਲੀ ਗਲ ਦਾ ਜ਼ਿਕਰ ਇਥੇ ਵੀ ਨਹੀ ਕੀਤਾ ਫਿਰ ਵੀ ਕਈ ਗਲਾਂ ਜੋ ਸਰਕਾਰੀ ਕਿਤਾਬਾਂ ਵਿਚ ਨਹੀਂ ਆਈਆਂ ਉਸਨੇ ਕਰ ਦਿਤੀਆਂ ਹਨ।

ਜਿਸ ਤਰਾਂ ਅੰਮ੍ਰਤਸਰ ਦੀ ਦੀਵਾਲੀ ਪ੍ਰਸਿਧ ਹੈ ਇਸੇ ਤਰਾਂ ਮਾਘੀ ਦਾ ਮੇਲਾ ਮੁਕਤਸਰ ਦਾ ਹੀ ਮੰਨਿਆਂ ਗਿਆ ਹੈ। ਸਰਕਾਰ ਨੇ ਕੂਕਿਆਂ ਤੋਂ ਕੁਛ ਖਤਰਾ ਅਨੁਭਵ ਕਰਦਿਆਂ ਸਤਿਗੁਰੂ ਰਾਮ ਸਿੰਘ ਜੀ ਦੇ ੧੮੭੨ ਦੀ ਮਾਘੀ ਤੇ ਮੁਕਤਸਰ ਜਾਣ ਤੇ ਪਾਬੰਦੀ ਲਾ ਦਿਤੀ ਸੀ। ਇਸ ਤੇ ਇਹ ਮੇਲਾ ਭੈਣੀ ਸਾਹਿਬ ਲਾਉਣ ਦਾ ਹੀ ਫੈਸਲਾ ਕੀਤਾ ਗਿਆ ਸੀ । ਸਰਕਾਰੀ ਰਿਪੋਰਟਾਂ ਅਨੁਸਾਰ ਇਹ ਮੇਲਾ ੧੦ ਜਨਵਰੀ ੧੮੭੨ ਨੂੰ ਸ਼ੁਰੂ ਹੋਇਆ ਤੇ ੧੨ ਨੂੰ ਜਾਂ ੧੩ ਨੂੰ ਸਮਾਪਤ ਹੋਇਆ ਕਿਉਂਕਿ ਸੰਗਤਾਂ ੧੩ ਨੂੰ ਵਾਪਸ ਹੋਣੀਆਂ ...ਸ਼ੁਰੂ ਹੋਈਆਂ। ਅੰਬਾਲੇ ਦਾ ਕਮਿਸ਼ਨਰ ਫੋਰਸਿਥ ਕਹਿੰਦਾ ਹੈ ਕਿ ਉਸਨੂੰ ਪ੍ਰਾਪਤ ਹੋਈ ਸੂਚਨਾਂ ਅਨੁਸਾਰ ਭੈਣੀ ਸਾਹਿਬ ਤਕ-ਰੀਬਨ ੨੦੦ ਕੂਕਾ ਆ ਰਿਹਾ ਸੀ ਪਰ ਸਾਹਨੇਵਾਲ ਦਾ ਡਿਪਟੀ ਇਨਸਪੈਕਟਰ ਪੁਲਸ ਸਰਫਰਾਜ਼ ਖਾਂ ਹਾਜ਼ਰੀ ੧੦੦੦ (ਇਕ ਹਜ਼ਾਰ) ਦਸਦਾ ਹੈ। ਗੁਰੂ ਰਾਮ ਸਿੰਘ ਦੇ ਬਿਆਨਾ ਵਿਚ ਵੀ ਇਹ ਹਾਜਰੀ ਇਨੀ ਹੀ ਦਸੀਗਈ ਹੈ।

ਸਰਕਾਰੀ ਲਿਖਤਾਂ ਅਨੁਸਾਰ ੧੩ ਜਨਵਰੀ ਨੂੰ ਲੋਕ ਘਰੋ ਘਰੀ ਤੁਰ ਗਏ ਸਨ ਪਰ ਕੁਛ ਕੂਕੇ ਬਾਗੀ ਹੋਗਏ। ਇਹਨਾਂ ਬਾਗੀਆਂ ਦਾ ਮਹੱਤਵ ਕੀ ਸੀ? ਸਰਕਾਰ ਨੇ ਇਸ ਨੂੰ ਆਪਣੀਆਂ ਐਨਕਾਂ ਵਿਚੋਂ ਹੋਰ ਰੰਗ ਨਾਲ ਵੇਖਿਆ। ਉਸਦੇ ਅਫਸਰਾਂ ਤੇ ਅਗੋਂ ਉਹਨਾਂ ਦੇ ਝੋਲੀ ਚੁਕਾਂ ਨੇ ਅਜਿਹੀਆਂ ਖਬਰਾਂ ਘੜੀਆਂ ਜਾਪਦੀਆਂ ਹਨ ਜਿਨਾਂ ਵਿਚ ਸ਼ਾਇਦ ਹੀ ਥੋੜਾ ਬਹੁਤਾ ਸਚ ਹੋਵੇ। ਰਿਪੋਰਟਾਂ ਅਨੁਸਾਰ ਹਮਲਾ ਅਸਲ ਵਿਚ ਨਾਭਾ ਆਦ ਤੇ ਹੋਣਾ ਸੀ ਪਰ ਮਲੇਰ ਕੋਟਲੇ ਦੀ ਵਾਰੀ ਪਹਿਲਾਂ

ਇਸ ਖਿਆਲ ਨਾਲ ਲਿਆਂਦੀ ਗਈ ਕਿ ਕੋਟਲੇ ਦਾ ਨਾਜ਼ਮ ਉਥੇ ਹੈ ਨਹੀਂ ਤੇ ਕੋਟਲਾ ਉਂਜ ਵੀ ਇਕ ਕਮਜ਼ੋਰ ਰਿਆਸਤ ਹੈ। ਜੇ ਇਥੇ ਹਥਿਆਰ ਪ੍ਰਾਪਤੀ ਲਈ ਸਫਲਤਾ ਹੋ ਜਾਂਦੀ ਤਾਂ ਫਿਰ ਲਹੌਰ ਤੇ ਫਿਰੋਜ਼ਪੁਰ, ਨਾਭਾ, ਪਟਿਆਲਾ ਤੇ ਜੀਂਦਵਲ ਵੀ ਬਗਾਵਤ ਕੀਤੀ ਜਾਣੀ ਸੀ। ਪਰ ਭੈਣੀ ਸਾਹਿਬ ਤੋਂ ਤੁਰਨ ਸਮੇ ਸਿੰਘਾਂ ਦੀ ਪ੍ਰਸਪਰ ਗੋਂਦ ਤੋਂ ਅਜਿਹੀ ਕਿਸੇ ਗਲ ਦੀ ਪੁਸ਼ਟੀ ਨਹੀ ਹੁੰਦੀ। ਪਟਿਆਲੀਆਂ ਦਾ ? ਦਰਬਾਰੀ ਤੇ ਰਾਮ ਨਗਰ ਦਾ ਨੰਬਰਦਾਰ ਪੰਜਾਬ ਸਿੰਘ ਆਪਣੇ ਬਿਆਨ ਵਿਚ ਕਹਿੰਦਾ ਹੈ ਕਿ ਉਸਨੇ ਕੂਕਿਆਂ ਤੋਂ ਸੁਣਿਆਂ ਸੀ ਕਿ ਕੋਟਲੇ ਤੇ ਹਮਲਾ ਕਰਨ ਦਾ ਮੰਤਵ ਗਊ ਘਾਤਕਾਂ ਦਾ ਖਾਤਮਾਂ ਕਰਨਾਂ ਹੈ। ਹਮਲੇ ਦਾ ਅਸਲ ਕਾਰਨ ਵੀ ਇਹੋ ਸੀ। ਗੁਰਮੁਖ ਸਿੰਘ ਫਰਵਾਹੀ ਦਾ ਨੰਬਰ ਦਾਰ ਹੋਣ ਕਾਰਨ ਮੁਆਮਲਾ ਤਾਰਨ ਮਲੇਰ ਕੋਟਲੇ ਆ ਰਿਹਾ ਸੀ। ਉਸਨੇ ਇਕ ਮਾੜੇ ਜਿਹੇ ਬਲਦ ਤੇ ਸਬਜੀ ਲਦ ਕੇ ਉਪਰ ਇਕ ਮੁਸਲ ਮਾਨ ਨੂੰ ਬੈਠਾ ਦੇਖਕੇ ਥਲੇ ਉਤਰ ਜਾਣ ਦੀ ਬੇਨਤੀ ਕੀਤੀ ਕਿਉਂਕਿ ਬਲਦ ਭਾਰ ਨਾਲ ਮਰ ਰਿਹਾ ਸੀ। ਮੁਸਲਮਾਨ ਨੇ ਇਸ ਨੂੰ ਕੁਛ ਹੋਰ ਅਰਥਾਂ ਵਿਚ ਲਿਆ। ਬੁਰਾ ਭਲਾ ਕਹਿਣ ਪਿਛੋਂ ਉਸਨੂੰ ਕੁਤਵਾਲੀ ਲਿਜਾਕੇ ਕੁਟ ਮਾਰ ਵੀ ਕਰ ਲਈ ਤੇ ਬਲਦ ਨੂੰ ਉਸਦੇ ਸਾਹਮਣੇ ਹੀ ਜ਼ਿਬਹ ਕਰ ਦਿਤਾ।

ਗੁਰਮੁਖ ਸਿੰਘ ਨੂੰ ਪਤਾ ਸੀ ਕਿ ਭੈਣੀ ਸਾਹਿਬ ਸਿੰਘ ਇਕਠੇ ਹੋ ਰਹੇ ਸਨ ਉਹ ਸਿਧਾ ਉਥੇ ਪੁਜਾ ਤੇ ਮੇਲੇ ਵਿਚ ਆਕੇ ਆਪਣੀ ਸਜਰੀ ਹਡ ਬੀਤੀ ਸੁਣਾਈ ਜਿਸ ਤੇ ਸਿੰਘਾਂ ਨੇ ਰੋਹ ਵਿਚ ਆ ਕੇ ਮਲੇਰ ਕੋਟਲਾ ਸੋਧਨ ਦਾ ਫੈਸਲਾ ਕਰਲਿਆ ਭੋਗ ਪੈਣ ਪਿਛੋਂ ਹੀਰਾ ਸਿੰਘ ਨੇ ਲੀਕ ਖਿਚ ਕੇ ਕਿਹਾ ਕੇ ਕਿ ਜਿਸਨੇ ਸਿਰ ਦੇਣਾ ਹੈ ਉਹ ਇਧਰ ਆਵੇ। ਜਿਸ ਤੇ ਹੌਲੀ ਹੌਲੀ ਉਨ੍ਹਾਂ ਦਾ ਜਥਾ ਕਾਇਮ ਹੋ ਗਿਆ, ਗੁਰਮੁਖ ਸਿੰਘ ਵੀ ਇਸੇ ਵਿਚ ਸੀ।

ਇਸ ... ਕਿੰਨ ਆਦਮੀ ਸਨ? ਇਸ ਬਾਰੇ ਵੀ ਪੂਰਾ ਪਤਾ ਕਿਸੇ ਨੂੰ ਨਹੀ। ਪਿੰਡ ਦੇ ਨੰਬਰਦਾਰ ਦੇ ਬਿਆਨਾਂ ਵਿਚ ਇਹ ਸਿੰਘ ੧੦੦ ਦਸੇ ਗਏ ਹਨ ਹਮਲੇ ਦਾ ਪਿਛਲਾ ਇਤਹਾਸ ਦਸਦਿਆਂ ਕਾਵਨ ਵੀ ਇਕ ਸੌ ਕਹਿੰਦਾ ਹੈ ਪਰ ਲੁਧਿਆਣੇ ਦਾ ਪੁਲਸ ਕਪਤਾਨ ਮੇਜਰ ਪਰਕਿਨਜ ੬ ਫਰਵਰੀ ੧੮੭੨ ਨੂੰ ਮੇਜਰ ਬੈਮਫੀਲਡ (ਇਨਸਪੈਕਟਰ ਜਨਰਲ ਪੁਲਸ ਪੰਜਾਬ) ਨੂੰ ਲਿਖੀ ਗਈ ਚਿਠੀ ਵਿਚ ੮੦ ਦਸਦਾ ਹੈ ਪਰ ਲਹਿਣਾ ਸਿੰਘ ਤਹਿਸੀਲ ਦਾਰ ਜੋ ਗੁਰੂ ਰਾਮ ਸਿੰਘ ਨੂੰ ਕਾਵਨ ਦਾ ਸੁਨੇਹਾ ਦੇਣ ਲਈ ਉਚੇਚਾ ਭੇਜਿਆ ਗਿਆ ਸੀ, ਇਹਨਾਂ ਸਿੰਘਾਂ ਦੀ ਗਿਣਤੀ ੩੦੦ ਲਿਖਦਾ ਹੈ। ਸਰਕਾਰ ਪਖੀ ਅਖਬਾਰ ਇੰਗਲਿਸ਼ਮੈਨ ੨੫ ਜਨਵਰੀ ਦੇ ਪ੍ਰਚੇ ਵਿਚ ਇਹ ਗਿਣਤੀ ੨੦੦ ਲਿਖਦਾ ਹੈ ਫਿਰ ਉਹੀ ਕਾਵਨ ਆਪਣੀ ੧੭ ਜਨਵਰੀ ਦੀ ਕਮਿਸ਼ਨਰ ਅੰਬਾਲਾ ਵਲ ਲਿਖੀ ਚਿਠੀ ਵਿਚ ਬਾਗੀ ਸਿੰਘਾਂ ਦੀ ਗਿਣਤੀ ੬੦ ਤੋਂ ੧੦੦ ਦੇ ਵਿਚਕਾਰ ਲਿਖਦਾ ਹੈ। ਪਰ ਅਸਲ ਵਿਚ ਕਰੀਬ ੧੪੦ ਸਿੰਘ ਸਨ।

ਇਹਨਾਂ ਸਿੰਘਾਂ ਦੇ ਭੈਣੀ ਸਾਹਿਬ ਤੋਂ ਤੁਰਨ ਤੋਂ ਪਹਿਲਾਂ ਸਤਿਗੁਰੂ ਜੀ ਨੂੰ ਪਤਾ ਲਗਾ ਕਿ ਕੁਛ ਸਿੰਘ ਬਾਗੀ ਹੋ ਗਏ ਹਨ। ਉਹਨਾਂ ਨੇ ਸੂਬਾ ਲਖਾ ਸਿੰਘ ਨੂੰ ਭੇਜਿਆ ਕਿ ਉਹ ਇਹਨਾਂ ਨੂੰ ਸਮਝਾਵੇ ਪਰ ਉਸਦੀ ਵੀ ਪੇਸ਼ ਨਾ ਗਈ। ਫੇਰ ਸਤਿਗੁਰਾਂ ਆਪ ਆ ਕੇ ਗਲ ਵਿਚ ਪਲਾ ਪਾਕੇ ਅਰਜ ਕੀਤੀ ਪਰ ਸਿੰਘਾਂ ਕਿਹਾ ਕਿ ਉਨ੍ਹਾਂ ਨੂੰ ਗੁਰੂ ਤੇਗ ਬਹਾਦਰ ਜੀ ਦਾ ਹੁਕਮ ਲਗਾ ਹੈ ਗਊਆਂ ਖਾਤਰ ਸੀਸ ਦੇਣੇ ਹਨ। ਫਿਰ ਸਤਿਗੁਰੂ ਜੀ ਨੇ ਉਹਨਾਂ ਨੂੰ ਘਰੀ ਜਾਣ ਵਾਸਤੇ ਮਜ਼ਬੂਰ ਨਾਂ ਕੀਤਾ। ਪੁਲਸ ਇਨਸਪੈਕਟਰ ਸਰਫਰਾਜ ਖਾਂ ਪਿੰਡ ਵਿਚ ਮੌਜੂਦ ਸੀ ਉਸਨੂੰ ਸੂਚਨਾਂ ਦਿਤੀ ਗਈ ਕਿ ਕੁਛ ਸਿੰਘ ਬਾਗੀ ਹੋ ਗਏ ਹਨ ਤੇ ਉਹਨਾਂ ਦੇ ਇਰਾਦੇ ਠੀਕ ਨਹੀ। ਪੰਜਾਬ ਸਰਕਾਰ ਦੇ ਸਕਤਰ ਲੇਪਲ ਗਰਿਫਨ ਨੂੰ ਲਿਖਣ ਵੇਲੇ ੧ਫਰਵਰੀ ਦੀ ਚਿਠੀ ਵਿਚ

ਮੈਕਨਬ ਕਹਿੰਦਾ ਹੈ ਕਿ ਗੁਰੂ ਰਾਮ ਸਿੰਘ ਨੇ ਪੁਲਸ ਨੂੰ ਸੂਚਨਾਂ ਆਪਣੇ ਆਪ ਨਹੀ ਦਿਤੀ ਸਗੋਂ ਪੁਲਸ ਦੇ ਪੁਛਣ ਤੇ ਦਿਤੀ ਹੈ। ਦੂਜੇ ਪਾਸੇ ਲੁਧਿਆਣੇ ਦਾ ਡਿਪਟੀ ਕਮਿਸ਼ਨਰ ਕਾਵਨ ਅੰਬਾਲੇ ਦੇਕਮਿਸ਼ਨਰ ਫੋਰਸਿਥ ਨੂੰ ੧੫ ਜਨਵਰੀ ਦੀ ਚਿਠੀ ਵਿਚ ਮੰਨਦਾ ਹੈ ਕਿ ਉਹਨਾਂ ਨੇ ਸੂਚਨਾ ਦਿਤੀ ਸੀ। ਫੋਰਸਿਥ ਅਗੋਂ ਗਰਿਫਨ ਨੂੰ ਲਿਖੀ ਆਪਣੀ ੧੯ ਜਨਵਰੀ ਦੀ ਚਿਠੀ ਵਿਚ ਵੀ ਇਹੋ ਗਲ ਮੰਨਦਾ ਹੈ। ਡਿਪਟੀ ਇਨਸਪੈਕਟਰ ਸਰਫਰਾਜ ਖ਼ਾਂ ਕਹਿੰਦਾ ਹੈ ਕਿ ਉਨ੍ਹਾਂ ਨੇ ਉਸ ਨੂੰ ੧੩ ਬਾਗੀਆਂ ਦੇ ਨਾਂ ਵੀ ਦਿਤੇ ਸਨ। ਸਰਕਾਰ ਪਖੀ ਅਖਬਾਰ 'ਇੰਗਲਿਸ਼ ਮੈਨ ਦੇ ੨੫ ਜਨਵਰੀ ਦੇ ਪਰਚੇ ਅਨੁਸਾਰ ਸਤਿਗੁਰੂ ਜੀ ਨੇ ਲੁਧਿਆਣੇ ਸੂਚਨਾਂ੧੭ ਜਨਵਰੀ ਨੂੰ ਭੇਜ ਦਿਤੀ ਸੀ ਤੇ ਫਰੈਂਡਲ ਆਫ ਇੰਡੀਆ ਕਹਿੰਦਾ ਹੈ ਕਿ ੧੪ ਜਨਵਰੀ ਨੂੰ ਸਤਿਗੁਰੂ ਜੀ ਨੇ ਕਾਵਨ ਨੂੰ ਆਪ ਮਿਲਕੇ ਇਹੋ ਖਬਰ ਦਿਤੀ ਸੀ। ਸਰਕਾਰੀ ਲਿਖਤਾਂ ਅਨੁਸਾਰ ਸੂਬਾ ਲਖਾ ਸਿੰਘ ਇਤਲਾਹ ਦੇਣ ਆਇਆ ਹੋਇਆ ਹੀ ਲੁਧਿਆਣੇ ਗ੍ਰਿਫਤਾਰ ਕਰ ਲਿਆ ਗਿਆ ਸੀ।

ਭੈਣੀ ਸਾਹਿਬ ਤੋਂ ਤੁਰਨ ਪਿਛੋਂ ਇਹ ਸਿੰਘ ਰਾਮ ਪੁਰ ਦੇ ਰਸਤੇ ਪੈ ਗਏ। ਰਾਮਪੁਰ ਪਟਿਆਲਾ ਰਿਆਸਤ ਵਿਚ ਸੀ। ਜੇ ਸਰਕਾਰ ਨੇ ਬਗਾਵਤ ਰੋਕਣੀ ਹੁੰਦੀ ਤਦ ਇਨ੍ਹਾਂ ਸਿੰਘਾਂ ਦੇ ਭੈਣੀ ਤੋਂ ਚਲਣ ਤੋਂ ਪਹਿਲਾਂ ਵੀ ਕੁਛ ਪਰਬੰਧ ਕਰ ਸਕਦੀ ਸੀ ਪਰ ਉਥੋਂ ਚਲ ਪੈਣ ਪਿਛੋਂ ਸਰਫਰਾਜ ਖਾਂ ਨੇ ਅਪਣਾ ਸਾਰਜੰਟ ਮਗਰ ਭੇਜਿਆ ਤੇ ਜਦ ਸਾਰਜੰਟ ਆ ਕੇ ਦਸਿਆ ਕਿ ਸਿੰਘ ਰਾਮ ਪੁਰ ਦੀ ਸਰਹੱਦ ਵਿਚ ਪੁਜ ਗਏ ਹਨ ਤਦ ਇਸ ਨੇ ਆਪਣੇ ਗਲੋਂ ਬਲਾ ਟਲੀ ਸਮਝੀ ਤੇ ਆਪ ਉਸ ਇਲਾਕੇ ਦੀ ਪੁਲਸ ਨੂੰ ਖਬਰ ਦੇਕੇ ਲੁਧਿਆਣੇ ਸੂਚਨਾ ਦੇਣ ਚਲਾ ਗਿਆ।

ਭੈਣੀ ਸਾਹਿਬ ਤੋਂ ਤੁਰਕੇ ਇਹ ਸਿੰਘ ਰਬੋਂ ਜਾਕੇ ਰਾਤ ਰਹੇ। ਪੜਾਅ ਬਾਰੇ ਵੀ ਦੋ ਗਵਾਹ ਹਨ। ਮੇਜਰ ਪਰਕਿਨਜ਼ ਮੇਜਰ ਫੈਮਫੀਲਡ ਨੂੰ ਲਿਖੀ ਆਪਣੀ ਉਕਤ ਚਿਠੀ ਵਿਚ ਕਹਿੰਦਾ ਹੈ ਕਿ ਇਹ ਸਿੰਘ ਇਕ ਖੂਹ ਤੇ ਰਹੇ ਸਨ ਜੋ ਅਸਲ ਵਿਚ ਠੀਕ ਹੈ ਪਰ 'ਇੰਗਲਿਸ਼ ਮੈਨ ਕਹਿੰਦਾ ਹੈ-ਨਹੀ ਇਕ ਪੁਰਾਣੇ ਬਾਗ ਵਿਚ ਰਹੇ ਸਨ। ਦੂਜੇ ਦਿਨ ਸ਼ਾਮ ਨੂੰ ਇਹ ਜਥਾ ਮਲੌਦ ਨੂੰ ਤੁਰ ਪਿਆ।

ਮਲੌਦ ਜਾਣ ਦੇ ਕਾਰਨ ਸਰਕਾਰੀ ਲਿਖਤਾਂ ਨੇ ਦੋ ਦਸੇ ਹਨ। ਕਿਉਂਕਿ ਮਲੌਦੀਏ ਸਰਦਾਰ ਵੀ ਸਰਕਾਰ ਦੇ ਝੋਲੀ ਚੁਕ ਸਨ। ਇਸ ਲਈ ਸਰਕਾਰ ਨਹੀਂ ਸੀ ਚਾਹੁੰਦੀ ਕਿ ਉਹਨਾਂ ਤੇ ਕਿਸੇ ਕਿਸਮ ਦਾ ਕਲੰਕ ਲਗੇ। ਸੋ ਰਿਪੋਰਟਾਂ ਵਿਚ ਇਹ ਪ੍ਰਗਟ ਕੀਤਾ ਗਿਆ ਹੈ ਕਿ ਇਕ ਤਾਂ ਕੂਕੇ ਹਥਿਆਰਲੈਣਦੇਲਾਲਚਨਾਲਇਧਿਆਕੇਪਏਦੂਜੇਬਦਲਾ ਲੈਣ। ਕਿਉਂਕਿ ਸਰਦਾਰ ਮਹਾਰਾਜਾ ਪਟਿਆਲਾ ਦਾ ਸਬੰਧੀ ਸੀ ਤੇ ਪਟਿਆਲੀਆਂ ਨੇ ਰਾਇਕੋਟ ਦੇ ਮੁਕਦਮੇ ਵਿਚ ਸਰਕਾਰ ਦੀ ਮਦਦ ਕੀਤੀ ਸੀ। ਉਸ ਮਦਦ ਦਾ ਬਦਲਾ ਸਿੰਘ ਸਰਦਾਰ ਕੋਲੋਂ ਲੈਕੇ ਆਏ ਸਨ। ਪਰ ਅਸਲੀਅਤ ਕੁਛ ਹੋਰ ਸੀ। ਇਹ ਮਲੌਦੀਆ ਸਰਦਾਰ ਇਕ ਵੇਰ ਭੈਣੀ ਸਾਹਿਬ ਗਿਆ ਤੇ ਇਸਨੇ ਸਤਿਗੁਰੂ ਜੀ ਨੂੰ ਕੋਈ ਸੇਵਾ ਪੁਛੀ ਸੀ। ਕੋਲੋਂ ਹੀਰਾ ਸਿੰਘ ਨੇ ਆਖ ਦਿਤਾ ਕਿ ਲੋੜ ਵੇਲੇ ਦਸੀ ਜਾਇਗੀ। ਹੁਣ ਸਿੰਘਾਂ ਨੂੰ ਹਥਿਆਰਾਂ ਦੀ ਲੋੜ ਸੀ ਉਹਨਾਂ ਸੋਚਿਆ ਸਰਦਾਰ ਨੂੰ 'ਸੇਵਾ' ਹੁਣ ਯਾਦ ਕਰਵਾਉਣ ਦਾ ਮੌਕਾ ਹੈ। ਸੋ ਉਹਨਾਂ ਨੇ ਜਾਕੇ ਹਥਿਆਰ ਮੰਗੇ ਪਰ ਸਰਕਾਰ ਤੋਂ ਡਰਦਾ ਸਰਦਾਰ ਮੁਕਰਗਿਆਤੇ ਹਥੋ ਪਾਈ ਹੋ ਪਏ ਹੌਲੀ ਹੌਲੀ ਲੜਾਈ ਵਧ ਗਈਤੇਦੋਹਾਂ ਧਿਰਾਂ ਦਾਨੁਕਸਾਨ ਹੋਇਆ, ਦੂਜੀ ਗੱਲਜੋਇੰਗਲਿਸ਼ਮੈਨ ਨੇ ੨੫ ਜਨਵਰੀ ਦੇ ਪਰਚੇ ਵਿਚ ਲਿਖੀ ਸੀ ਕਿ ਕੁਛ ਸਿੰਘ ਪਹਿਲਾਂ ਆਏ ਜੋ ਕਹਿ ਰਹਿ ਸਨ। ਲਉ (ਗੁਰੂ) ਰਾਮ ਸਿੰਘ ਆਏ ਹਨ ਰਸਤਾ ਛਡੋ। ਇਸਦਾ ਸਬੰਧ ਵੀ ਜੁੜਨਾ ਅਸੰਭਵ ਹੈ ਕਿਉਂ ਕਿ

(ਬਾਕੀ ਸਫਾ ੯੭ ਤੇ)

# ਹਰਿਦੁਆਰ ਦੀ ਅਧ ਕੁੰਭੀ

—ਬੀਬੀ ਜਸਬੀਰ ਕੌਰ, ਲਕੜ ਬਜਾਰ ਸ਼ਿਮਲਾ

ਆਦਿ ਕਾਲ ਤੋਂ ਹੀ ਇਹ ਪ੍ਰੰਪਰਾ ਚਲਦੀ ਆਈ ਹੈ ਕਿ ਅਕਾਲ ਪੁਰਖ ਜਦੋਂ ਜਦੋਂ ਵੀ ਮਨੁਖੀ ਜਾਮਾਂ ਪਹਿਨ ਕੇ ਧਰਤੀ ਤੇ ਆਉਂਦਾ ਹੈ ਤਾਂ ਉਹ ਦੁਨੀਆਂ ਵਿਚ ਵਖ ਵਖ ਥਾਵਾਂ ਤੇ ਜਾਕੇ ਦੁਨਿਆਵੀ ਜੀਆਂ ਦਾ ਉਧਾਰ ਕਰਦਾ ਹੈ। ਤ੍ਰੇਤੇ ਵਿਚ ਸ੍ਰੀ ਰਾਮ ਚੰਦ੍ਰ ਜੀ ਬਨਵਾਸ ਦਾ ਬਹਾਨਾਂ ਬਣਾ ਕੇ ਦੂਰ ਦੂਰ ਥਾਵਾਂ ਤੇ ਗਏ ਅਤੇ ਗਲਤ ਰਾਹ ਤੇ ਪਏ ਹੋਏ ਲੋਕਾਂ ਨੂੰ ਸਿਧੇ ਰਸਤੇ ਪਾਇਆ। ਦੁਆਪਰ ਵਿਚ ਕ੍ਰਿਸ਼ਨ ਜੀ ਨੇ ਵੀ ਦੂਰ ਦੁਰਾਡੇ ਜਾਕੇ ਕੰਸ ਵਰਗੇ ਅਨੇਕਾਂ ਪਾਪੀਆਂ ਦਾ ਪਾਰ ਉਤਾਰਾ ਕੀਤਾ। ਕਲਜੁਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਅਪਣੇ ਪਹਿਲੇ ਜਾਮੇਂ ਵਿੱਚ ਭਾਰਤ ਦੇ ਹਰ ਕੋਨੇ ਦੀ ਯਾਤ੍ਰਾ ਕੀਤੀ ਅਤੇ ਸਤਿਨਾਮ ਦੀ ਧੁਨੀ ਸੁਣਾਕੇ ਕੌਡੇ ਰਾਖਸ਼ ਵਰਗੇ ਕਈ ਪਾਪੀਆਂ ਨੂੰ ਤਾਰਿਆ। ਇਸੇ ਉਪ੍ਰੋਕਤ ਉਪਦੇਸ ਦੀ ਪੂਰਤੀ ਲਈ ਸ੍ਰੀ ਹੀ ਗੁਰੂ ਨਾਨਕ ਦੇਵ ਜੀ ਦੇ ਬਾਰ੍ਹਵੇਂ ਸਰੂਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵਖਰੇ ਵਖਰੇ ਸ਼ਹਿਰਾਂ ਅਤੇ ਪਿੰਡਾਂ ਦਾ ਦੌਰਾ ਕਰਕੇ ਅਨੇਕਾਂ ਨੂੰ ਹੀ ਕੁਕਰਮਾਂ ਵਿਚੋਂ ਕਢਕੇ ਪੂਰਨ ਸੰਤ ਸਜਾ ਦਿਤਾ।

ਅਪਣੇ ਇਸੇ ਅਸੂਲ ਦੀ ਪੂਰਤੀ ਕਰਨ ਲਈ ਸਤਿਗੁਰੂ ਰਾਮ ਸਿੰਘ ਜੀ ਕੁਝ ਸੰਗਤ ਨੂੰ ਨਾਲ ਲੈਕੇ ੧ ਵਿਸਾਖ ਸੰਮਤ ੧੯੧੯ ਵਿੱਚ ਹਰਿਦੁਆਰ ਦੇ ਅਧ ਕੁੰਭੀ ਦੇ ਮੇਲੇ ਤੇ ਪਹੁੰਚਣ ਲਈ ਭੈਣੀ ਸਾਹਿਬ ਤੋਂ ਚਲੇ। ਆਪ ਦੇ ਨਾਲ ਬਾਬਾ ਜਵਾਹਰ ਸਿੰਘ ਜੀ, ਕਾਹਨ ਸਿੰਘ ਜੀ, ਸੁਧ ਸਿੰਘ ਜੀ ਗੁਪਾਲ ਸਿੰਘ ਜੀ,ਸਾਹਿਬ ਸਿੰਘ ਜੀ, ਚੈਨ ਸਿੰਘ ਜੀ ਗੁਜਰਾਂ ਵਾਲੀਏ,ਸੋਭਾ ਸਿੰਘ ਜੀ,

ਦਸੌਂਧਾ ਸਿੰਘ ਜੀ,ਮਾਈ ਦੌਲੀ,ਪਧਰੀ ਦੀ ਮਾਈ ਸਾਹਿਬੋ,ਉਬੋਕਿਆਂ ਵਾਲਾ ਮਾਹਤਾਬ ਸਿੰਘ ਅਤੇ ਹੋਰ ਬਹੁਤ ਸਾਰੀ ਸੰਗਤ ਸੀ। ਇਸ ਦੌਰੇ ਵਿਚ ਆਪਨੇ ਅਨੇਕਾਂ ਹੀ ਕੌਤਕ ਕੀਤੇ ਜਿਨ੍ਹਾਂ ਨੂੰ ਪੂਰੇ ਤੌਰ ਤੇ ਬਿਆਨ ਕਰਨਾਂ ਅਸੰਭਵ ਹੈ।

ਸੱਤੇ ਪ੍ਰਤ ਸ਼ਾਹ ਸੰਗ ਨੂੰ ਨਾਲ ਲੈਕੇ ਲੱਲ ਉਟਾਲਾਂ ਦੇ ਰਸਤੇ ਹੁਦੇ ਹੋਏ ਖੰਨੇ ਪਹੁੰਚ ਗਏ। ਫਿਰ ਮੈਨ ਦੁਆਬ ਦੇ ਲੋਕਾਂ ਨੂੰ ਤਾਰਦੇ ਜਗਾਧਰੀ ਪਹੁੰਚੇ। ਇਥੇ ਕੁਛ ਸੰਤ ਸਿਰ ਤੇ ਇਕ ਪੁਸਤਕ ਚੁਕੀ ਚੌਰੀ ਕਰਦੇ ਆ ਰਹੇ ਮਿਲੇ। ਸਤਿਗੁਰੂ ਰਾਮ ਸਿੰਘ ਜੀ ਅਦਬ ਨਾਲ ਖੜੇ ਹੋ ਗਏ ਅਤੇ ਪੁਛਨ ਲਗੇ ਕਿ ਕੀ ਇਹ ਗ੍ਰੰਥ ਸਾਹਿਬ ਹੈ। ਪਰ ਸੰਤਾਂ ਨੇ ਜੁਆਬ ਦਿਤਾ ਕਿ ਨਹੀਂ ਇਹ ਸ੍ਰੀ ਭਾਗਵੱਤ ਗੀਤਾ ਹੈ। ਇਹ ਸੁਣਕੇ ਸ੍ਰੀ ਸਤਿਗੁਰੂ ਜੀ ਬਹੁਤ ਨਰਾਜ ਹੋਏ ਅਤੇ ਕਹਿਣ ਲਗੇ ਕਿ ਤੁਸੀਂ ਗੁਰੂ ਦੀ ਬਾਣੀ ਨੂੰ ਛਡ ਕੇ ਕੱਚੀ ਬਾਣੀ ਨਾਲ ਪਿਆਰ ਕਰਦੇ ਹੋ। ਜਕਰ ਤੁਹਾਡੇ ਵਰਗੇ ਵਿਰਕਤ ਸੰਤ ਵੀ ਇਹੋ ਜਿਹੇ ਕੰਮ ਕਰਨ ਲਗ ਪਏ ਤਾਂ ਗੁਰੂ ਬਾਣੀ ਦੀ ਰੀਤ ਅਲੋਪ ਹੋ ਜਾਵੇਗੀ ਇਹ ਬਚਨ ਸੁਣਕ ਸੰਤਾਂ ਨੂੰ ਬਹੁਤ ਗੁਸਾ ਚੜ੍ਹਿਆ ਅਤੇ ਉਹਨਾਂ ਥਾਣ ਜਾਕੇ ਰਿਪੋਰਟ ਕਰ ਦਿਤੀ ਕਿ ਕੂਕਿਆਂ ਨੇ ਸਾਨੂੰ ਬੇਇਜਤ ਕੀਤਾ ਹੈ। ਉਹਨਾਂ ਦੀ ਰੀਪੋਰਟਰ ਦੇ ਅਨੁਸਾਰ ਜਦੋਂ ਥਾਣੇਦਾਰ ਜਾਂਚ ਕਰਨ ਆਇਆ ਤਾਂ ਉਸ ਵੇਲ ਦੀਵਾਨ ਲਗਾ ਹੋਇਆ ਸੀ। ਰਾਗੀਆਂ ਦਾ ਕੀਰਤਨ ਹੁੰਦਾ। ਬਾਣੀ ਸੁਣਕੇ ਮਸਤਾਨੇ ਪੈਲਾਂ ਪਾ ਰਹੇ ਸਨ। ਇਹ ਸਾਰਾ ਨਜਾਰਾ ਤਕ ਕੇ ਥਾਣੇਦਾਰ ਟੁਰ ਗਿਆ ਅਤੇ ਸੰਤਾਂ ਨੂੰ ਕਹਿਣ ਲਗਾ ਕਿ ਤੁਸੀਂ ਤਾਂ ਝੂਠੇ ਹੋ। ਉਹ ਤਾਂ ਪੂਰਨ ਸੰਤ ਨਜਰ ਆਏ ਹਨ। ਉਹ ਇਹੋ ਜਿਹਾ ਕੁਪੱਤ ਕਰਨ ਵਲੇ ਨਹੀਂ। ਇਹ ਸੁਣਕੇ ਸੰਤ ਨਿਰਾਸ ਹੋ ਮੁੜ ਗਏ।

ਸਤਿਗੁਰੂ ਜੀ ਅਪਣੀ ਮੌਜ ਵਿਚ ਗੰਗਾ ਦਰਿਆ ਵੱਲਨੂੰ ਅਨੇਕਾਂ ਚੋਜ ਕਰਦੇ ਤੁਰ ਪਏ। ਰਸਤੇ ਵਿਚ ਆਪ ਭਵਿਖ ਵਿਚ ਵਾਪਰਨ ਵਾਲੀਆਂ ਘਟਨਾਵਾਂ ਦਸਦੇ ਜਾ ਰਹੇ ਸਨ ਕਿ ਕਿਸਤਰਾਂ ਰੂਸ ਅੰਗ੍ਰੇਜਾਂ ਨੂੰ ਹਰਾਏਗਾ। ਕੁਛ ਅਗੇ ਜਾਕੇ ਆਪ ਨੂੰ ਫਿਰ ਨਿਰਮਲੇ ਸੰਤ ਬੜੀ ਹੀ ਅਪਵਿਤ੍ਰ ਜਿਹੀ ਜਗ੍ਹਾ ਤੇ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰੀ ਬੈਠੇ ਮਿਲ ਪਏ। ਨੇੜੇ ਤੇੜੇ ਕੂੜਾ ਹੀ ਕੂੜਾ ਖਿਲਰਿਆ ਹੋਇਆ ਸੀ। ਗ੍ਰੀਬ ਨਿਵਾਜ ਜੀ ਨੇ ਆਪ ਅਪਨੇ ਹਥੀ ਉਥੇ ਝਾੜੂ ਦੇ ਕੇ ਜਗ੍ਹਾ ਨੂੰ ਲਿਪਿਆ ਅਤੇ ਸੰਤਾਂ ਨੂੰ ਕਿਹਾ ਕਿ ਹੁਣ ਤੁਸੀ ਅਦਬ ਦੇ ਨਾਲ ਇਸ ਜਗ੍ਹਾ ਪ੍ਰਕਾਸ਼ ਕਰ ਲਵੋ। ਇਹ ਬਚਨ ਕਰਕੇ ਆਪ ਅਗੇ ਨੂੰ ਚਲ ਪਏ। ਦੂਰ ਜਾਕੇ ਜਮਨਾਂ ਦੇ ਕੰਢੇ ਤੇ ਬੈਠ ਗਏ ਇਥੇ ਇਕ ਝੁਖੀ ਜਿਹੀ ਗਰੀਬਣੀ ਨੇ ਆਕੇ ਆਪ ਦੇ ਚਰਨਾਂ ਤੇ ਨਮਸ਼ਕਾਰ ਕੀਤੀ ਉਸ ਨੂੰ ਦੇਖ ਕੇ ਆਪ ਨੇ ਬਚਨ ਕੀਤਾ ਕਿ ਇਹ ਮਾਈ ਜਮਨਾਂ ਅਵਤਾਰ ਧਾਰ ਕੇ ਆਈ ਹੈ। ਇਸਨੂੰ ਦਿਲ ਖੋਲਕੇ ਦਾਨ ਦਿਉ ਅਤੇ ਇਹ ਖੁਸ਼ ਹੋਕੇ ਤੁਹਾਨੂੰ ਵਰਦਾਨ ਦੇਵੇਗੀ। ਇਸ ਦੀਆਂ ਅਸੀਸਾਂ ਕਦੀ ਵਿ ਅਰਥ ਨਹੀਂ ਜਾਂਦੀਆਂ ਸੰਗਤ ਨੇ ਇਸ

ਤਰਾਂ ਹੀ ਕੀਤਾ ਅਤੇ ਉਹ ਮਾਈ ਖੁਸ਼ ਹੋਕੇ ਅਸੀਸਾਂ ਦਿੰਦੀ ਟੁਰ ਗਈ।

ਇਥੋਂ ਅ ਪ ਚ ਦੇ ਚਲਦੇ ਹਾਰਨ ਪੁਰ ਪਹੁੰਚੇ। ਧਰੀ ਦੀ ਮਾਈ ਸਹਿਬ ਬੜੀਆਂ ਗਲਾਂ ਕਰਦੀ ਸੀ। ਉਸਨੂੰ ਆਪਨੇ ਗਿਆਨ ਤੇ ਬੜ ਮਾਣ ਸੀ। ਸ੍ਰੀ ਸਤਿਗੁਰੂ ਜੀ ਨੇ ਕਿ ਾਕਿ ਐਵੇਂ ਫੋਕੀਆਂ ਗਲਾਂ ਨਾ ਕਰ ਹੁਣੇ ਤੇਰੇ ਵਲ ਕੋਹੜ ਭਜਾ ਆਉਂਦਾ ਹੈ। ਇਹ ਬਚਨ ਦੀ ਦੇਰ ਸੀ ਕਿਸ ਹਿਬੋ ਦਾ ਸਾਰਾ ਸਰੀਰ ਫੋੜ ਿਮਨੀਆ ਨਾਲ ਭਰ ਗਿਆ। ਫਿਰ ਉਹ ਲਗੀ ਪਛਤਾਉਣ ਕਿ ਮੈ ਕਾਹਨੂੰ ਇਹਨਾਂ ਦੇ ਨਾਲ ਆਈ। ਮੈ ਤੇ ਪਾਪ ਧੋਣ ਅ ਈ ਸਾਂ ਪਰ ਕੋਹੜ ਹੀ ਪਲੇ ਪੈ ਗਿਆ ਹੈ। ਨਾਲੇ ਪਛਤਾਵੇ ਤੇ ਨਾਲੇ ਆਖੇ ਕਿ ਸਚੇ ਪ ਤਸ਼ਾਹ ਮੈਨੂੰ ਹੁਣ ਬਖ਼ਸ਼ ਲਵੋ। ਸ੍ਰੀ ਗੁਰੂ ਜੀ ਨੇ ਖੁਸ਼ ਹਕੇ ਬਚਨ ਕੀਤਾ ਕਿ ਜਾਹ ਜਲ਼ਦਾ ਗੜਵਾ ਭਰ ਕੇ ਡੋਹਲ ਆ। ਤੇਰਾ ਕਸ਼ਟ ਦੂਰ ਹੋ ਜਾਵੇਗਾ। ਇਹ ਤੈਨੂੰ ਵਡਾ ਰੋਗ ਲਗਨਾ ਸੀ। ਪਰ ਅਕਾਲ ਪੁਰਖ ਤੇਰਾ ਇੰਨੇ ਵਿੱਚ ਹੀ ਛੁਟਕਾਰਾ ਕਰ ਦਿਤਾ ਹੈ। ਮਾਈ ਨੇ ਇਸੇ ਤਰਾਂ ਹੀ ਕੀਤਾ ਝਟ ਵਿਚ ਰਾਜ਼ੀ ਬਾਜ਼ੀ ਹੋ ਗਈ।

ਸਤਿਗੁਰੂ ਜੀ ਰੁੜਕੀ ਤੋਂ ਹੁੰਦੇ ਹੋਏ ਹਰਿਦੁਆਰ ਗੰਗਾ ਦੇ ਕਿਨਾਰੇ ਜਾ ਪਹੁੰਚੇ। ਭੀਮ ਗੋਡੇ ਤੋ ਇਕ ਮੀਲ ਉਰਲੇ ਪਾਸੇ ਕੋਈ ਚੰਗੀ ਥਾਂ ਵੇਖਕੇ ਸਾਰੀ ਸੰਗਤ ਨੇ ਡੇਰਾ ਲਾ ਲਿਆ। ਇਥੇ ਆਪਨੇ ਗੁਰਬਾਣੀ ਦਾ ਇਕ ਰਸ ਕੀਰਤਨ ਚਾਲੂ ਕਰ ਦਿਤਾ ਅਤੇ ਨਾਲ ਹੀ ਗੁਰੂ ਦਾ ਲੰਗਰ ਵੀ ਲਾ ਦਿਤਾ। ਕੋਈ ਵੀ ਭੁਖਾ ਨੰਗਾ, ਖਾਲੀ ਨਾ ਪਰਤਦਾ। ਜਿਹੜਾ ਵੀ ਆਉਂਦਾ ਗੁਣ ਗਾਉ ਦਾ ਮੁੜਦਾ। ਇਕ ਰੋਡ ਮੋਡ ਜਿਹੇ ਸਾਧੂਆਂ ਦੀ ਟੋਲੀ ਇਥੇ ਆ ਗਈ। ਆਪ ਨੇ ਉਹਨਾਂ ਦੇ ਚਰਨ ਧੋ ਕੇ ਉਹਨਾਂ ਨੂੰ ਆਦਰ ਨਾਲ ਬਿਠਾਇਆ। ਇਹ ਸਾਧੂ ਰੋਜ ਹੀ ਅਠੀਂ ਪਹਿਰੀ ਆਕੇ ਪ੍ਰਸ਼ਾਦਾ ਛਕ ਕੇ ਜਾਂਦੇ ਸੰਗਤ ਦੇ ਪੁਛਣ ਤੇ ਆਪ ਨੇ ਦਸਿਆ ਕਿ ਸਿਧ ਪੁਰਸ਼ ਹਨ। ਇਥੋਂ ਆਪ ਸੰਗਤ ਸਮੇਤ ਗੰਗਾ ਦੇ ਦਰਸ਼ਨ ਨੂੰ ਚਲ ਪਏ। ਰਸਤੇ ਵਿਚ ਇਕ ਅਤ ਗ੍ਰੀਬਣੀ ਬੁਢੀ ਚੱਕੀ ਪੀਹ ਰਹੀ ਸੀ। ਆਪਨੇ ਉਸਨੂੰ ਇਕ ਰੁ: ਦਿਤਾ ਤੇ ਸਾਰੀ ਸੰਗਤ ਨੇ ਵੀ ਜੱਥਾਸ਼ਕਤ ਉਸਨੂੰ ਧਨ ਦਿਤਾ। ਬੁਢੀ ਮਾਈ ਸਤਿਗੁਰੂ ਜੀ ਦੀ ਚਰਨੀ ਲਗੀ ਅਤੇ ਪ੍ਰਸੰਨ ਹੋਕੇ ਅਸੀਸਾਂ ਦਿੰਦੀ ਰਹੀ।

ਹੁਣ ਸਤਿਗੁਰੂ ਜੀ ਨੇ ਇਕ ਹੋਰ ਕੌਤਕ ਵਰਤਾਇਆ। ਆਪ ਨੇ ਪੋਨੇ ਗੰਨੇ ਲੈਕੇ ਵਟਣੇ ਸ਼ੁਰੂ ਕਰ ਦਿਤੇ। ਜਿਹੜਾ ਚੁਪ ਕਰਕੇ ਲੈ ਲੈਂਦਾ ਉਸਨੂੰ ਤੇ ਫੜਾ ਦਿੰਦੇ ਸਨ ਅਤੇ ਜਿਹੜਾ ਨਾਂਹ ਕਰਦਾ ਸੀ ਉਸਨੂੰ ਉਸੇ ਗੰਨੇ ਨਾਲ ਮਾਰਦੇ ਸਨ। ਲੋਕਾਂ ਨੇ ਗੋਰੇ ਕੋਲ ਜਾ ਸ਼ਕਾਇਤ ਕੀਤੀ ਕਿ ਇਕ ਸਿਖ ਕਮਲਾ ਹੋ ਗਿਆ ਹੈ। ਉਸਨੇ ਕਈਆਂ ਨੂੰ ਮਾਰਿਆ ਹੈ। ਇਸ ਰੀਪੋਟ ਦੀ ਜਾਂਚ ਕਰਨ ਲਈ ਗੋਰਾ ਹਾਥੀ ਉਤੇ ਚੜ੍ਹ ਕੇ ਆਇਆ। ਗ੍ਰੀਬ ਨਿਵਾਜ ਜੀ ਨੇ ਉਸਨੂੰ ਗੰਨਾਂ ਫੜਾਇਆ ਤਾਂ ਉਸਨੇ ਚੁਪ ਕਰਕੇ ਫੜ ਲਿਆ। ਇਥੇ ਉਸਨੂੰ ਕੁਛ ਵੀ ਉਲਟ ਪੁਲਟ ਨਾ ਦਿਸਿਆ। ਉਸਨੇ ਲੋਕਾਂ ਦੀ ਰੀਪੋਰਟ ਨੂੰ ਫਾੜ ਦਿਤਾ।

ਇਥੇ ਇਕ ਗੋਲ ਮੋਲ ਜਿਹੀ ਗੇਲੀ ਪਈ ਸੀ। ਸ੍ਰੀ ਸਤਿਗੁਰੂ ਜੀ ਨੇ ਹੁਕਮ ਦਿਤਾ ਕਿ ਸਾਰੀ ਸੰਗਤ ਲਗ ਕੇ ਚੁਕੋ ਤਾਂ ਇਸ ਨੂੰ ਧੂਣੇ ਤੇ ਰਖ ਕੇ ਸਾੜ ਦਈਏ। ਇਕ ਪਾਸੇ ਤੋਂ ਆਪ ਨੇ ਕਲਿਆਂ ਹੀ ਚੁਕ ਲਈ ਅਤੇ ਦੂਜੇ ਪਾਸੇ ਸਾਰੀ ਸੰਗਤ ਲਗੀ ਪਰ ਚੁਕ ਨਾ ਸਕੀ। ਫਿਰ ਆਪਨੇ ਛੋਟੇ ਵੀਰ ਬੁਧ ਸਿੰਘ ਜੀ ਨੂੰ ਕਿਹਾ ਤੁਸੀ ਚੁਕੋ। ਦੋਹਾਂ ਨੇ ਰਲ ਕੇ ਗੇਲੀ ਚੁਕ ਕੇ ਧੂਣੇ ਤੇ ਰਖ ਦਿਤੀ ਆਪ ਨੇ ਬਚਨ ਕੀਤਾ ਜੋ ਕੰਮ ਬੁਧ ਸਿੰਘ ਜੀ ਕਲੇ ਕਰ ਸਕਦੇ ਹਨ। ਉਹ ਸਾਰੇ ਰਲ ਕੇ ਵੀ ਨਹੀਂ ਕਰ ਸਕਦੇ। ਆਪ ਦਾ ਇਸ਼ਾਰਾ ਭਵਿਖਤ ਵਿਚ ਹੋਣ ਵਾਲੀ ਘਟਨਾਂ ਵਲ ਸੀ ਕਿ ਸਤਿਗੁਰੂ ਜੀ ਦੇ ਜਾਂਣ ਪਿਛੋਂ ਸੰਗਤ ਦੀ ਸੰਭਾਲ ਕਰਨ ਦਾ ਭਾਰ ਬੁਧ ਸਿੰਘ ਜੀ ਹੀ ਚੁਕ ਸਕਣਗੇ। ਜੋ ਕਿ ਪੂਰਾ ਹੋਇਆ ਅਤੇ ਅਤੇ ਬੁਧ ਸਿੰਘ ਜੀ ਨੇ ਹੀ ਸਤਿਗੁਰੂ ਜੀ ਦੇ ਪ੍ਰਦੇਸ ਜਾਣ ਪਿਛੋਂ ਸਤਿਗੁਰੂ ਹਰੀ ਸਿੰਘ ਜੀ ਦੇ ਨਾਂ ਨਾਲ ਸਿਖੀ ਨੂੰ ਹਰਿਆ ਰਖਿਆ।

ਇਥੇ ਆਪ ਦੇ ਪਾਸ ਇਕ ਪੰਡਤ ਆਇਆ ਜੋ ਕਿ ਵੇਦਾਂਤ ਦੀ ਚਰਚਾ ਕਰਨ ਵਿਚ ਕਿਸੇ ਨੂੰ ਵਾਰੇ ਨਹੀਂ ਸੀ ਆਉਣ ਦਿੰਦਾ। ਉਸ ਨੂੰ ਆਪਣੀ ਵਿਦਿਆ ਦਾ ਬੜਾ ਅਭਿਮਾਨ ਸੀ। ਕਦੀ ਕਹਿੰਦਾ ਕਿ ਇਹ ਸੰਸਾਰ ਝੂਠਾ ਹੈ। ਸਭ ਮਾਇਆ ਦਾ ਜਾਲ ਹੀ ਪਸਰਿਆ ਹੋਇਆ ਹੈ। ਇਕ ਦਿਨ ਸਭ ਕੁਛ ਬਿਨਸ ਜਾਣਾ ਹੈ। ਆਤਮਾ ਅਜਰ ਅਤੇ ਅਮਰ ਹੈ। ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਪੰਡਤ ਜੀ ਇਹ ਸਭ ਗਲਾਂ ਫੋਕੀਆਂ ਹਨ। ਨਾਮ ਬਾਣੀ ਦੇ ਬਿਨਾ ਮਨ ਨੂੰ ਸ਼ਾਂਤੀ ਨਹੀਂ ਆਉਂਦੀ ਪੰਡਤ ਜੀ ਨੇ ਉਤਰ ਦਿਤਾ ਕਿ ਸਿਰਫ ਸੰਸਕ੍ਰਿਤ ਦੇਵਬਾਣੀ ਹੈ ਹੋਰ ਸਾਰੀ ਬਾਣੀ ਗੁਆਰ ਹੀ ਹੈ। ਸਤਿਗੁਰੂ ਜੀ ਨੇ ਕਿਹਾ ਕਿ ਤੁਸੀਂ ਧੁਰਦੀ ਬਾਣੀ ਨੂੰ ਗੁਆਰ ਕਹਿੰਦੇ ਹੋ। ਤੁਸੀਂ ਤਾਂ ਪਾਣੀ ਨੂੰ ਰਿੜਕ ਕੇ ਮਖਣ ਕਢਣ ਦੀ ਕੋਸ਼ਿਸ਼ ਕਰਦੇ ਹੋ। ਪਰ ਪੰਡਤ ਦਾ ਅਭਿਮਾਨ ਦੂਰ ਨਾ ਹੋਇਆ। ਉਸੇ ਤਰਾਂ ਹੰਕਾਰ ਵਿਚ ਭਰਿਆ ਗੰਗਾ ਤੇ ਇਸ਼ਨਾਨ ਕਰਨ ਗਿਆ ਤਾਂ ਉਸਦਾ ਪੈਰ ਤਿਲਕ ਗਿਆ ਅਤੇ ਲਗਾ ਗੰਗਾ ਵਿਚ ਡੋਬੇ ਖਾਣ। ਫਿਰ ਤਰਲੇ ਕਰਨ ਲਗਾ ਕਿ ਮੈਨੂੰ ਕਢੋ ਤਾਂ ਦਸੌਂਧਾ ਸਿੰਘ ਨੇ ਛਾਲ ਮਾਰ ਦਿਤੀ ਤੇ ਉਸਨੂੰ ਬਾਹਰ ਕਢ ਲਿਆਂਦਾ। ਬਾਹਰ ਆਕੇ ਹਥ ਜੋੜਕੇ ਸਤਿਗੁਰੂ ਜੀ ਕੋਲੋਂ ਬਖਸ਼ਸ਼ ਮੰਗਨ ਲਗਾ ਤਾਂ ਮੇਹਰਾਂ ਦੇ ਦਾਤੇ ਨੇ ਉਸ ਨੂੰ ਨਾਮ ਦੀ ਦਾਤ ਬਖਸ਼ ਕੇ ਨਿਹਾਲ ਕਰ ਦਿਤਾ।

ਸ੍ਰੀ ਸਤਿਗੁਰੂ ਜੀ ਨੇ ਬਾਂਸ ਉਤੇ ਚਿਟਾ ਕਪੜਾ ਟੰਗ ਕੇ ਸਫੇਦ ਝੰਡਾ ਝੁਲਾ ਦਿਤਾ ਅਤੇ ਬਚਨ ਕੀਤਾ ਕਿ ਇਹ ਅਮਨ ਦਾ ਪ੍ਰਤੀਕ ਹੈ। ਸੰਸਾਰ ਦੇ ਸਾਰੇ ਰਾਜਨੀਤਕ ਝੰਡੇ ਝੂਠੇ ਹਨ। ਸਾਰੇ ਹੀ ਇਸ ਦੇ ਅਗੇ ਝੁਕ ਜਾਣਗੇ।

ਪਧਰੀ ਵਾਲੀ ਮਾਈ ਸਾਹਿਬੋ ਦੇ ਮਨ ਵਿਚ ਵੀ ਅਜੇ ਆਪਣੀ ਵਿਦਿਆ ਦੇ ਹੰਕਾਰ ਦੀ ਕਣੀ ਬਾਕੀ ਸੀ। ਉਸਦੀਆਂ ਹੰਕਾਰ ਦੀਆਂ ਗਲਾਂ ਸੁਣਕੇ ਅਕਾਲ ਪੁਰਖ ਜੀ ਨੇ ਹੁਕਮ ਕੀਤਾ ਕਿ ਜਟੀਏ ਐਵੇਂ

ਗਲਾਂ ਨਾ ਕਰ। ਤੇਰਾ ਉਚ ਗਿਆਨ ਵੀ ਪਰਖ ਲਵਾਂਗਾ! ਆਪ ਨੇ ਇਕ ਚਿਖਾ ਤਿਆਰ ਕਰਨ ਦਾ ਹੁਕਮ ਦਿਤਾ। ਹੁਣ ਸਾਹਿਬੋ ਆਪਣੇ ਲਾਲ ਨੂੰ ਨਾਲ ਲੈਕੇ ਲੁਕ ਗਈ। ਸਤਿਗੁਰੂ ਜੀ ਦੇ ਹੁਕਮ ਨਾਲ ਚੈਨ ਸਿੰਘ ਜੀ ਨੇ ਮਾਈ ਨੂੰ ਲਭ ਕੇ ਬਚੇ ਸਮੇਤ ਚਿਖਾ ਤੇ ਬਿਠਾ ਦਿਤਾ। ਸਾਹਿਬੋ ਮਨ ਹੀ ਮਨ ਪਛਤਾ ਰਹੀ ਸੀ ਕਿ ਇਹ ਕੀ ਕੌਤਕ ਵਰਤ ਗਿਆ ਹੈ। ਮੇਰਾ ਨਿਕਾ ਜਿਹਾ ਬਚਾ ਵੀ ਸੜ ਜਾਵੇਗਾ। ਸਤਿਗੁਰੂ ਜੀ ਨੇ ਆਪਣਾ ਕੰਬਲ ਸਾਹਿਬੋ ਉਤੇ ਪਾਕੇ ਚਿਖਾ ਨੂੰ ਅਗ ਲਾ ਦਿਤੀ। ਅਗ ਦੀਆਂ ਲਾਟਾਂ ਅਕਾਸ਼ ਨੂੰ ਛੂਹਣ ਲਗੀਆਂ। ਥੋੜ ਦਿਲੇ ਲੋਕੀਂ ਘਬਰਾ ਕੇ ਭਜ ਗਏ ਕਿ ਹੁਣ ਕੀ ਬਣੇਗਾ? ਇਥੇ ਤਾਂ ਦੋ ਜੀਆਂ ਦਾ ਖੂਨ ਹੋ ਗਿਆ ਹੈ। ਅਗ ਬਲ ਕੇ ਬੁਝ ਗਈ ਪਰ ਸਾਹਿਬੋ ਦਾ ਵਾਲ ਵੀ ਵਿੰਗਾ ਨਾ ਹੋਇਆ। ਕੰਬਲ ਦਾ ਇਕ ਲੂੰ ਵੀ ਨਾ ਸੜਿਆ। ਹੁਣ ਸਾਹਿਬੋ ਨਿਰਮਾਨਤਾ ਦੀ ਮੂਰਤੀ ਬਣੀ ਸਤਿਗੁਰੂ ਜੀ ਦੀ ਚਰਨੀ ਲਗੀ ਅਤੇ ਆਪਣੀਆਂ ਭੁਲਾਂ ਬਖਸ਼ਾਈਆਂ।

ਅਰਧ ਕੁੰਭੀ ਦਾ ਪੁਰਬ ਖਤਮ ਹੋਣ ਤੇ ਸ੍ਰੀ ਸਤਿਗੁਰੂ ਜੀ ਸੰਗਤ ਸਮੇਤ ਵਾਪਸ ਚਲ ਪਏ। ਰਸਤੇ ਵਿਚ ਇਕ ਖੂਹੀ ਦੇ ਨੇੜੇ ਬ੍ਰਾਹਮਣਾਂ ਨੇ ਰਸੋਈ ਤਿਆਰ ਕਰਨ ਲਈ ਸਾਰਾ ਸਮਾਨ ਰਖਿਆ ਹੋਇਆ ਸੀ। ਆਪ ਨੇ ਉਹਨਾਂ ਦੀ ਰਸੋਈ ਵਿਚ ਅਪਨੇ ਚਰਨ ਰਖ ਦਿਤੇ। ਬ੍ਰਾਹਮਣ ਉਥੋਂ ਸਾਰਾ ਸਮਾਨ ਚੁਕ ਕੇ ਠਸ ਤੁਰੇ ਅਤੇ ਕਹਿਣ ਲਗੇ ਕਿ ਸਾਡੀ ਰਸੋਈ ਭਿਟੀ ਗਈ ਹੈ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਕਿ ਹੁਣ ਤਾਂ ਤੁਸੀਂ ਐਵੇਂ ਫੋਕੀਆਂ ਫੜਾਂ ਮਾਰਨ ਜੋਗੇ ਹੀ ਰਹਿ ਗਏ ਹੈ। ਵਡਿਆਂ ਦੀ ਮਰਯਾਦਾ ਤੁਹਾਡੇ ਵਿਚੋਂ ਖਤਮ ਹੋ ਚੁਕੀ ਹੈ। ਜੇ ਸਚ ਮੁਚ ਹੀ ਤੁਸੀਂ ਸੁਚ ਅਤੇ ਛੂਤ ਛਾਤ ਨੂੰ ਮੰਨਦੇ ਹੋ ਤਾਂ ਫਿਰ ਇਹ ਮਾਸ ਸ਼ਰਾਬ ਖਾਣ ਪੀਣ ਵਾਲੇ ਮਹਿਰੇ ਤੁਹਾਡੀ ਰਸੋਈ ਕਿਉਂ ਬਣਾ ਰਹੇ ਹਨ? 'ਸਿਖਾਂ ਨੇ ਥਾਂ ਨੂੰ ਲਿੰਬ ਪੋਚ ਕੇ ਕੜਾਹ ਪ੍ਰਸ਼ਾਦ ਤਿਆਰ ਕਰ ਕੇ ਬ੍ਰਾਹਮਣਾਂ ਨੂੰ ਛਕਾਇਆ ਪ੍ਰਸ਼ਾਦ ਛਕ ਕੇ ਬ੍ਰਾਹਮਣ ਧੰਨ ਧੰਨ ਕਰਦੇ ਟੁਰ ਗਏ।

ਸਚੇ ਪਾਤਸ਼ਾਹ ਇਸੇਤਰਾਂ ਦੇ ਅਨੇਕਾਂ ਚੋਜ ਕਰਦੇ ਰਸਤੇ ਦੀ ਸੰਗਤ ਨੂੰ ਤਾਰਦੇ ਵਾਪਸ ਭੈਣੀ ਸਾਹਿਬ ਆ ਗਏ ਰਸਤੇ ਵਿਚ ਮਾਝੇ ਅਤੇ ਦੁਆਬੇ ਦੇ ਸਰਦਾਰ ਅਤੇ ਹੋਰ ਅਨੇਕਾਂ ਨੂੰ ਨਾਮ ਦੇ ਜਹਾਜ ਚਾੜ੍ਹ ਕੇ ਪਾਰ ਕੀਤਾ। ਭੈਣੀ ਸਾਹਿਬ ਤੋਂ ਸਾਰੀ ਸੰਗਤ, ਸਤਿਗੁਰੂ ਜੀ ਦੇ ਗੁਣ ਗਾਉਂਦੀ, ਆਪੋ ਆਪਣੇ ਘਰਾਂ ਨੂੰ ਪਰਤ ਗਈ।



# ਭਾਰਤ ਦੀ ਆਜ਼ਾਦੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ

—ਗੁਰਚਰਨ ਸਿੰਘ ਮਠਾੜੂ, ਨੈਸ਼ਨਲ ਕਾਲਿਜ ਸਿਰਸਾ

ਦੁਨੀਆਂ 'ਚ ਬਹੁਤ ਘਟ ਗਿਣਤੀਦੇ ਰਿਸ਼ੀ ਪੈਗੰਬਰ, ਗੁਰੂ ਮਹਾਨ ਅਵਤਾਰ ਪੈਦਾ ਹੋਏ ਹਨ। ਜੋਆਪਣੇ ਵੇਲੇ ਦੀ ਰਾਜਨੀਤਕ, ਧਾਰਮਿਕ, ਸਮਾਜਿਕ, ਦ੍ਰਿਸ਼ਟੀ ਨੂੰ ਚੰਗੀ ਤਰ੍ਹਾਂ ਵਿਚਾਰਦੇ ਹਨ। ਇਹੋ ਮਹਾਂ ਪੁਰਖ ਦੁਨੀਆਂ ਦੇ ਆਮ ਸਾਧਾਰਣ ਪ੍ਰਾਣੀਆਂ ਨੂੰ ਆਤਮਾਂ ਪ੍ਰਮਾਤਮਾਂ ਦੇ ਮਿਲਾਪ,ਦੇਸ਼ ਪਿਆਰ ਦੀ ਵਿਥਿਆ ਪ੍ਰਤਖ ਕਰਕੇ ਦਿਖਾਂਦੇ ਹਨ। ਆਤਮਾਂ ਪ੍ਰਮਾਤਮਾਂ ਅਤੇ ਦੇਸ਼ ਪਿਆਰ ਦਾ ਜਜਬਾ ਬਹੁਤ ਘਟ ਲੋਕ ਜਾਣ ਪਾਏ ਹਨ। ਇਹੋਹੀ ਜਜਬਾ ਮੰਜ਼ਲਿ ਸ਼ਹਾਦਤ ਤਕ ਪਹੁੰਚਾਣ ਲਈ ਪੂਰਨ ਸਫਲ ਹੋਇਆ ਹੈ। ਰਿਸ਼ੀ ਮਹਾਤਮਾਂ, ਗੁਰੂ ਸਭ ਆਪਣੇ ਦੇਸ਼ ਨਾਲ ਦਿਲੀ ਜਾਨ ਪਿਆਰ ਕਰਦੇ ਸਨ। ਜ਼ੁਲਮ ਨਾਲ ਇਨ੍ਹਾਂ ਮਹਾਨ ਆਤਮਾਂ ਦੀ ਟੱਕਰ ਹਮੇਸ਼ਾਂ ਹੋਇਆ ਕਰਦੀ ਸੀ। ਭਾਰਤ ਦਾ ਇਤਿਹਾਸ ਇਸ ਗਲ ਦਾ ਸਾਖਸ਼ੀ ਹੈ ਕਿ ਸਿੱਖਾਂ ਦੇ ਹਰ ਆਗੂ ਅਵਤਾਰ' ਗੁਰੂ ਨੇ ਆਪਣੇ ਦੇਸ਼ ਬਦਲੇ ਪੂਰਨ ਕਰਬਾਨੀ ਦਿਤੀ ਅਤੇ ਭਾਰਤ ਨੂੰ ਜਿੰਦਾ ਜਾਨ ਰਖਿਆ।

ਇਨ੍ਹਾਂ ਮਹਾਨ ਸ਼ਕਤੀਆਂ ਚੋਂ ਪ੍ਰਮੁਖ ਤੌਰ ਤੇ ਨਾਮਧਾਰੀ ਪੰਥ ਦੇ ਬਾਨੀ ਗੁਰੂ ਬਾਲਕ ਸਿੰਘ ਜੀ ਤੋਂ ਬਾਅਦ ਸ੍ਰੀ ਸਤਿਗੁਰੂ ਰਾਮ ਸਿੰਘ ਜੀਨੇ ਲੁਧਿਆਨਾ ਜ਼ਿਲਾ, ਪਿੰਡ ਰਾਈਆਂ (ਭੈਣੀ ਸਾਹਿਬ) ਵਿਖੇ ਅਵਤਾਰ ਧਾਰ ਕੇ ਭਾਰਤ ਦੇ ਹਨੇਰੇ ਨੂੰ ਇਕ ਮਹਾਨ ਰੋਸ਼ਨ ਘਰ ਬਣਾ ਦਿਤਾ। ਸਤਿਗੁਰੂ ਰਾਮ ਸਿੰਘ ਜੀ ਇਕ ਗਰੀਬ ਤਰਖਾਣ ਜੱਸਾ ਸਿੰਘ ਮਠਾੜੂ ਦੇ ਘਰ ਪ੍ਰਗਟ ਹੋਏ। ਇਨੀ ਦਿਨੀ

ਭਾਰਤ ਬਹੁਤ ਦੱਬਕੇ ਅੰਗ੍ਰੇਜਾਂ ਦੇ ਪੰਜੇ ਥਲੇ ਜਕੜਿਆ ਪਿਆ ਸੀ ਗੁਲਾਮੀ ਜਹਾਲਤ ਹੈ ਲਾਹਨਤ ਹੈ। ਗੁਲਾਮੀ ਅਤੇ ਗਰੀਬੀ ਜਲੀਲ ਹੋਣ ਤੇ ਮਜਬੂਰ ਕਰਦੀ ਹੈ। ਇਨ੍ਹਾਂ ਹਾਲਾਤਾਂ ਤੇ ਨਜਰ ਰਖਦਿਆਂ ਗੁਰੂ ਰਾਮ ਸਿੰਘ ਜੀ ਨੇ ਕੂਕਿਆਂ ਨੂੰ ਦੇਸ਼ ਭਗਤੀ ਦੇ ਜਜਬੇ ਸ਼ਾਂਤੀ ਪੂਰਵਕ ਢੰਗ ਨਾਲ ਪ੍ਰੇਰਕੇ ਭਰ ਦਿਤੇ। ਗੁਰੂ ਜੀ ਜੁਆਨੀ ਅਵਸਥਾ ਤਕ ਘਰ ਦਾ ਸਾਧਾਰਨ ਕੰਮ ਅਤੇ ਖੇਤੀ ਕਰਦੇ ਰਹੇ। ਫਿਰ ਭਰਤੀ ਹੋਗਏ। ਕੁਝ ਦੇਰ ਤਕ ਨੌਕਰੀ ਕਰਕੇ ਫਿਰ ਅਪਣੇ ਪੰਥ ਵਲ ਪੂਰਨ ਤੌਰ ਤੇ ਅਜਾਦੀ ਪ੍ਰਾਪਤ ਕਰਨ ਦੇ ਵਸੀਲੇ ਸਾਧਾਰਨ ਜਿਹੇ ਵਰਤਣ ਲਗ ਪਏ। ਕੂਕਿਆਂ ਨੂੰ ਹੁਕਮ ਦਿਤਾ ਕਿ ਵਦੇਸ਼ੀ ਕਪੜੇ ਹੋਰਲੋੜੀਂ ਦੀਆਂ ਵਸਤੂਆਂ ਨਹੀਂ ਵਰਤਣੀਆਂ ਘਰ ਦਾ ਖਦਰ ਬੁਣ ਕੇ ਵਸਤਰ ਪਾਓ। ਸਕੂਲਾਂ ਕਾਲਜਾਂ ਵਿਚ ਬਚੇ ਪੜ੍ਹਾਉਣੇ ਬੰਦ ਕਰ ਦਿਤੇ। ਗੁਰਦੁਆਰਿਆਂ ਵਿਚ ਸਿਖਿਆ ਦਿਤੀ ਜਾਵੇ ਅਤੇ ਵਦੇਸ਼ੀ ਮਾਲ ਤੇ ਸੰਸਥਾਵਾਂ ਦਾ ਵਿਰੋਧ ਸ਼ਾਂਤੀ ਪੂਰਵਕ ਕੀਤਾ ਜਾਵੇ। ਡਾਕਖਾਨੇ ਚਿਠੀਆਂ ਨਹੀਂ ਪਾਉਣੀਆਂ, ਆਦਮੀ ਮੁਕਰਰ ਕੀਤੇ ਜਾਣ ਜੋ ਚਿਠੀਆਂ ਪਹੁੰਚਾਕੇ ਆਉਣ। ਇਥੋਂ ਤਕ ਕਿ ਰੇਲ ਗਡੀਆਂ ਤੇ ਸਫਰ ਨਹੀਂ ਕਰਨਾ ਹਾਲਾਂ ਕਿ ਜੋ ਨਵੀਂਆਂ ਹੀ ਚਲੀਆਂ ਸਨ।

ਗੁਰੂ ਜੀ ਦੇ ਸਾਦਾ ਢੰਗ ਹੀ ਮਹਾਨ ਸਨ। ਕੂਕਿਆਂ ਦੀ ਗਿਣਤੀ ਬਹੁਤ ਵਧਦੀ ਗਈ। ਅੰਗ੍ਰੇਜ ਚਿੰਤਤ ਹੋਣ ਲਗੇ ਕਿ ਇਕ ਸਾਧਾਰਨ ਸਿੱਖ ਇਤਨੇ ਲੋਕ ਆਪਣੇ ਪੈਰੋਕਾਰ ਬਣਾ ਬੈਠਾ ਹੈ ਇਹ ਜਰੂਰ ਕੋਈ ਚਿੰਗਾੜੀ ਧੁਖਾਏਗਾ ਅਤੇ ਜੋ ਹੌਲੇ ਹੌਲੇ ਅੰਗਾਰ ਬਣ ਜਾਵੇਗੀ। ਇਹ ਠੀਕ ਹੈ ਕਿ ਪੰਡਤ ਜਵਾਹਰ ਲਾਲ ਨਹਿਰੂ ਅਤੇ ਗਾਂਧੀ ਵੀ ਸ਼ਾਂਤੀ ਨਾਲ ਆਜਾਦੀ ਹਾਸਲ ਕਰਨਾ ਚਾਹੁੰਦੇ ਸਨ। ਪਰ ਸਭ ਤੋਂ ਪਹਿਲਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਵਾਜ ਬੁਲੰਦ ਕੀਤੀ ਕਿ ਸ਼ਾਂਤੀ ਅਤੇ ਅਮਨ ਜਦੋ ਜਹਿਦ ਨਾਲ ਆਜਾਦੀ ਜਰੂਰ ਲਵਾਂਗੇ। ਹਿੰਸਾਤਮਕ ਢੰਗ ਵਰਤਕੇ ਅਸੀਂ ਆਜਾਦ ਨਹੀਂ ਹੋ ਸਕਾਂਗੇ।

ਜੰਗ ਦਾ ਵਿਰੋਧ ਕਰਕੇ ਵੀ ਅਜਾਦੀ ਹਾਸਲ ਕੀਤੀ ਜਾ ਸਕਦੀ ਹੈ। ਹਾਲਾਤਾਂ ਅਨੁਸਾਰ ਨਵੇਂ ਅਤੇ ਸਾਦੇ ਢੰਗ ਗੁਰੂ ਜੀ ਅਖਿਤਿਆਰ ਕਰਦੇ। ਆਖੀਰ ਅੰਗ੍ਰੇਜ ਗੁਰੂ ਜੀ ਤੇ ਸਖਤ ਨਿਗ੍ਹਾ ਰਖਣ ਲਗ ਪਏ ਅਤੇ ਭੈਣੀ ਸਾਹਿਬ ਵਿਚ ਕਰਫਿਊ ਲਗਾ ਦਿਤਾ ਗਿਆ। ਕੋਈ ਦੀਵਾਨ ਨਹੀ ਸੀ ਸਜਾ ਸਕਦਾ, ਕਿਤੇ ਇਕੱਠ ਨਹੀਂ ਸੀ ਹੋ ਸਕਦਾ ਗੁਰੂ ਜੀ ਦੇ ਦਰਸ਼ਨਾਂ ਤੇ ਵੀ ਪਹਿਰਾ ਲਗਾ ਦਿਤਾ। ਇਹ ਅੰਗ੍ਰੇਜ ਸਰਕਾਰ ਇਤਨੀ ਜਾਲਮ ਸੀਕਿ ਗੁਰਦੁਆਰਿਆਂ, ਗੁਰੂ ਪੀਰਾਂ ਤੇ ਵੀ ਪਹਿਰੇ ਠਹਿਰਾ ਦਿਤੇ। ਪਾਸ ਬਣਾ ਕੇ ਗੁਰੂ ਜੀ ਦੇ ਦਰਸ਼ਨ ਹੁੰਦੇ। ਪਰ ਗੁਰੂ ਜੀ ਸਾਹਸੀ ਆਤਮਾਂ ਸਨ ਉਹ ਹਮੇਸ਼ਾਂ ਸਿਖਾਂ ਨੂੰ ਦੇਸ਼ ਭਗਤੀ ਦਾ ਜਜਬਾ ਵਧਾਈ ਜਾਣ ਲਈ ਅਤੇ ਭਗਤੀ ਭਾਵ ਵਲ ਪ੍ਰੇਰਦੇ, ਗਾਂਧੀ ਅਤੇ ਪੰਡਤ ਨਹਿਰੂ ਨੇ ਵੀ ਇਹੀ ਗੁਰੂ ਰਾਮ ਸਿੰਘ ਜੀ ਵਾਲੇ ਦਲੀਲ ਗਾਹ ਅਖਿਆਰ ਕਰ ਲਏ। ਖੱਦਰ ਪਾਓ, ਅੰਗ੍ਰੇਜਾਂ ਦਾ ਵਿਰੋਧ ਕਰੋ ਪਰ ਸ਼ਾਂਤੀ ਭੂਲਣ ਅਤੇ ਸ਼ਹਿਨਸ਼ੀਲਤਾਨਾਲਇਨ੍ਹਾਂਦਾਖਾਤਮਾਂ ਕਰੋ।

ਅੰਗ੍ਰੇਜ਼ੀ ਭਾਰਤੀਆਂ ਨੂੰ ਬਹੁਤ ਹੀ ਬੁਰੀ ਤਰਾਂ, ਜ਼ਲੀਲ ਕਰਦੇ ਪਰ ਸਭ ਤੋਂ ਪਹਿਲਾਂ ਅਹਿੰਸਾਤਮਕ ਢੰਗ ਦੀ ਉਤੇਜਨਾਂ ੧੮੩੦ ਵਿਚ ਭਾਰਤੀ ਫੌਜੀ ਹਾਕਮਾਂ ਨੇ ਕਰ ਦਿਤੀ, ਜਦੋਂ ਕਿ ਗਊ ਦੀ ਚਮੜੀ ਵਾਲੇ ਕਾਰਤੂਸਾਂ ਦੀ ਵਰਤੋਂ ਕਰਨ ਤੋ ਉਨਾਂ ਨੇ ਸਾਫ ਇਨਕਾਰ ਕਰਕੇ ਅੰਗ੍ਰੇਜ਼ ਨੂੰ ਲਲਕਾਰਿਆ। ਅੰਗ੍ਰੇਜ਼ਾਂ ਦੀ ਕਠੋਰਤਾ ਦਿਨ ਬਦਿਨ ਵਧਦੀ ਚਲੀ ਗਈ। ਪਰ ਲਾਵਾ ਫੁਟਦਾ ਸੀ, ਅਗ ਭੜਕਦੀ ਸੀ, ਜਵਾਲਾ ਮੁਖੀ ਪਾਟਨਾਂ ਸੀ ਅਤੇ ਨੁਕਸਾਨ ਦੇਹ ਤੋਂ ਭਾਰਤੀਆਂ ਲਈ ਲਾਭਵੰਦ ਵੀ ਹੋਣਾ ਸੀ। ਇਹ ਵਧਦੀ ਚਿੰਗਾੜੀ ਅੰਗਾਰ ਬਣਕੇ ਖਿਲਰੀ ਅਤੇ ੧੮੫੭ ਨੂੰ ਮਹਾਨ ਕਰਾਂਤੀ ਆ ਗਈ। ਪਰ ਗੁਰੂ ਰਾਮ ਸਿੰਘ ਨਹੀਂ ਸਨ ਚਾਹੁੰਦੇ ਕਿ ਜੰਗ ਦੁਆਰਾ ਅਜਾਦੀ ਹਾਸਲ ਕਰੀਏ।

ਗੁਰੂ ਜੀ ਦੇ ਇਹਨਾਂ ਸਾਧਾਰਨ ਯਤਨਾਂ ਨਾਲ ਸਿੱਖਾਂ ਨੂੰ ਤਾਂ ਪਕਾ ਵਿਸ਼ਵਾਸ਼ ਹੋਗਿਆ ਸੀ ਕਿ ਅਸੀਂ ਅਧਾ ਸਵਰਾਜ ਲੈ ਚੁਕੇ ਹਾਂ ਅਤੇ ਇਸੇ ਤਰਾਂ ਦੀ ਸਾਧਾਰਨ ਸ਼ਾਂਤੀ ਪੂਰਵਕ ਜਦੋ ਜਹਿਦ ਨਾਲ ਅੰਗ੍ਰੇਜ਼ਾਂ ਦਾ ਖਾਤਮਾਂਕਰ ਹੀ ਲਵਾਂਗੇ। ਖਰਚ ਘਟ ਗਏ। ਅਦਾਲਤਾਂ ਦਾ ਪੈਸ਼ਾ ਬਚਾਕੇਦੇਸ਼ ਦੀ ਉਸਾਰੀ ਵੱਲ ਖਰਚ ਹੋਣ ਲਗਾ। ਝਗੜੇ ਪਿੰਡਾਂ ਦੀਆਂ ਸਥਾਂ ਵਿਚ ਬੈਠਕੇ ਨਿਪਟਾਏ ਜਾਣ ਲਗੇ।

ਕੋਈ ਵੀ ਰਾਜ ਜੋ ਨੈਤਿਕਤਾ ਗਵਾ ਬੈਠਦਾ ਹੈ ਬੇਸ਼ਕ ਉਹ ਕਿਤਨਾਂ ਵੀ ਸ਼ਕਤੀ ਸ਼ਾਲੀਹੈ ਅੰਤ ਉਸਦਾ ਪਤਨ ਹੁੰਦਾਹੈ। ਇਹ ਹਾਲ ਅੰਗ੍ਰੇਜ਼ ਸਰਕਾਰ ਦਾ ਭਾਰਤ ਵਿਚ ਸੀ। ਉਹ ਸਾਨੂੰ ਦਬੀ ਰਖਣਾਂ ਚਾਹੁੰਦੇ ਸਨ ਉਹ ਨਹੀਂ ਸਨ ਚਾਹੁੰਦੇ ਕਿ ਇਹਨਾਂ ਨੂੰ ਜਾਗ ਆਵੇ ਅਤੇ ਆਪਣੇ ਅਧਿਕਾਰਾਂ ਦੀ ਮੰਗ ਕਰ ਸਕਣ। ਹਰ ਥਾਂ ਤੇ ਉਹ ਪਹੁੰਚ ਕੇ ਜਵਾਲਾ ਮੁਖੀ ਦਬੌਣ ਦਾ ਪੂਰਾ ਯਤਨ ਕਰਦੇ ਸਨ। ਇਨੀ ਦਿਨੀ ਪੰਜਾਬ ਤਾਂ ਸਾਰੇ ਦਾ ਸਾਰਾ ਮੈਦਾਨੇ ਜੰਗ ਵਿਚ ਕੁਦ ਪੈਣ ਨੂੰ ਕਾਹਲਾ ਸੀ। ਪਰ ਸਤਿਗੁਰੂ ਰਮ ਸਿੰਘ ਜੀ ਨੇ ਹੁਕਮ ਕੀਤਾ ਕਿ ਧਰਮ ਦੀ ਦੇਸ਼ ਦੀ ਹਰ ਹਾਲਤ ਆਪਣੇ ਪ੍ਰਾਹੁਤਾਂ ਦੀ ਤਰਾਂ, ਰਖਿਆ ਕਰਨਾਂ ਸਾਡਾ ਧਰਮ ਹੈ। ਅਤੇ ਅਸੀਂ ਰਖਿਆ ਜਰੂਰ ਕਰਾਂਗੇ। ਅੰਮ੍ਰਿਤਸਰ ਵਿਚ ਕੂਕਿਆਂ ਤੋਂ ਸਹਰਿਆ ਨਾ ਗਿਆ ਉਨ੍ਹਾਂ ਦੇ ਸਬਰ ਦਾ ਪਿਆਲਾ ਛਲਕਿਆ ਅਤੇ ਉਹ ਬੁਚੜਾਂ ਤੇ ਟੁਟ ਪਏ। ਬੁਚੜਾਂ ਨੂੰ ਮਾਰ ਕੇ ਗਊਆਂ ਦੀ ਰਖਿਆ ਕੀਤੀ। ਮਲੇਰ ਕੋਟਲੇ ਦੀ ਧਰਤੀ ਅਜ ਤਕ ਖੂਨ ਨਾਲ ਭਿਜੀ ਸ਼ਹੀਦਾਂ ਨੂੰ ਪੁਕਾਰ, ਰਹੀ ਹੈ ਤੇ ਅਜੇ ਤਕ ਖੂਨ ਨਾਲ ਰੰਗੀ ਹੈ ਇਸ ਪੰਜਾਬ ਦੇ ਵਰਯਾਮਾ ਉਤੇ ਜਿਥੇ ਕਿ ੬੬ ਕੂਕੇ ਸਿੱਖ ਨਿਹੱਥੇ ਹੀ ਤੋਪਾਂ ਨਾਲ ਜਾਲਮ ਅੰਗ੍ਰੇਜ਼ ਨੇ ਭੱਠੀ ਦੇ ਦਾਣਿਆਂ ਦੀ ਤਰਾਂ ਭੁੰਨ ਦਿਤੇ ਰੂੰ ਦੇ ਗੋਲੇ ਬਣਾ ਉਡਾ ਦਿਤੇ। ਪਰ ਖੂਨ ਦਿਤਿਆਂ ਹੀ ਖੂਨ ਦੀ ਰਖਿਆ ਹੁੰਦੀ ਹੈ। ਇਹਨਾ ਸ਼ਹੀਦਾਂ ਨੇ ਅੰਗ੍ਰੇਜ਼ ਦਾ ਖੁਲਮ ਖੁਲ੍ਹਾ ਵਿਰੋਧ ਕੀਤਾ ਅਤੇ ਧਰਮ ਦੇਸ਼ ਨੂੰ ਨਿਘਰ ਜਾਣ ਤੋਂ ਬਚਾ-ਇਆ।

ਅਤ ਅਤੇ ਖੁਦਾ ਦਾ ਵੈਰ ਹੋਇਆ ਕਰਦਾ ਹੈ। ਅੰਗ੍ਰੇਜ਼ ਆਪਣਾ ਜੁਲਮ ਅਖੀਰ ਤਕ ਲੈ ਗਏ। ਪਰ ਫਿਰ ਵੀ ਗੁਰੂ

ਰਾਮ ਸਿੰਘ ਜੀ ਨੇ ਜੰਗ ਦਾ ਹੁਕਮ ਨਹੀਂ ਕੀਤਾ ਬਲਕਿ ਸ਼ਾਂਤੀ ਦੀ ਪੁਕਾਰ ਨਾਲ ਹੀ ਅਜਾਦੀ ਨੂੰ ਵਰਨ ਤਕ ਪਹੁੰਚ ਪਏ। ਅਖੀਰ ਸਾਰਾ ਭਾਰਤ ਹੀ ਆਪਣੇ ਭਾਰਤ ਦਾ ਮੂਹ ਵੇਖਣ ਲਈ ਵਿਲਕ ਉਠਿਆ ਮੈਦਾਨ ਵਿਚ ਗਜ ਪਿਆ ਕੂਕੇ ਸ਼ਹਾਦਤ ਲਈ ਖੁਦ ਅੰਗ੍ਰੇਜ ਨੂੰ ਲਲਕਾਰਨ ਲਗ ਪਏ ਹਾਲਾਤ ਵਖਕੇ ਅੰਗ੍ਰੇਜਾਂ ਨੇ ਗੁਰੂ ਰਾਮ ਸਿੰਘਜੀ ਨੂੰ ੧੮੭੨ ਵਿਚ ਜਲਾਵਤਨ ਕਰ ਕੇ ਰੰਗੂਨ ਭੇਜ ਦਿਤਾ। ਪਰ ਇਹ ਉਪਦੇਸ਼ ਉਹ ਦਿੰਦੇ ਗਏ ਕਿ ਕੂਕਿਓ ਅਜਾਦੀ ਹਾਸਲ ਜਰੂਰ ਕਰਨੀ ਪਰ ਸ਼ਾਂਤੀ ਅਤੇ ਅਮਨ ਨਾਲ।

ਭਗਤ ਸਿੰਘ ਸ਼ਹੀਦ ਦੇ ਚਾਚਾ ਅਜੀਤ ਸਿੰਘ ਨੂੰ ਵੀ ਕਾਲੇ ਪਾਣੀ ਦੀ ਸਜਾ ਦਿਤੀ ਗਈ। ਇਹ ਚੰਗਿਆੜੀਆਂ ਅੰਗਾਰ ਬਣ ਉਡੀਆਂ ਅਤੇ ੧੯੧੯ ਵਿਚ ਸੰਸਾਰ ਯੁਧ ਨਾਲ ਭਾਰੀ ਜਾਨੀ ਨੁਕਸਾਨ ਹੋਇਆ ਅੰਗ੍ਰੇਜ ਹੋਰ ਵੀ ਚਿੰਤਤ ਹੋ ਗਏ ਕਿ ਹੁਣ ਤਾਂ ਭਾਰਤੀ ਜਾਗ ਪਏ ਹਨ ਪਰ ਇਨ੍ਹਾਂ ਨੂੰ ਆਪਸ ਵਿਚ ਪਾੜੋ ਅਤੇ ਰਾਜ ਕਰੋ। ਪਰ ਭਾਰਤ ਦੇ ਬਸ਼ਿੰਦੇ ਅਮਨ ਨਾਲ ਨਾ ਬੈਠ ਸਕੇ, ਪੰ: ਜਵਾਹਰ ਲਾਲ ਨਹਿਰੂ ਨੂੰ ਪੂਰਨ ਵਿਸ਼ਵਾਸ਼ ਹੋ ਗਿਆ ਕਿ ਜਿਵੇਂ ਕੂਕੇ ਗੁਰੂ ਜੀ ਦੇ ਦਸੇ ਅਸੂਲਾਂ ਦੀ ਛਾਵੇ ਹਿੰਦੁਸਤਾਨ ਦੇ ਸੁਤੰਤਰਤਾ ਯੁਧ ਵਿਚ ਬੇ ਹਦ ਸਰਗਰਮੀ ਪੈਦਾਕਰਦੇਰਹੇਹਨ ਹੋਸਕਦਾ ਹੁਣਵੀ ਸਿਖਾਂ ਦੀਅਜਮਾਈ ਹੋਈ ਵੀਰਤਾਦਾ ਸਦਕਾ ਸ਼ਾਨ ਦਾਰ ਰਵਾਇਤਾਂ ਵਾਲੇ ਦੇਸ਼ ਦੀਆਂ ਜੰਜੀਰਾਂ ਛੇਤੀ ਹੀ ਟੁਟ ਜਾਣ।

ਅਖੀਰ ਇਨਾਂ ਮਹਾਨ ਕੁਰਬਾਨੀਆਂ ਸ਼ਹਾਦਤਾਂ ਔਕੜਾਂ ਤੋਂ ਉਪਰੰਤ ੧੫ ਅਗਸਤ ੧੯੪੭ ਦਾ ਸੂਰਜ ਭਾਰਤ ਵਿਚ ਅਜਾਦ ਭਾਰਤ ਦਾ ਹੋ ਕੇ ਚਮਕਿਆ। ਪਰ ਫਿਰ ਵੀ ਭਾਰਤ ਦੋ ਟੁਕੜਿਆਂ ਵਿਚ ਬਿਖਰ ਗਿਆ। ਅੰਗ੍ਰੇਜ ਦੇ ਪਿਠੂ ਝੋਲੀ ਚੁਕਾਂ ਦੀਆਂ ਚਾਲ ਬਾਜੀਆਂ ਸਾਹਵੇਂ ਭੋਲੇ ਭਾਲੇ ਭਾਰਤੀ ਨਾਗਰਿਕਾਂ ਨੂੰ ਪੂਰਨ ਅਜਾਦੀ ਵਿਚ ਵੀ ਕੋਈ ਖਾਸ ਹੋਰ ਪੇਸ਼ ਨ ਗਈ। ਅੰਗ੍ਰੇਜ ਦੇ ਚਿਮਚੇ ਨਹੀਂ ਸਨ ਚਹੁੰਦੇ ਕਿ ਮੁਸਲਮਾਨਾਂ ਨਾਲ ਰਲਕੇ ਦਿਨ ਰਾਤ ਦਾ ਖਾਣਾ ਖਾਧਾ ਜਾਵੇ। ਮੁਸਲਮਾਨ ਵੀਅਲਗ ਹੋਣ ਲਈ ਅੜ ਗਏ। ਅਖੀਰ ਪਾਕਿਸਤਾਨ ਬਣ ਹੀ ਗਿਆ ਦਿਲ ਦੇ ਟੁਕੜੇ ਕੀਤੇ ਗਏ। ਜਿਸਮ ਚੀਰ ਕੇ ਵੰਡਿਆ ਗਿਆ। ਪਰ ਲਾਹਨਤ ਹੈ ਉਹਨਾਂ ਅੰਗ੍ਰੇਜ ਦੇ ਪਿਠੂਆਂ ਨੂੰ, ਜੋ ਭਾਰਤ ਮਾਂ ਨੂੰ ਦੋ ਟੁਕੜੇ ਕਰਕੇ ਗੱਦੀਆਂ ਤੇ ਸੁਖਦੇ ਲਾਭ ਨਾਲ ਦੇਸ਼ ਭਗਤ ਅਖਵਾਣ ਲਗ ਪਏ।

ਇਸ ਭਾਰਤ ਦੀ ਅਜਾਦੀ ਦਾ ਸਿਹਰਾ ਗੁਰੂ ਰਾਮ ਸਿੰਘ ਜੀ ਦੇ ਸਿਰ ਤੇ ਹੈ ਉਹ ਅਜ ਵੀ ਸਹੀ ਸਲਾਮਤ ਜਿੰਦਾ ਹਨ ਤੇ ਇਸੇ ਧਰਤੀ ਤੇ ਸਾਡੀ ਭਾਰਤ ਦੀ ਸ੍ਰਕਾਰ ਦੇ ਚਜ ਚਾਲ ਵੇਖ ਰਹੇ ਹਨ। ਉਹ ਜਰੂਰ ਹੀ ਥੋੜੇ ਸਮੇਂ ਵਿਚ ਖੁਦ ਆਕੇ ਭਾਰਤ ਦੀ ਸ੍ਰਕਾਰ ਨੂੰ ਸਹੀ ਢੰਗ ਦੀ ਆਜਾਦੀ ਮਾਨਣ ਦਾ ਰਾਹ ਵਿਖਾਣਗੇ। ਤਾਂ ਕਿ ਫਿਰ ਤੋਂ ਇਹ ਲੋਕ ਜਹਾਲਤ ਵਿਚ ਨਾਂ ਡਿਗ ਪੈਣ ਉਹਨਾਂ ਦੀ ਮਹਾਨ ਦੇਣ ਸਦਕਾ ਹੀ ਅਸੀਂ ਅਜ ਅਜਾਦ ਦੇਸ਼ ਵਿਚ ਸੁਖਦੀ ਨੀਂਦ

ਨਾਲ ਜ਼ਿੰਦਗੀ ਦਾ ਅਨੰਦ ਮਾਣ ਰਹੇ ਹਾਂ। ਸਾਰੇ ਲੀਡਰਾਂ ਦੇ ਲੀਡਰ ਗੁਰੂ ਰਾਮ ਸਿੰਘ ਜੀ ਦੇ ਦਸੇ ਅਸੂਲਾਂ ਹੇਠ ਅਸੀਂ ਹਰ ਰੋਜ ਭਾਰਤ ਵਿਚ ਅਜਾਦੀ ਦਾ ਸੂਰਜ ਚ ਕਦਾ ਵੇਖਦੇ ਹਾਂ। ਉਨਾਂ ਦੀਮਹਾਨਘਾਲਣ ਤੋਂ ਕੋਈ ਵੀ ਪਾਕੀ ਭਾਰਤੀ ਮੁਨਕਰ ਨਹ ਹੋ ਸਕਦਾ ਅਤੇ ਅਪਣੀ ਸਾਰੀ ਜ਼ਿੰਦਗ ਆਉਣ ਵਾਲੀਆਂ ਪੀੜੀਆਂ ਵੀ ਉਨ੍ਹਾਂ ਦਾ ਕਰਜਾ ਨਹੀਂ ਉਤਾਰ ਸਕਣਗੀਆਂ। ਪਰ ਕਾਂਗਰਸ ਸਰਕਾਰ ਨੇ ਸਤਿਗੁਰੂ ਜੀ ਦੇ ਦਸੇ ਰਸਤਿਆਂ ਨੂੰ ਅਖਤਿਆਰ ਕਰਕੇ ਹੀ ਇਹ ਸ਼ਾਨਦਾਰ ਕਾਮਯਾਬੀਆਂ ਹਾਸਲ ਕੀਤੀਆਂ ਹਨ।

ਅਜ ਵੀ ਸਾਰੀ ਸਿਖ ਕੌਮ ਵਿਚ ਅਤੇ ਹਿੰਦੂ ਮੁਸਲਮ ਵਿਚ ਉਹਨਾਂ ਦੇ ਅਸੂਲ ਕਾਇਮ ਹਨ। ਉਨਾਂ ਦੀ ਘਾਲਣਾਂ ਸਦਕਾ ਅਸੀਂ ਅਜ ਸੁਨਹਿਰੀ ਯੁਗ ਬਸਰ ਕਰਹੇਰ ਹਾਂ। ਇਹ ਮਹਾਨ ਆਤਮਾਂ ਅਜ ਵੀ ਸਾਡੇ ਸਿਰ ਤੇ ਸਹਾਰੇ ਦਾ ਪੰਜਾ ਰਖਕੇ ਸਾਡੀ ਰਖਿਆ ਲਈ ਹਰ ਤਰਾਂ ਸਾਂਝੀ ਹਨ। ਮੈਂ ਸਾਰੇ ਨਾਗਰਿਕਾਂ ਅਤੇ ਖਾਸ ਤੌਰ ਤੇ ਨੌ ਜੁਵਾਨ ਤਬਕੇ ਦੇ ਵਿਦਿਆਰਥੀ ਸਾਥੀਆਂ ਤੋਂ ਆਸ ਕਰਦਾ ਹਾਂ ਕਿ ਉਹ ਇਸ ਮਹਾਨ ਦੇਸ਼ ਭਗਤ ਦੀਆਂ ਕਠਿਨ ਘਾਲਣਾਂ ਨੂੰ ਸਦਾ ਸਿਰਮਥੇ ਰਖਣਗੇ ਅਤੇ ਕਦੇ ਭੁਲਕੇ ਵੀ ਅਪਣਾਂ ਜੀਵਨ ਵਿਅਰਥ ਗਵਾਣ ਦੀ ਕੋਸ਼ਿਸ਼ ਕਦੇ ਨਾ ਕਰਨਗੇ ਅਜ ਦੇ ਨੌਜੁਵਾਨ ਕਲ ਦੇ ਲੀਡਰ ਵਕਤਾ ਦੇਸ਼ ਭਗਤ ਭਾਰਤ ਦਾ ਭਵਿਖਹਨ। ਅਸੀਂ ਉਨਾਂ ਦੀਆਂ ਦਸੀਆਂ ਰਿਵਾਇਤਾਂ ਤੇ ਚਲਦੇ ਹੋਏ ਅਸੀਂ ਸਦਾ ਅਜਾਦ ਰਹਿ ਕੇ ਆਪਣੇ ਦੇ ਜੀਵਨ ਵਿਚ ਇਕ ਸੁਨਹਿਰੀ ਯੁਗ ਦੇ ਬਸਿੰਦੇ ਹੋਣ ਦਾ ਮਾਣ ਸਦਾ ਕਾਇਮ ਰਖ ਸਕਦੇ ਹਾਂ।



'ਸਤਿਜੁਗ' ਦਾ 'ਪ੍ਰਦੇਸ ਗਵਨ ਸ਼ਤਾਬਦੀ ਅੰਕ' —੩੪

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਕਤ ਕਾਦੀਆਂ ਵਿਖੇ ਮੇਲਾ

ਇਸ ਸਾਖੀ ਬਾਰੇ ਜਾਣਕਾਰੀ ਮੈਂ ਸ੍ਰੀਮਾਨ ਸੰਤ ਰਣ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ, ਮੈਂ ਉਹਨਾਂ ਦੀ ਅਤੀ ਧੰਨਵਾਦੀ ਅਤੇ ਰਿਣੀ ਹਾਂ। — ਲੇਖਿਕਾ

ਵਲੋਂ:— ਬੀਬੀ ਕੁਲਦੀਪ ਕੌਰ ਕਾਦੀਆਂ

ਬੀਬੀ ਕੁਲਦੀਪ ਕੌਰ ਜੀ, ਨਾਮਧਾਰੀ ਪੰਥ ਦੇ ਨਵੇ ਸਾਹਿਤਕਾਰ ਨਵ-ਯੁਵਕਾਂ ਵਿਚੋਂ ਇਕ ਸਿਆਣੀ ਲੇਖਿਕਾ ਹਨ। ਇਨਾਂ ਨੂੰ ਨਾਮਧਾਰੀ ਸਾਹਿਤ ਲਿਖਣ ਦਾ ਸ਼ੌਕ ਹੈ। ਇਸ ਤੋਂ ਇਲਾਵਾ ਬੀਬੀ ਜੀ ਨੂੰ ਬਾਬੇ ਰਣ ਸਿੰਘ ਜੀ ਕਾਦੀਆਂ ਵਾਲਿਆਂ ਦੀ ਸੰਗਤ ਹੋਣ ਦਾ ਵੀ ਮਾਣ ਹੈ, ਤੇ ਇਹ ਬਾਬਾ ਜੀ ਸਤਿਗੁਰੂ ਰਾਮ ਸਿੰਘ ਜੀ ਪੁਰਾਣੇ ਸਿਦਕੀ ਸਿਖ ਹਨ ਤੇ ਇਨਾਂ ਨੂੰ ਸਤਿਗੁਰਾਂ ਦੇ ਦੌਰਿਆਂ ਦੇ ਬਹੁਤ ਸਾਰੇ ਬਚਨ ਯਾਦ ਹਨ।

ਮੈਂ ਬੀਬੀ ਜੀ ਨੂੰ ਅਰਜ ਕਰਦਾ ਹਾਂ ਕਿ ਓਹ ਬਾਬਾ ਜੀ ਨੂੰ ਪੁਛਕੇ ਜਿਨੇ ਵੀ ਪ੍ਰਸੰਗ ਉਹਨਾਂ ਨੂੰ ਯਾਦ ਹੋਣ ਉਹ ਸਭ ਕਲਮ ਬੰਦ ਕਰਕੇ ਵਖ ਵਖ ਲੇਖਾਂ ਦੇ ਰੂਪ ਵਿਚ 'ਸਤਿਜੁਗ' ਨੂੰ ਭੇਜਿਆ ਕਰਨ ਤਾਂ ਕਿ ਬਾਬਾ ਜੀ ਦੀ ਇਤਿਹਾਸਕ ਸਮਗ੍ਰੀ ਲਿਖਤੀ ਰੂਪ ਵਿਚ ਕਾਇਮ ਰਖੀ ਜਾ ਸਕੇ।

—ਸੰਪਾਦਕ—

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮੁਰਝਾ ਚੁਕੀ ਸਿੱਖੀ ਰੂਪੀ ਬਗੀਚੀ ਨੂੰ ਮੁੜ ਸੰਵਾਰ ਕੇ ਉਸ ਵਿਚ ਫੇਰ ਬਹਾਰ ਲੈ ਆਂਦੀ ਸੀ। ਇਸ ਗਲ ਦਾ ਇਤਹਾਸ ਗਵਾਹ ਹੈ ਕਿ ਆਪਨੇ ਬਕਾਇਦਾ ਪੰਜ ਪਿਆਰੇ ਸਜਾਕੇ ਅੰਮ੍ਰਿਤ ਤਿਆਰ ਕਰਕੇ, ਇਸਤ੍ਰੀਆਂ ਨੂੰ ਵੀ ਛਕਾ ਕੇ ਸੰਤ ਖਾਲਸਾ ਮੁਹਿੰਮ ਵਿਚ ਸ਼ਾਮਲ ਕੀਤਾ ਸੀ। ਆਪ ਜੀ ਨੇ ਵਖ ਵਖ ਇਲਾਕਿਆਂ ਵਿਚ ਦੌਰਿਆਂ ਦਾ ਉਚੇਚਾ ਪ੍ਰਬੰਧ ਕੀਤਾ। ਪੁਆਧ, ਮੈਨ, ਦੁਆਬ, ਦੜਪ, ਬਾਰ, ਮਾਲਵਾ, ਹਰਦੁਆਰ ਆਦਿ ਦੌਰੇ ਵਧੇਰੇ ਪ੍ਰਸਿਧ ਹਨ।

ਆਪ ਜੀ ਨੇ ਇਹਨਾਂ ਦੌਰਿਆਂ ਸਮੇ ਸਿਖੀ ਮਾਰਗ ਤੋਂ ਭਟਕੇ ਹੋਏ ਸਿਖਾਂ ਨੂੰ ਉਨਾਂ ਦੀ ਅਸਲੀਅਤ ਤੋਂ ਜਾਣੂ ਕਰਾਇਆ, ਅੰਗ੍ਰੇਜ਼ੀ ਸੁਖਾਂ ਹੇਠ ਸੁਤੀ ਹੋਈ ਸਿੱਖ ਕੌਮ ਨੂੰ ਉਹਨਾਂ ਦਾ ਪਿਛਲਾ ਮਹਾਨ ਕੁਰਬਾਨੀਆਂ ਭਰਿਆ ਇਤਹਾਸ ਚੇਤੇ ਕਰਵਾਇਆ ਕਿ ਕਿਵੇਂ ਸਿਰਲੱਥ ਸਤਿਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਉਹਨਾਂ ਦੇ ਸੂਰਬੀਰ ਸਾਹਿਬ ਜਾਦਿਆਂ ਅਤੇ ਸਿਖ ਜੋਧਿਆਂ ਨੇ ਕੁਰਬਾਨੀਆਂ ਦੇ ਕੇ ਅਜਾਦੀ ਰੂਪੀ ਬੂਟੇ ਨੂੰ ਪਿਉਂਦ ਦਿਤੀ ਸੀ। ਇਸ ਵਿਰਸੇ ਵਿਚ ਮਿਲੀ ਹੋਈ "ਸਿਖੀ ਜਾਇਦਾਦ" ਨੂੰ ਸੰਭਾਲਣ ਅਤੇ ਇਸਨੂੰ ਆਪਣੀ ਆਉਣ ਵਾਲੀ ਨਸਲ ਵਿਚ ਕਾਇਮ ਰਖਣ ਵਾਸਤੇ ਅਹਿਸਾਸ ਕਰਵਾਇਆ। ਸਤਿਗੁਰੂ ਜੀ ਨੇ ਸ੍ਰੀ ਆਦਿ ਗਰੰਥ ਸਾਹਿਬ ਦਾ ਪਾਠ ਕਰਨ ਅਤੇ ਸਤਿਕਾਰ ਕਰਨ ਦੀ ਸਿਖਿਆ ਦਿਤੀ। ਗੁਰਬਾਣੀ ਦਾ ਕੀਰਤਨ ਸਹੀ ਢੰਗ ਨਾਲ ਆਪ ਕਰਕੇ ਸਭ ਨੂੰ ਇਸਦਾ ਕੀਰਤਨ ਕਰਨ ਲਈ ਪ੍ਰੇਰਿਆ। ਅੰਮ੍ਰਿਤ ਛਕਾ ਕੇ ਨਾਮ ਦੀ ਦਾਤ ਬਖਸ਼ੀ। ਗਿਆਨੀ ਗਿਆਨ ਸਿੰਘ ਇਸ ਸਮੇ ਦੀ ਝਲਕ ਇਸ ਤਰਾਂ ਪੇਸ਼ ਕਰਦੇ ਹਨ:—

"ਹੁੱਕੇ ਛੁਡਵਾਏ
ਰਖਵਾਏ ਕੇਸ ਮੋਨਿਓ ਕੇ,
ਸੁਧਾ ਛੱਕ ਥੀਏ ਸਿਖ
ਭਾਗ ਜਿਨੈ ਜਾਗਿਓ।
ਫੈਲਿਓ ਜਸ ਭਾਰੀ
ਸਿਖ ਥੀਏ ਤਾਂਹਿ ਕੇ ਅਪਾਰੀ,
ਸਿਖ ਪੰਥ ਬਿਰਧਾਨੇ
ਨਾਮ ਰਸ ਪਾਗਿਓ।
ਫੀਮ ਭੰਗ ਪੋਸਤ
ਸ਼ਰਾਬ ਮਾਸ ਚੋਰੀ ਯਾਰੀ,
ਠੱਗੀ ਤਜ ਥੀਏ ਸੰਤ
ਸਤਿਜੁਗ ਆਗਿਓ।

ਆਪ ਜੀਨੇ ਧਰਮਸ਼ਾਲਾਵਾਂ ਨੂੰ ਚਿਰਾਂ ਤੋਂ ਲੱਗੇ ਜੰਦਰੇ ਖੁਲਵਾ ਦਿਤੇ, ਸਫਾਈ ਕਰਵਾ ਕੇ ਅਲਮਾਰੀਆਂ ਵਿਚੋਂ ਸਿਉਂਕ ਦੇ ਖਾਏ ਹੋਏ ਸ੍ਰੀ ਆਦਿ ਗ੍ਰੰਥ ਸਾਹਿਬ ਕੱਢਕੇ ਆਪਣੇ ਦਸਤਾਰੇ ਨਾਲ ਉਹਨਾਂ ਦਾ ਇਕ ਇਕ ਪੱਤਰਾ ਸਾਫ ਕਰਕੇ ਪ੍ਰਕਾਸ਼ ਕੀਤਾ। ਆਪ ਜੀ ਤੋਂ ਪ੍ਰਭਾਵਤ ਹੋਕੇ ਬਹੁਤ ਸਾਰਿਆਂ ਨੂੰ ਨਾਮ ਦਾ ਰੰਗ ਚੜ੍ਹ ਗਿਆ। ਉਹ ਸਾਰੇ ਘਰੋਗੀ ਜੁਮੇਵਾਰੀਆਂ ਨੂੰ ਤਿਲਾਂਜਲੀ ਦੇਕੇ ਆਪ ਨਾਲ ਆਣ ਰਲੇ। ਰਿਸਤੇਦਾਰੀਆਂ ਤੋਂ ਮੁਕਤ ਹੋ ਆਖਦੇ ਕਿ:—

'ਜਦੋਂ ਹੋਇਆ ਕੂਕਾ ਤਾਂ ਸੜੇ ਸਾਕ'

ਜੇਕਰ ਇਹਨਾਂ ਨਾਮ ਵਿਚ ਰਤਿਆਂ ਨੂੰ ਕਦੀ ਕੋਈ ਸਰਕਾਰੀ ਚਾਟੜਾ ਇਨ੍ਹਾਂ ਦੇ ਘਰ ਬਾਰ ਪੁਛ ਹੀ ਲੈਂਦਾ ਤਾਂ ਇਹਨਾਂ ਸਾਰਿਆਂ ਦਾ ਸਿੱਧਾ ਜਿਹਾ ਪਰ ਮਹੱਤਵਪੂਰਨ ਜੁਆਬ ਇਹੋ ਹੁੰਦਾ ਸੀ :—

ਪਿੰਡ ਸ੍ਰੀ ਭੈਣੀ ਸਾਹਿਬ
ਪਿਤਾ ਸਤਿਗੁਰ ਰਾਮ ਸਿੰਘ।

ਪ੍ਰਦੇਸ਼ ਜਾਣ ਤੋਂ ਕਰੀਬ ਚਾਰ ਸਾਲ ਪਹਿਲਾਂ ਸੰਮਤ ੧੯੨੫ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਾਦੀਆਂ ਦੀ ਧਰਤੀ ਨੂੰ ਵੀ ਭਾਗ ਲਾਇਆ। ਕਸਬਾ ਕਾਦੀਆਂ ਦੇ ਬਟਾਲੀ ਦਰਵਾਜੇ ਅਗੇ ਜੋ

ਇਸ ਸਮੇਂ ਗੁਰਦੁਆਰਾ ਗੋਬਿੰਦਗੜ੍ਹ ਦੇ ਨਾਮ ਨਾਲ ਪ੍ਰਸਿਧ ਹੈ, ਇਸ ਅਸਥਾਨ ਤੇ ਸਤਿਗੁਰੂ ਜੀ ਆਸਨ ਰਖਿਆ ਸੀ। ਉਸ ਸਮੇਂ ਨਿਰਮਲੇ ਸੰਤਾਂ ਦਾ ਇਥੇ ਡੇਰਾ ਹੁੰਦਾ ਸੀ। ਜਿਨਾਂ ਦਾ ਨਾਮ ਸੰਤ ਮੋਹਰ ਸਿੰਘ ਸੀ ਇਹ ਅਸਥਾਨ ਇਲ ਕੁਲ ਕਚਾ ਸੀ ਦੋ ਕਮਰੇ ਸਨ, ਇਕ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਲਈ ਤੇ ਦੂਸਰਾ ਰਿਹਾਇਸ਼ ਵਾਸਤੇ। ਇਸ ਰਿਹਾਇਸ਼ ਵਾਲੇ ਕਚੇਕਮਰੇ ਵਿਚ ਗ੍ਰੀਬ ਨਿਵਾਜ ਸਤਿਗੁਰੂ ਜੀ ਨੇ ਡੇਰਾ ਕੀਤਾ। ਲੰਗਰ ਗੁਲਾਬਸਿੰਘ ਬੇਦੀ ਦੇ ਘਰ ਕੀਤਾ।

ਇਸ ਸਮੇਂ ਜਿਥੇ ਮੁਸਲਮਾਨਾਂ ਦੀ ਜਲਸਾਗਾਹ ਹੈ, ਇਕ ਬਹੁਤ ਵਡਾ ਬੋਹੜ ਸੀ। ਇਸ ਬੋਹੜ ਦੀ ਛਾਇਆ ਕਰੀਬ ਇਕ ਏਕੜ ਜਮੀਨ ਤੇ ਹੁੰਦੀ ਸੀ। ਇਸ ਬੋਹੜ ਥੱਲੇ ਸਤਿਗੁਰੂ ਜੀ ਨੇ ਦੋ ਦੀਵਾਨ ਲਾਏ। ਇਕ ਪਿਛਲੇ ਪਹਿਰ ਦਾ ਦੀਵਾਨ ਅਤੇ ਦੂਜਾ ਦੀਵਾਨ ਅੰਮ੍ਰਿਤ ਵੇਲੇ ਆਸਾ ਦੀ ਵਾਰ ਤੇ ਚੰਡੀ ਦੀ ਵਾਰ (ਜੋ ਇਸ ਸਮੇਂ ਰਾਗੀਆਂ ਰਾਹੀਂ ਲਗਦੀ ਸੀ) ਲਾਕੇ ਭੋਗ ਪਾਏ ਗਏ। ਸਤਿਗੁਰੂ ਜੀ ਨੇ ਸਾਰੀ ਸਾਧ-ਸੰਗਤ ਨੂੰ ਅੰਮ੍ਰਿਤ ਵੇਲੇ ਉਠ ਕੇ ਸਣੇਕੇਸੀ ਇਸ਼ਨਾਨ ਕਰਨ ਤੇ ਬਾਣੀ ਪੜ੍ਹਨ ਦਾ ਹੁਕਮ ਕੀਤਾ। ਬਹੁਤ ਸਾਰੇ ਸ੍ਰੀਰਾਂ ਨੇ ਭਜਨ ਪੁਛਕੇ ਨਾਮ ਦੀ ਦਾਤ ਹਾਸਲ ਕੀਤੀ। ਕੜਾਹ ਪ੍ਰਸ਼ਾਦ ਵਡੀ ਮਾਤ੍ਰਾ ਵਿਚ ਵਰਤਾ-ਇਆ ਗਿਆ। ਜਿਹੜੇ ਮੁਸਲਮਾਨ ਇਥੇ ਇਕੱਠੇ ਹੋ ਕੇ ਸਤਿਗੁਰੂ ਜੀ ਦੇ ਦਰਸ਼ਨ ਕਰ ਰਹੇ ਸਨ, ਕੜਾਹ ਪ੍ਰਸ਼ਾਦ ਛਕ ਕੇ ਅਤੀ ਪ੍ਰਭਾਵਤ ਹੋਏ। ਸਾਰੇ ਕਹਿ ਉਠੇ ਕਿ ਇਹ ਸਚਾ ਰਹਿਬਰ ਤੇ ਆਪ ਖੁਦਾ ਆਇਆ ਹੈ।

ਬਾਬਾ ਗੁਰਮੁਖ, ਮਲ ਸਿੰਘ, ਸਰਮੁਖ ਸਿੰਘ, ਗੁਲਾਬ ਸਿੰਘ ਅਤੇ ਤਾਰਾ ਸਿੰਘ ਪੰਜਾਂ ਭਰਾਵਾਂ ਨੇ ਸਤਿਗੁਰੂ ਜੀ ਦੇ ਹਜ਼ੂਰੋਂ ਅੰਮ੍ਰਿਤ ਦੀ ਦਾਤ ਲਈ। ਗੁਰਦੁਆਰਾ ਗੋਬਿੰਦ ਗੜ੍ਹ ਵਾਲੇ ਸੰਤ ਹਰਨਾਮ ਸਿੰਘ ਤੇ ਸੰਤ ਰਣ ਸਿੰਘ ਖਾਲਸਾ ਜੀ ਦੇ ਇਹ ਉਪ੍ਰੋਤਕ ਸਿਖ ਦਾਦੇ ਲਗਦੇ ਸਨ। ਸੰਤਾਂ ਦੇ ਦਾਦਾ ਭਾਗ ਸਿੰਘ ਜੀ ਉਸ ਸਮੇਂ ਛੋਟੀ ਅਵਸਥਾ ਦੇ ਸਨ। ਇਹਨਾਂ ਸਾਰਿਆਂ ਨੇ ਬਹੁਤ ਸਮਾਂ ਪਾਠ ਕਰਕੇ ਆਪਣੇ ਵੰਸ ਵਿਚ ਨਾਮ ਦਾ ਪ੍ਰਭਾਵ ਵਿਸ਼ੇਸ਼ ਕਰਕੇ ਰਖਿਆ ਜੋ ਅਜੇ ਵੀ ਹੈ।

ਜਿਵੇਂ ਸ਼ਿਵਨਾਭ ਪ੍ਰਤੀ ਸਤਿਗੁਰੂ ਨਾਨਕ ਦੇਵ ਜੀ ਉਪਦੇਸ਼ ਦਿਤਾ ਸੀ, ਏਕ ਹਿੰਸਾ ਜਾਨੀਏ ਮਨ ਬਚ ਕਾਇਆ ਤੀਨ। ਪਰ ਕੋ ਬੁਰਾ ਜਿ ਚਿਤਵਨਾ ਮਨ ਕੀ ਹਿੰਸਾ ਚੀਨ। ਫਿਕਾ ਬੋਲ ਹਿਆਏ ਦੁਖਾਵੈ। ਹਿੰਸਾ ਬਦਨਨ ਕੀ ਕਹਿਲਾਵੈ। ਤ੍ਰਿਤੀਆ ਮਾਰਨ ਜੀਵਨ ਕੇਰੀ। ਇਨ ਕੋ ਤਿਆਰਹੈ ਹੋ ਬਿਨ ਦੇਰੀ। ਅਨੁਸਾਰ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਸਾਰਿਆਂ ਨੂੰ ਪਵਿਤ੍ਰ ਉਪਦੇਸ਼ ਦਿਤਾ ਕਿ ਮਨ ਬਾਣੀ ਤਥਾ ਸਰੀਰ ਕਰਕੇ ਅਹਿੰ-ਸਕ ਹੋਣਾ ਚਾਹੀਦਾ ਹੈ। ਹਰ ਮਨੁਖ, ਹਰ ਨਸਲ, ਹਰ ਸੁਸਾਇਟੀ ਦੇ ਬੰਦਿਆਂ ਨਾਲ ਪ੍ਰੇਮ ਕਰੋ। ਪ੍ਰੇਮ ਨਾਲ ਉਹਨਾਂ ਦੀ ਗਲ ਸੁਣੋ ਅਤੇ ਆਪਣੀ ਸੁਣਾਵੋ। ਸਭ ਦਾ ਭਲਾ ਚਿਤਵਨਾ ਹੀ ਪ੍ਰੇਮ ਦੀ ਪ੍ਰਤਿਸ਼ਠਾ ਹੈ।

ਆਪ ਜੀ ਨੇ ਸਾਰੀ ਸੰਗਤ ਨੂੰ ਹੁਕਮ ਸੁਣਾਇਆ :—"ਸਾਧ ਸੰਗਤ ਜੀ! ਕੋਈ

ਵੀ ਆਦਮੀ ਸੋਟਾ, ਲਕੜ, ਟਕੂਆ ਆਪਣੇ ਪਾਸ ਨਾ ਰਖੇ। ਮਾਲਾ ਗੜਵਾ ਆਸਣ ਤੇ ਹੋਰ ਜੋ ਸ਼ਾਂਤੀ ਦੇ ਚਿੰਨ ਹਨ ਉਹੋ ਤੁਹਾਡੇ ਪਾਸ ਹੋਣ। ਤੁਹਾਡੇ ਮੂੰਹ ਵਿਚ ਸਤਿਗੁਰੂ ਜੀ ਦਾ ਪਵਿਤ੍ਰ ਨਾਮ ਹੋਵੇ, ਇਸ ਨੂੰ ਜਪੋ। ਸ਼ਾਂਤ. ਅਡੋਲ ਤੇ ਨਿਰਭੈ ਹੋਕੇ, ਬਿਨਾਂ ਕਿਸੇ ਝਿਜਕ ਦੇ ਆਪਣੇ ਨਿਸ਼ਾਨੇ ਵਲ ਵਧਦੇ ਚਲੇ ਜਾਓ।"

ਇਥੇ ਅਕਾਲ ਗੜ ਗੁਰਦੁਆਰੇ ਚੰਦਾ ਸਿੰਘ ਨਾਮ ਦਾ ਗ੍ਰੰਥੀ ਹੁੰਦਾ ਸੀ। ਇਹ ਅਕਾਲਗੜ ਗੁਰਦੁਆਰਾ ਪਹਿਲਾਂ ਗੁਲ ਮੁਹੰਮਦ ਵਾਲੀ ਮਸੀਤ ਕਹਾਉਂਦਾ ਸੀ। ਜਦੋਂ ਸਰਦਾਰ ਦਿਵਾਨ ਸਿੰਘ ਨੇ ਕਾਦੀਆਂ ਆ ਕੇ ਕਬਜਾ ਕੀਤਾ ਤਾਂ ਸੁੰਜੀ ਮਸੀਤ ਦੇਖ ਕੇ ਸਰਦਾਰ ਨੇ ਹੁਕਮ ਕੀਤਾ ਕਿ ਇਥੇ ਸ੍ਰੀ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰੋ। (ਹੁਣ ਇਹ ਗੁਰਦੁਆਰਾ ਅਕਾਲੀਆਂ ਦੇ ਅਧੀਨ ਹੈ) ਸੋ ਉਸ ਸਮੇ ਦੇ ਗ੍ਰੰਥੀ ਨੇ ਵੀ ਸਤਿਗੁਰੂ ਜੀ ਪਾਸੋਂ ਨਾਮ ਦੀ ਦਾਤ ਹਾਸਲ ਕੀਤੀ।

ਇਥੇ ਗੁਰਦੁਆਰੇ ਦੇ ਸਾਹਮਣੇ ਇਕ ਰਾਮਗੜ੍ਹੀਏ ਮੂਲਾ ਸਿੰਘ ਦਾ ਘਰ ਸੀ। ਇਸ ਨੇ ਵੀ ਭਾਗ ਸਿੰਘ ਹੋਰਾਂ ਪੰਜਾਂ ਭਰਾਵਾਂ ਦੀ ਰੀਸ ਨਾਲ ਨਾਮ ਦੀ ਦਾਤ ਦਾਤ ਲੈਣੀ ਚਾਹੀ। ਦੀਵਾਨ ਤੋਂ ਪਿਛੋਂ ਜਾ ਕੇ ਸਤਿਗੁਰੂ ਜੀ ਅਗੇ ਅਰਜ ਕੀਤੀ ਕਿ ਮੈਨੂੰ ਵੀ ਭਜਨ ਦਸੋ। ਸਤਿਗੁਰੂ ਜੀ ਦੇ ਸੂਬੇ ਜਦੋਂ ਕੰਨ ਵਿਚ ਭਜਨ ਦਸਿਆ ਤਾਂ ਮੂਲਾ ਸਿੰਘ ਕਹਿਣ ਲਗਾ ਮੈਨੂੰ ਉਹ ਭਜਨ ਦਸੋ ਜਿਹੜਾ ਆਪ ਨੂੰ ਸਯਦਆਣੀ ਨੇ ਦਸਿਆ ਸੀ। ਇਹ ਭਜਨ ਤਾਂ ਮੈਨੂੰ ਪਹਿਲਾਂ ਹੀ ਆਉਂਦਾ ਸੀ। ਇਸ ਤੇ ਸਤਿਗੁਰੂ ਜੀ ਨੇ ਵਿਰਾਗ ਵਿਚ ਹੋ ਕੇ ਕਿਹਾ—

"ਓ ਕੋਹੜੀਆ! ਉਹ ਕਿਹੜੀ ਸਯਦਆਣੀ ਸੀ ਜਿਸ ਨੇ ਮੈਨੂੰ ਭਜਨ ਦਸਿਆ?

ਇਸ ਮੂਲਾ ਸਿੰਘ ਦਾ ਸਰੀਰ ਕੁਝ ਚਿਰ ਵਿਚ ਹੀ ਖਰਾਬ ਹੋ ਗਿਆ। ਤਿੰਨ ਪੀਹੜੀਆਂ ਇਹ ਕੋਹੜ ਉਹਨਾਂ ਦੇ ਖ਼ਾਨਦਾਨ ਵਿਚ ਹੁੰਦਾ ਰਿਹਾ। ਤੀਜੀ ਪੀਹੜੀ ਵਿਚੋਂ ਬਾਬਾ ਨੂਰ ਸਿੰਘ ਨੇ ਨਾਮਧਾਰੀ ਸੰਗਤ ਵਿਚ ਖਲੋ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਗੇ ਅਰਦਾਸਾ ਕਰਵਾਇਆ ਤਾਂ ਉਹਨਾਂ ਦੀ ਕੁਲ ਵਿਚੋਂ ਕੋਹੜ ਗਿਆ।

ਇਥੇ ਚੌਂਕ ਵਿਚ ਅਹਿਮਦੀਆਂ ਦੀ ਜੋ ਵਡੀ ਮਸੀਤ ਤੇ ਮੁਨਾਰਾ ਹੈ, ਸਤਿਗੁਰੂ ਜੀ ਵੇਲੇ ਛੋਟੀ ਜਿਹੀ ਮਸੀਤ ਸੀ। ਇਸਦੇ ਆਲੇ ਦੁਆਲੇ ਭਨੋਤ ਖਾਨਦਾਨ ਦੇ ਬ੍ਰਾਹਮਣਾਂ ਦੇ ਘਰ ਸਨ ਜੋ ਅਜਵੀ ਇਥੇ ਹੀ ਰਹਿ ਰਹੇ ਹਨ। ਇਹਨਾਂ ਨੇ ਸਚੇ ਪਾਤਸ਼ਾਹ ਜੀ ਅਗੇ ਅਰਜ ਕੀਤੀ ਕਿ ਜਦੋਂ ਮੁਸਲਮਾਨ ਬਾਂਗ ਦੇਂਦੇ ਹਨ ਤਾਂ ਸਾਨੂੰ ਚਿੜ ਆਉਂਦੀ ਹੈ। ਸੋ ਕੋਈ ਉਪਾਅ ਦਸੋ ਸਾਹਿਬਾਂ ਫੁਰਮਾਇਆ—

"ਭਾਈ ਅਜੇ ਤਾਂ ਇਹ ਛੋਟੀ ਮਸੀਤ ਹੈ। ਇਸਨੇ ਅਜੇ ਹੋਰ ਵਡੀ ਹੋਣਾ ਹੈ। ਇਹ ਘਰ ਤੁਹਾਨੂੰ ਛਡਣੇ ਪੈਣੇ ਹਨ।" ਸੋ ਸਤਿਗੁਰੂ ਜੀ ਦਾ ਵਾਕ ਪੂਰਾ ਹੋਇਆ। ਮਸੀਤ ਦੇ ਦਖਣ ਵਾਲੇ ਪਾਸੇ ਬ੍ਰਾਹਮਣਾਂ

ਦੇ ਘਰਾਂ ਦੀ ਲੰਮੀ ਸਾਰੀ ਲਾਈਨ ਸੀ ਕੁਝ ਸਮੇਂ ਪਿਛੋਂ ਇਹ ਸਾਰੇ ਘਰ ਮੁਸਲ-ਮਾਨਾਂ ਲੈ ਲਏ ਅਤੇ ਬ੍ਰਾਹਮਣਾਂ ਨੂੰ ਇਹ ਘਰ ਛਡਣੇ ਪਏ। ਜਿਥੇ ਹੁਣ ਅਹਿਮ-ਦੀਆਂ ਦਾ ਦਫਤਰ ਹੈ, ਇਥੇ ਡਿਪਟੀ ਸ਼ੰਕਰਦਾਸ ਭਨੋਤ ਦੀ ਹਵੇਲੀ ਸੀ। ਇਹ ਸਾਰੀ ਥਾਂ ਇਸ ਵੇਲੇ ਮਿਨਾਰ ਤੇ ਮਸੀਤ ਵਿਚ ਹੈ। ਸਤਿਗੁਰੂ ਜੀ ਨੇ ਹੋਰ ਫੁਰਮਾਇਆ—

"ਭਾਈ ਇਸਦੇ ਚਾਰ ਦਰਵਾਜੇ ਹੋਣਗੇ। ਏਥੇ ਸ੍ਰੀ ਆਦਿ ਗ੍ਰੰਥ ਸਾਹਿਬ ਵੀ ਪ੍ਰਕਾਸ਼ ਹੋਵੇਗਾ। ਭਲੀ ਪ੍ਰਕਾਰ ਗੁਰੂ ਦਾ ਬਾਣੀ ਦਾ ਪ੍ਰਚਾਰ ਹੋਇਆ ਕਰੇਗਾ।"

ਆਪ ਜੀ ਦੇ ਕਥਨ ਅਨੁਸਾਰ ਇਸ ਵੇਲੇ ਅਹਿਮਦੀ ਵੀਰਾਂ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਵਿਚਾਰ ਕਰਨ ਵਾਸਤੇ ਰਖੀ ਹੋਈ ਹੈ। ਇਹ ਗੁਰਬਾਣੀ ਦੀ ਕਾਫੀ ਵਾਕਫੀਅਤ ਰਖਦੇ ਹਨ। ਨਿਰ-ਸੰਦੇਹ ਸਤਿਗੁਰੂ ਜੀ ਦਾ ਵਾਕ ਸਿਧ ਹੈ।

ਸਤਿਗੁਰੂ ਜੀ ਨੇ ਗੁਰਦੁਆਰਾ ਗੋਬਿੰਦਗੜ੍ਹ ਵਾਸਤੇ ਹੁਕਮ ਕੀਤਾ ਸੀ:—

'ਸਿਖੋ! ਇਹ ਗੁਰਦੁਵਾਰਾ ਕਚਾ ਨਹੀ ਰਹੇਗਾ। ਉਹ ਦਿਨ ਦੂਰ ਨਹੀ ਜਦੋਂ ਨਿਰਮਲੇ ਏਥੋਂ ਚਲੇ ਜਾਣਗੇ। ਇਸ ਥਾਂ ਸਫੈਦ ਝੰਡਾ ਝੁਲੇਗਾ।

ਆਪ ਜੀ ਦਾ ਇਹ ਵਾਕ ਵੀ ਪੂਰਾ ਹੋ ਚੁਕਾ ਹੈ। ਇਹ ਗੁਰਦੁਆਰਾ ਨਾਮਧਾਰੀ ਕੰਟਰੋਲ ਹੇਠ ਚਲ ਰਿਹਾ ਹੈ। ਇਥੇ ਸਤਿਗੁਰੂ ਰਾਮ ਸਿੰਘ ਜੀ ਦੀ ਬੜੀ ਕ੍ਰਿਪਾ ਹੈ।੨੪ ਘੰਟੇ ਲੰਗਰ ਖੁਲਾ ਰਹਿੰਦਾ ਹੈ। ਹਰ ਕੋਈ ਲੋੜਵੰਦ ਛਕ ਕੇ ਧੰਨ ਸਤਿਗੁਰੂ ਰਾਮ ਸਿੰਘ ਸੁਭਾਵਿਕ ਹੀ ਕਹਿ ਉਠਦਾ ਹੈ।

ਕਾਦੀਆਂ ਦੌਰੇ ਤੋਂ ਬਾਦ ਸ੍ਰੀ ਸਤਿ-ਗੁਰੂ ਰਾਮ ਸਿੰਘ ਜੀ ਦੇ ਅਚਲ, ਬਟਾਲਾ, ਖੁਜਾਲਾ ਅਤੇ ਗੁਰਦਾਸਪੁਰ ਦੇ ਦੌਰੇ ਵੀ ਵਰਨਣ ਯੋਗ ਹਨ ਜੋ ਅਜੇ ਤਕ ਇਤਿ-ਹਾਸ ਵਿਚ ਨਹੀਂ ਲਿਖੇ ਗਏ, ਕਿਸੇ ਅਗਲੇ ਲੇਖ ਵਿਚ ਲਿਖੇ ਜਾਣਗੇ।



# ਭਾਰਤ-ਰੂਸ ਮਿਤ੍ਰਤਾ ਦਾ ਪਹਿਲਾ ਭਾਰਤੀ ਇਛਕ

—ਸ੍ਰੀ ਪ੍ਰੀਤਮ ਸਿੰਘ ਜੀ ਕਵੀ

ਉਹ ਕਿਹੜਾ ਪੜ੍ਹਿਆ ਲਿਖਿਆ ਤੇ ਸਤਿਜੁਗ ਨੂੰ ਪੜ੍ਹਣ ਵਾਲਾ ਨਾਮਧਾਰੀ ਹੋਵੇਗਾ ਜਿਹੜਾ ਸ੍ਰੀ ਪ੍ਰੀਤਮ ਸਿੰਘ ਜੀ "ਕਵੀ ,,ਦੇ ਨਾਮ ਤੋਂ ਜਾਣੂ ਨ ਹੋਵੇ, ਸ੍ਰੀ ਕਵੀ ਜੀ ਨੂੰ ਹਜ਼ੂਰ ਸਤਿਗੁਰੂ ਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਦਾ ਹਮ ਜਮਾਤੀ ਹੋਣ ਦਾ ਪਹਿਲਾ ਮਾਣ ਹੈ, ਇਸਤੋਂ ਬਾਦ ਆਪਦੀਆਂ ਸੁਚਜੀਆਂ ਲਿਖਤਾਂ ਤੇ ਸਤਿਜੁਗ ਦੀ ਸੰਪਾਦਕੀ ਦੀ ਮਹਾਨ ਯੋਗਤਾ ਨੇ ਨਾਮਧਾਰੀ ਪੰਥ ਵਿਚ ਜੋ ਸਥਾਨ ਪ੍ਰਾਪਤ ਕੀਤਾ, ਉਹ ਹਮੇਸ਼ਾਂ ਨਾਮਧਾਰੀ ਸਾਹਿਤ ਵਿਚ ਚਮਕਦਾ ਰਹੇਗਾ। ਮੇਰੇ ਵਲੋਂ ਅਰਜ ਕਰਨ ਤੇ ਕਵੀ ਜੀ ਨੇ ਸਤਿਜੁਗ ਦੇ ਇਸ ਸ਼ਤਾਬਦੀ ਅੰਕ ਵਾਸਤੇ ਇਹ ਬਹੁ ਮੁਲਾ ਲੇਖ ਭੇਜਿਆ ਹੈ, ਜਿਸਤੋਂ ਮੈਂ ਇਹਨਾਂ ਦਾ ਬਹੁਤ ਬਹੁਤ ਧੰਨਵਾਦੀ ਹਾਂ। —ਸੰਪਾਦਿਕ

ਜਿਸ ਭਾਰਤ-ਰੂਸ ਮੈਤ੍ਰੀਦਾ ਸੰਕਲਪ ਸਤਿਗੁਰੂ ਰਾਮ ਸਿੰਘ ਜੀ ਨੇ ਕਰੀਬਨ ਸਵਾ ਸੌ ਸਾਲ ਪਹਿਲਾਂ ਪੇਸ਼ ਕੀਤਾ ਸੀ, ਉਹ ਸੰਸਾਰ ਇਤਿਹਾਸ ਵਿਚ ਅਨੇਕਾਂ ਕਰਵਟਾਂ ਲੈਂਦਾ ਹੋਇਆ ੯ ਅਗਸਤ ੧੯੭੧ ਨੂੰ ਅਮਲੀ ਤੇ ਠੋਸ ਸ਼ਕਲ ਵਿਚ ਸਾਹਮਣੇ ਆਇਆ।

ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਵਿਚ ਅੰਗ੍ਰੇਜ਼ਾਂ ਦੀ ਮਕਰ ਚਾਲ ਨਾਲ ਪਹੁੰਚ ਕਰਨ ਦੀ ਪੂਰਵ ਸੋਝੀ ਸੀ। ਉਨ੍ਹਾਂ ਦੇ ਸਾਹਮਣੇ, ਅਪਣੇ ਪੂਰਵਜਾਂ ਤੋਂ ਸੁਣੀਆਂ ਸੁਣਾਈਆਂ "ਬਾਤਾਂ" ਦੁਆਰਾ ਇਹ ਹਕੀਕਤ ਰੌਸ਼ਨ ਸੀ ਕਿ ਬਰਤਾਨਵੀ ਵਿਸਤਾਰ ਵਾਦੀ ਕਲਕਤੇ ਵਿਚ ਇਕ ਕੰਪਨੀ ਦੇ ਰੂਪ ਵਿਚ ਸੁਦਾਗਰ ਬਣਕੇ ਆਏ, ਪਰੰਤੂ ਬਿੰਦੇ ਦੀ ਬਿੰਦ੍ਰ ਵਾਂਗੂ ਪਸਰਦੇ ਪਸਰਦੇ ਪੰਜਾਬ ਦੇ ਕੰਢਿਆਂ ਨਾਲ ਆ ਖਹਿਸਰੇ। ਫੇਰ ਆਪਣੀਆਂ ਮਕਰੂਹ ਚਾਲਾਂ ਨਾਲ ਮਹਾਰਾਜਾ ਰਣਜੀਤ ਸਿੰਘ ਜੀ ਮੌਤ ਤੋਂ ਬਾਦ ਸਿਖਰਾਜ ਦਾ ਕੀਰਤਨ ਸੋਹਿਲਾ ਪੜਨ ਲਈ ਵਿਉਂਤਾਂ ਵਿਉਂਤਦੇ ਰਹੇ।

ਅਤੇ ਦੇਸ਼ ਪਿਆਰ ਦੀ ਉਸ ਮਹਾਨ ਜੋਤ ਨੂੰ ਉਸ ਸਮੇਂ ਅਸਹਿ ਪੀੜਾ ਹੋਈ ਜਦੋਂ ਸਿਖ ਫੌਜਾਂ ਅੰਗਰੇਜ ਹਥੋਂ ਹਾਰ ਖਾ ਕੇ ਸਹਿਜੇ ਸਹਿਜੇ ਆਪਣਾ ਗੌਰਵ ਗੁਆ ਹਟੀਆਂ, ਤੇ ਅੰਗਰੇਜ ਦੀ ਗੁਲਾਮੀ ਪ੍ਰਵਾਨ ਕਰਨ ਲਈ ਮਜਬੂਰ ਹੋ ਗਈਆਂ। ਸਿਖ ਸਲਤਨਤ ਦੇ ਹਾਕਮਾਂ, ਅਹਿਲਕਾਰਾਂ ਜਾਗੀਰਦਾਰਾਂ ਤੇ ਸਰਦਾਰਾਂ ਦੀਆਂ ਕਰਨੀਆਂ ਨੇ ਇਕ ਚਮਕ ਦੇ ਸੂਰਜ ਨੂੰ ਗ੍ਰਹਿਣਿਆਂ ਜਾਣ ਲਈ ਪਰਵਾਨ ਕੀਤਾ।

ਉਧਰ ਪੂਰਬੀ ਭਾਰਤ ਵਿਚ ਸਨ ਸਤਵੰਜਾ ਦੀ ਬਗਾਵਤ ਰਾਹੀਂ ਜਦੋਂ ਅੰਗਰੇਜ ਲਈ ਇਕ ਸੰਕਟ ਦੇ ਰੂਪ ਵਿਚ ਉਭਰਿਆ—ਅੰਗਰੇਜ ਨੇ ਆਪਣੀਆਂ ਸਾਰੀਆਂ ਸ਼ਕਤੀਆਂ ਨੂੰ ਝੋਕ ਕੇ ਉਸਨੂੰ ਕੁਚਲਿਆ ਤੇ ਦੇਸ਼ ਗਦਾਰੀ ਦੀ ਤਸੱਲਤ ਐਸੀ ਜਮਾ ਲਈ ਕਿ ਜਿਵੇਂ ਹੁਣ ਕਦੇ ਵੀ ਭਾਰਤੀ ਸੁਤੰਤਰਤਾ ਲਈ ਉਭ ਸਰਨਗੇ ਨਹੀਂ।

ਗੁਰੂ ਰਾਮ ਸਿੰਘ ਜੀ ਉਸ ਵੇਲੇ ਸੁਤੰਤਰਤਾ ਦੇ ਰੂਪ ਸੂਰਜ ਵਿਚ ਉਦੇ ਹੋ ਕੇ ਨਵੀਂ ਦਾ ਅਹਿੰਸਕ ਲੜਾਈ ਦੀ ਸੋਧ ਦਿਤੀ ਨਾ ਮਿਲਵਰਤਨ ਢੰਗ ਦਸਿਆ ਤੇ ਦੇਸ਼ ਨੂੰ ਇਕ ਨਵੇਂ ਮਾਰਗ ਤੇ ਪਰ ਉਸੇ ਹੀ ਨਿਸ਼ਾਨੇ ਤੇ ਪਹੁੰਚਣ ਲਈ ਪ੍ਰੇਰਿਆ।

ਅੱਜ ਕੁਝ ਸਿਖ ਇਤਿਹਾਸਕਾਰ ਸਤਿਗੁਰੂ ਰਾਮ ਸਿੰਘ ਜੀ ਨੂੰ ਕੇਵਲ ਧਾਰਮਿਕ ਆਗੂ ਜਾਂ ਸਮਾਜ ਸੁਧਾਰਕ ਦਸਕੇ ਅਪਣੇ ਰਾਜਨੀਤਕ ਵਿਰਸੇ ਨੂੰ ਅਖੋਂ ਓਹਲੇ ਕਰਨ ਦੀ ਭੁੱਲ ਕਰਦੇ ਹਨ। ਹਕੀਕਤ ਇਹੋ ਹੈ ਕਿ ਗੁਰੂ ਰਾਮ ਸਿੰਘ ਜੀ ਇਕੋ ਸਮੇ ਤਿਨਾਂ ਮੁਹਾਜਾਂ ਤੇ ਸਾਵਾਂ ਜ਼ੋਰ ਦੇ ਰਹੇ ਸਨ।

੧. ਧਾਰਮਿਕ ਸਦਾ ਚਾਰਕ ਜੀਵਨ ਤੇ ਜ਼ੋਰ ਦੇਕੇ ਕੌਮ ਦੇ ਮਨੋ ਬਲ ਨੂੰ ਉਚਾ ਉਠਾਣਾ,

੨. ਸਮਾਜ ਸੁਧਾਰ ਨੂੰ ਲਾਗੂ ਕਰਕੇ ਫਜ਼ੂਲ ਤੇ ਅੰਧ ਵਿਸ਼ਵਾਸੀ ਰਸਮਾਂ ਰਿਵਾਜਾਂ ਤੋਂ ਲੋਕਾਂ ਨੂੰ ਮੁਕਤ ਕਰਨਾ

੩. ਅਤੇ ਰਾਜਸੀ ਤੌਰ ਤੇ ਲੋਕਾਂ ਅੰਦਰ ਚੇਤਨਤਾ ਜਗਾ ਕੇ ਅੰਗਰੇਜ ਦੀ ਕੁਟਿਲ ਨੀਤੀ ਦਰਸਾ ਕੇ, ਉਸ ਨੂੰ ਵਪਾਰਕ ਖੇਤਰ ਵਿਚ ਮਾਤ ਪੌਣ ਲਈ ਉਸਦਾ ਨਾ ਮਿਲਵਰਤਨ ਦੁਆਰਾ ਕਾਫੀਆ ਤੰਗ ਕਰਨਾ।

ਸੱਤਾ ਹਥਿਆਉਣ ਵਾਦੇ ਸਮੇ ਲਈ ਤਿਆਰ ਹੋਣ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਨੇ ਅਪਣੇ ਦੇਸ਼ ਦੇ ਵਡੇ ਵਡੇ ਦੇਸ਼ਦੇ ਖੈਰ ਖਵਾਹ ਸਰਕਾਰਾਂ ਨਾਲ ਤਾਂ ਗਾਂਢੇ ਸਾਂਢੇ ਕੀਤੇ ਹੀ, ਪਰ ਉਹ ਨੈਪਾਲ, ਭੂਟਾਨ, ਕਸ਼ਮੀਰ, ਕਾਬਲ ਤੇ ਰੂਸ ਤਕ ਵੀ ਆਪਣੇ ਸੰਪਰਕ ਕਾਇਮ ਕਰਨ ਵਿਚ ਸਫਲ ਰਹੇ।

ਸੰਨ ੧੬੮੩ ਤੋਂ ਜਦੋਂ ਉਨਾਂ ਦੇ ਪਰੋਗਰਾਮਾਂ ਦੀ ਪਹਿਲੀ ਕਿਸ਼ਤ ਚਾਹਣਾਂ ਤੋਂ ਬਿਨਾਂ, ਸਮੂਹਿਕ ਵਿਆਹਾਂ ਦੀ (ਖੋਟੇ-ਜਿਲਾ ਫੀਰੋਜ਼ ਪੁਰ) ਪੇਸ਼ ਹੋਈ, ਤਾਂ ਉਸ ਵੇਲੇ ਤੋਂ ਅੰਗਰੇਜ਼ ਵਲੋਂ ਗੁਪਤ ਪ੍ਰਗਟ ਤੌਰ ਤੇ ਘੋਖ ਗਹਿਰੀ ਹੁੰਦੀ ਚਲੀ ਗਈ, ਪਰ ੧੮ ਜਨਵਰੀ ੧੮੭੨ ਨੂੰ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕੀਤਾ

ਗਿਆ ਤਦ ਤਕ ਆਪ ਦੇ ਪ੍ਰਤੀ ਨਿਧ ਰੂਸ ਦੇ ਗਵਰਨਰਾਂ ਅਤੇ ਜ਼ਾਰ ਤਕ ਪਹੁੰਚ ਕਰ ਚੁਕੇ ਸਨ। ਜਿਸ ਸਿਦਕ ਤੇ ਸਿਰੜ ਨਾਲ ਅੰਗਰੇਜ ਦੀਆਂ ਚੌਕੀਆਂ ਦਰਿਆਂ ਤੇ ਖੁਫੀਆ ਲੋਕਾਂਦੇਅਖੀਂ ਘੱਟਾ ਪਾਕੇ ਸੂਬਾ ਬਿਸ਼ਨ ਸਿੰਘ, ਸੂਬਾ ਗੁਰਚਰਨ ਸਿੰਘ ਤੇ ਹੋਰ ਕਈ ਅਪ੍ਰਗਟ ਨਾਮਧਾਰੀ, ਕਾਬਲ ਕੰਧਾਰ ਤੇ ਰੂਸੀ ਤੁਰਕਿਸਤਨ ਤਕ ਪਹੁੰਚ ਦੇ ਰਹੇ ਇਸਤੋਂ ਅਗੇ ਜਾਰ ਤਕ ਵੀ ਮਿਲਣ ਦੇ ਜਤਨ ਕਰਦੇ ਰਹੇ, ਜੇ ਉਦੋਂ ਦੇ ਮੁਸ਼ਕਲਾਂ ਭਰੇ ਜ਼ਮਾਨੇ ਨੂੰ ਅਖਾਂ ਅਗੇ ਲਿਆਈਏ ਤਾਂ ਸਹਿਜੇ ਹੀ ਪਤਾ ਲਗ ਜਾਂਦਾ ਹੈ ਕਿ ਉਹ ਲੋਕ ਕਿਸ ਖ਼ਮੀਰ ਦੇ ਬਣੇ ਹੋਏ ਸਨ।

ਪਹਿਲਾਂਰ ਤਾਂ ਅਜੇਹੇ ਸੰਬੰਧਾਂਨੂੰ ਨਾ ਅੰਗਰੇਜ ਤੇ ਨਾ ਹੀ "ਪੰਥਕ" ਇਤਿਹਾਸ ਕਾਰ ਮੰਨਣ ਨੂੰ ਤਿਆਰ ਸਨ। ਤੇ ਬਹੁਤੀਆਂ ਗਲਾਂ ਨੂੰਕਲਪਣਾ ਹੀ ਮਿਥਿਆ ਜਾਂਦਾਸੀ, ਪਰ ਜਦੋਂ ਤੋਂ ਰੂਸੀ ਆਰਕਾਈਵਜ਼ ਵਿਚੋਂ ਇਹਨਾਂ ਖੁਫੀਆ ਮਿਲਣੀਆਂ ਦੀ ਪੁਸ਼ਟੀ ਹੋ ਗਈ। ਲੇਖਕਾਂ ਤੇ ਲੋਕਾਂ ਨੂੰ ਮਾਲੂਮ ਹੋ ਗਿਆ ਹੈ ਕਿ ਕੂਕਿਆਂ ਦੀ ਦਿਲਚਸਪੀ ਹੇਠ ਲਿਖੀਆਂ ਤੁਕਾਂ ਨਾਲ ਕਿਓਂ ਸੀ।

ਜਬ ਰੂਸ ਪੰਜਾਬੇ ਆਵੇ
ਦੁਨੀਆਂ ਮਰੇ ਅੰਨ ਦੇ ਹਾਵੇ
ਆਟਾ ਰੁਪੈ ਸੈਰ ਵਿਕਾਵੇ
ਮੇਰਾ ਸਿਖ ਭੁਖਾ ਨ ਜਾਵੇ

ਸਤਿਗੁਰੂ ਰਾਮ ਸਿੰਘ ਜੀ ਫੌਜੀ ਦ੍ਰਿਸ਼ਟੀ ਤੋਂ ਜਾਣ ਗਏ ਸਨ ਕਿ ਵਰਤਮਾਨੀ ਸਾਮਰਾਜਵਾਦ ਦਾਜੇਕੋਈਤੋੜ ਹੋਸਕਦਾਹੈਤਾਂ ਕੇਵਲ ਰੂਸ ਹੀ ਹੋ ਸਕਦਾ ਹੈ ਉਹਨਾਂ ਦੀ ਦ੍ਰਿਸ਼ਟੀ ਵਿਚ ਬਰਤਾਨੀਆਂ ਧਰਤੀ ਵਲੋਂ ਥੋੜਾ ਤੇ ਸੁੰਗੜਵਾਂ ਜਿਹਾ ਦੇਸ਼ ਹੈ ਜਦੋਂਕਿ ਹਵਸ਼ ਵਲੋਂ ਉਹ ਸਮੁੰਦਰਾਂ ਤੇਭਾਰੂ ਹੈ,ਪਰ ਰੂਸ ਨੂੰ ਧਰਤੀ ਦੀ ਕਮੀ ਨਹੀਂ ਸੀ ਉਸਦੇ ਲੋਕ ਬਹਾਦਰ ਹਨ ਜਿਨਾਂ ਨੈਪੋਲੀਅਨ ਦੇ ਛਕੇ ਛੁੜਾ ਦਿਤੇ ਤੇ ਉਥੋਂ ਦਾ ਜ਼ਾਰ ਏਨਾਂ ਪ੍ਰਭਾਵਸ਼ਾਲੀ ਹੈ ਕਿ ਉਸਦਾ ਸਿਕਾ ਬਰਤਾਨੀਆਂ ਨੂੰ ਵੀ ਮੰਨਣਾਂ ਹੀ ਪਏਗਾ।

ਕਿਹਾ ਨਹੀਂ ਜਾ ਸਕਦਾ ਕਿਨੀਆਂ ਵਿਉਂਤਾਂ ਹੋਈਆਂ ਕੀ ਤਜਵੀਜਾਂ ਬਣੀਆਂ ਪਰ ਤੁਹਫਿਆਂ ਦਾ ਅਦਾਨ ਪ੍ਰਦਾਨ ਦਸਦਾ ਹੈਕਿ ਅੰਤਰਗਤੀਕਾਫੀਸਝ ਥਾਪਤਹੋਚੁਕੀ ਸੀ। ਨਿਰਸੰਦੇਹ ਜ਼ਾਰ ਦੇਪ੍ਰਤੀਨਿਧਾਂਨੇਭਾਰਤ ਵਿਚ ਫੌਜੀ ਮੁਦਖਲਤ ਲਈ ਹੁੰਗਾਰਾ ਨਹੀਂ ਭਰਿਆ ਪਰ ਮਹਾਰਾਜਾ ਦਲੀਪ ਦਾ ਹੁਰਾਂ ਰੂਸ ਵਿਚ ਪਹੁੰਚਣਾਂ ਤੇ ਨਾਮਧਾਰੀ ਹੈਡ ਕੁਆਟਰ ਦਾ ਉਸ ਨਾਲ ਮੇਲ ਬਣਾਈ ਰਖਣਾਂ ਉਸ ਰਿਝਦੀ ਦਾਲ ਵਿਚੋਂ ਇਕ ਦਾਣਾਂ ਮਾਤਰ ਹੀ ਹੈ—।

ਉਸ ਵੇਲੇ ਦਾ ਰੂਸ ਜ਼ਾਰ ਸ਼ਾਹੀ ਨਿਰਕੁਸ਼ਤਾ ਦਾ ਸੀ ਵਿਸਥਾਰ ਵਾਦੀ ਸੀ, ਉਹ ਅਪਣੇ ਬ੍ਰਤਾਨਵੀ ਵਿਸਤਾਰ ਵਾਦੀਆਂ ਤੋਂ ਅਵਸ਼ ਝਿਜਕਦਾ ਸੀ। ਜਦੋਂ ਕਿ ਉਸਨੂੰ ਅਪਣਾ ਮੁਲਕ ਲੜਾਈ ਵਿਚ ਝੋਕ ਕੇ ਮੁੜ ਕੁਝ ਹਥ ਲਗਣ ਦੀ ਆਸ ਨਹੀਂਸੀ। ਅਸੀਂ ਉਸ ਨਾਲ ਦੋਸਤੀਲਈਤਾਂਤਿਆਰ ਹੋ ਸਕਦੇ ਸਾਂ ਪਰ ਅੰਗਰੇਜ ਦਾ ਜੂਲਾ ਲਾਹਕੇ ਰੂਸ ਦਾ ਜੂਲਾ ਪਵਾਉਣ ਨੂੰ ਤਿਆਰ ਨਹੀਂ ਸਾਂ ਹੋ ਸਕਦੇ ਤਾਂ ਹੀ ਉਸ ਵੇਲੇ ਦਾ ਰੂਸ ਸਤਿਗੁਰੂ

'ਕਲਿਜੁਗ' ਦਾ 'ਪ੍ਰਦੇਸ ਗਵਨ ਸ਼ਤਾਬਦੀ ਅੰਕ' —੪੨

ਰਾਮ ਸਿੰਘ ਜੀ ਦੇ ਪਲੈਨ ਦਾ ਭਰੋਸੇ ਤੇ ਦ੍ਰਿੜਤਾ ਨਾਲ ਹੁੰਗਾਰਾ ਨਾ ਭਰ ਸਕਿਆ

ਪਰ ਤਾਂ ਵੀ, ਬਣ ਚੁਕੀ ਮਿਤ੍ਰਤਾ ਦੇ ਨਾਤੇ ਸਤਿਗੁਰੂ ਜੀ ਨੇ ਅਪਣੇ ਕਈ ਪਰਦੇਸ ਬੇਠੇ ਲਿਖੇ ਪਤਰਾਂ ਵਿਚ ਸੰਕੇਤਕ ਭਾਸ਼ਾ ਦੁਆਰਾ ਰੂਸ ਵਿਚ ਦਿਲ ਚਸਪੀ ਵਖਾਈ ਹੈ।

ਅਜ ਜਦੋਂ ਕਿ ਭਾਰਤ ਅੰਗਰੇਜੀ ਰਾਜ ਤੋਂ ਸੁਤੰਤਰ ਹੋ ਗਿਆ ਹੈ ਰੂਸ ਵਿਚ ਵੀ ਪਚਵੰਜਾ ਸਾਲਾਂ ਤੋਂ ਮਿਹਨਤਕਸ਼ ਲੋਕਾਂ ਦੀ ਹਕੂਮਤ ਸਥਾਪਤ ਹੈ, ਫੇਰ ਗੁਰੂ ਰਾਮ ਸਿੰਘ ਜੀ ਦੀ ਇਛਾ ਅਕਾਂਖਿਆ ਨੂੰ ਫਲ ਲਗ ਗਿਆ ਹੈ, ਸੋਵੀਅਤ ਰੂਸ ਦੇ ਲੋਕਾਂ ਨੇ ਸੁਚੀ ਕਿਰਤ ਕਰਨ ਵਾਲੇ ਭਾਰਤੀ ਲੋਕਾਂ ਨੂੰ ਇਹਨਾ ਦੀ ਅਜਾਦੀ ਦੇ ਮੁਢਲੇ ਸਾਲਾਂ ਤੋਂ ਚੰਗੀਆਂ ਸਲਾਹਾਂ ਉਸਾਰੂ ਪ੍ਰੇਰਨਾਵਾਂ ਜ਼ਰਈ ਤੇ ਸੰਨਅਤੀ ਮਸ਼ੀਨਾਂ ਭਰਪੂਰ ਤੁਹਫਿਆਂ ਨਾਲ ਮਹਾਂਪੁਰਸ਼ਾਂ ਦੇ ਸੰਕਲਪਾਂ ਨੂੰ ਰੂਪਮਾਨ ਕੀਤਾ ਹੈ ਤੇ ਬਸ ਏਥੇ ਹੀ ਨਹੀਂ, ਜਦੋਂ ਵੀ ਕੌਮਾਂਤਰੀ ਸੰਕਟ ਦਾ ਸਾਹਮਣਾ ਕਰਨਾ ਪਿਆ ਹੈ ਸੋਵੀਅਤ ਰੂਸ ਨੇ ਸਚੇ ਦੋਸਤ ਵਾਂਗ ਸਾਡੀ ਸਹੈਤਾ ਕੀਤੀ ਹੈ ਇਵਜ਼ਾਨਾਂ ਕੁਝ ਨਹੀਂ ਮੰਗਿਆ ਸਨਿਮਰ ਫਰਜ ਪਾਲਣਾਂ ਹੀ ਦਸੀ ਹੈ।

ਬੰਗਲਾ ਦੇਸ਼ ਦੀ ਅਜਾਦੀ ਦੇ ਸੰਗ੍ਰਾਮ ਦੇ ਅਰੰਭ ਤੋਂ ਲੈਕੇ ਸਤਿਗੁਰੂ ਰਾਮ ਸਿੰਘ ਜੀ ਦੇ ਨਾਂਮਿਲਵਰਤਨ ਦੇ ਪ੍ਰੋਗਰਾਮ ਦੀ ਬਾਰ ਬਾਰ ਯਾਦ ਆਈ ਹੈ ਤੇ ਜਿਉਂ ਜਿਉਂ ਹੀ ਸੁਤੰਤਰਤਾ ਦੀ ਲਹਿਰ ਨੇ ਜੋਰ ਪਕੜਿਆ ਤੇ ਉਹ ਹਥਿਆਰ ਉਠਾਣ ਤਕ ਆਈ ਹੈ, ਤਿਉਂ ਤਿਉਂ ਇੰਜ ਹੀ ਲਗਾ ਹੈ ਕਿ ਜੇ ਕਦੇ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿਚੋਂ ਭਾਰਤ ਸੁਤੰਤਰਤਾ ਦੀ ਲੜਾਈ ਕੁਝ ਸਮਾ ਹੋਰ ਦੁਸ਼ਮਣ ਦੀਆਂ ਨਜਰਾਂ ਤੋਂ ਬਚੀ ਰਹਿ ਸਕਦੀ ਤਾਂ ਇਹਨਾਂ ਪੜਾਵਾਂ ਰਾਹੀ ਹੀਂ ਗੁਜਰਦੀ। ਤਦੋਂ ਕੋਈ ਸ਼ਕ ਨਹੀ ਜੇ ਗੁਰੂ ਰਾਮ ਸਿੰਘ ਜੀ ਦੇ ਸੰਕਲਪ ਦਾ ਭਾਰਤ ਦਾ ਇਹ ਸਾਥੀ ਰੂਸ ਅਜ ਵਾਂਗ ਸਾਡੀ ਮਦਦ ਤੇ ਬਹੁੜਦਾ ਪਰ ਉਹ ਸ਼ਾਇਦ ਨਹੀਓਂ ਦਾ ਕਿਓਂ ਕਿਉਹ ਜਾਰ ਦਾ ਰੂਸ ਸੀ, ਅਜ ਲੋਕਾਂ ਦਾ ਰੂਸ ਹੈ। ਤਾਂ ਵੀ ਇਸ ਗਲ ਨੂੰ ਹਰ ਇਤਹਾਸ ਕਾਰ ਪ੍ਰਵਾਨ ਕਰੇਗਾ ਕਿ ਭਾਰਤ ਰੂਸ ਮੈਤ੍ਰੀ ਦਾ ਪਹਿਲਾ ਸੰਕਲਪ ਦੇਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਹੀ ਸਨ।

     

# ਭਾਈ ਦੇਵਾ ਸਿੰਘ ਦੀ ਰੂਸ ਯਾਤਰਾ

(ਧੰਨਵਾਦ ਸਹਿਤ ਪ੍ਰਾਪਤ– ਸਪਤਾਹਿਕ "ਪੰਥ" ਦਿਲੀ, ੨੮ ਦਸੰਬਰ ੧੯੬੧)

ਇਹ ਨਾਮਧਾਰੀ ਪੰਥ ਦੇ ਬੜੇ ਰੁਕਨ ਸਨ। ਬਾਣੀਆਂ ਅਤੇ ਭਜਨ ਵਿਚ ਰਤੇ ਹੋਏ ਸਨ। ਇਹ ਕਾਰੀਗਰ ਭੀ ਚੰਗੇ ਸਨ ਤੇ ਪੂਰਨ ਗੁਰਮੁਖ ਵੀ ਇਹ ਮੁਲਤਾਨ ਦੇ ਕਾਰ ਖਾਨੇ ਵਿਚ ਰੇਲਵੇ ਵਰਕਸ਼ਾਪ ਵਿਚ ਕੰਮ ਕਰਦੇ ਸਨ।

ਆਪ ਨੂੰ ਇਕ ਦਿਨ ਭਜਨ ਕਰ ਦਿਆਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦਰਸ਼ਨ ਦਿਤੇ ਹੁਕਮ ਹੋਇਆ ਕਿ "ਅਸੀਂ ਅੰਗ੍ਰੇਜ਼ਾਂ ਦੀ ਬੰਦੀ ਤੋਂ ਅਲਹਿਦਾ ਹੋ ਗਏ ਹਾਂ। ਹੁਣ ਅਸੀਂ ਇਹਨਾਂ ਦੀ ਬੰਦੀ ਵਿਚ ਨਹੀਂ।"

ਭਾਈ ਦੇਵਾ ਸਿੰਘ:–ਸਚੇ ਪਾਤਸ਼ਾਹ ਫੇਰ ਆਪ ਸੰਗਤ ਨੂੰ ਦਰਸ਼ਨ ਕਿਉਂ ਨਹੀਂ ਦੇਂਦੇ ਅਤੇ ਆਪ ਕਿਸ ਜਗਹ ਬਿਰਾਜਮਾਨ ਹੋ।

ਸ੍ਰੀ ਸਤਿਗੁਰੂ ਜੀ:– ਹੁਣ ਅਸੀਂ ਇਸ ਵਕਤ ਰੂਸ ਵਿਚ ਹਾਂ ਅਤੇ ਜੇਕਰ ਤੂੰ ਔਣਾਂ ਚਾਹੇਂ ਤਾਂ ਅਸੀਂ ਤੈਨੂੰ ਦਸ ਦੇਂਦੇ ਹਾਂ। ਓਥੋਂ ਦੀ ਤੂੰ ਸਾਡੇ ਕੋਲ ਪੁਜ ਸਕਦਾ ਹੈਂ।"

ਇਹ ਕਹਿਕੇ ਆਪ ਜੀ ਨੇ ਸਾਰਾ ਨਕਸ਼ਾ ਖਿਚ ਦਸਿਆ, ਸਾਰੀਆਂ ਜਗ੍ਹਾਂ ਦਾ ਨਾਂ ਦਸਿਆ ਅਤੇ ਉਥੇ ਪੁਜਣ ਦਾ ਵਸੀਲਾ ਦਸਿਆ।

ਸਿਖ ਵਿਚ ਇੰਨੀ ਤਾਕਤ ਕਿਥੇ ਸੀ ਕਿ ਸਤਿਗੁਰੂ ਜੀ ਸਾਰਾ ਪੁਜਣ ਦਾ ਰਸਤਾ ਦਸਣ ਤੇ ਸਿਖ ਚੁਪ ਕਰਕੇ ਬੈਠਾ ਰਹੇ। ਭਾਈ ਜੀ ਨੇ ਅਗਲੇ ਦਿਨ ਛੁਟੀ ਵਾਸਤੇ ਦਰਖਾਸਤ ਦੇ ਦਿਤੀ। ਬੜੀ ਮੁਸ਼ਕਲ ਨਾਲ ਮਨਜ਼ੂਰੀ ਮਿਲੀ। ਫੋਰਮੈਨ ਨਾਂਹ ਕਰੇ। ਭਾਈ ਹੁਰੀਂ ਜਰੂਰੀ ਜਾਣ ਵਾਸਤੇ ਤਿਆਰ ਵੇਖੇ ਤਾਂ ਫੇਰ ਉਸਨੇ ਛੁਟੀ ਮਨਜ਼ੂਰ ਕੀਤੀ। ਪਰ ਨਾਲ ਹੀ ਕਿਹਾ ਕਿ ਜਦ ਤੂੰ ਚਾਹੇਂ ਮੁੜਕੇ ਇਥੇ ਆ ਸਕਦਾ ਹੈਂ। ਏਥੇ ਹੀ ਠਿਕਾਣੇ ਫੇਰ ਲਗਾ ਲਿਆ ਜਾਵੇਗਾ।

ਛੁਟੀ ਲੈ ਕੇ ਅਗਲੇ ਹੀ ਦਿਨ ਇਹਨਾਂ ਨੇ ਚਾਲੇ ਪਾ ਦਿਤੇ। ਮੂਲ ਤਾਨੋਂ ਸਖਰ ਤੇ ਸਿਵੀ ਤੋਂ ਹੁੰਦੇ ਹੋਏ ਕੋਟੇ ਤੇ ਚਿਮਨ ਪੁਜੇ। ਇਥੇ ਦਾਖਲ ਹੋ ਕੇ ਭਾਈ ਸਾਹਿਬ ਨੂੰ ਨ ਰਾਤ ਚੈਨ ਤੇ ਨ ਦਿਨੇ ਅਰਾਮ।

ਇਹ ਤਾਂ ਇਹੋ ਕਹਿਣ ਕਿਹੜਾ ਵੇਲਾ ਹੋਵੇ ਕਿ ਮੈਂ ਚਰਨ ਕੰਵਲਾਂ ਦੇ ਦਰਸ਼ਨ ਜਾ ਕਰਾਂ ਦੋ ਮਹੀਨੇ ਬਾਦ ਇਹ ਇਕ ਦਸੇ ਹੋਏ ਸ਼ਹਿਰ ਵਿਚ ਪਹੁੰਚੇ। ਇਥੇ ਇਹਨਾਂ ਨੇ ਰਸਤ ਪਾਣੀ ਲਿਆ। ਜਗਾ ਪੁਛੀ ਪਰ ਦਸੇ ਕੌਣ ਇਹਨਾਂ ਦੀ ਬੋਲੀ ਦਾ ਨਾਂ ਕਿਸੇ ਨੂੰ ਪਤਾ ਲਗੇ ਤੇ ਨਾਂ ਇਹਨਾਂ ਨੂੰ ਹੀ ਉਹਨਾਂ ਦੀ ਗਲ ਦਾ ਪਤਾ ਲਗੇ। ਇਹ ਬੜੇ ਸਿਆਣੇ ਪੁਰਸ਼ਾ ਵਿਚੋਂ ਸਨ ਇਸ਼ਾਰਿਆਂ ਨਾਲ ਹੀ ਕੰਮ ਚਲਾ ਲੈਣ। ਇੰਨੇ ਚਿਰ ਵਿਚ ਕਈਆਂ ਸ਼ਬਦਾਂ ਦਾ ਪਤਾ ਲਗ ਗਿਆ। ਕਈ ਚੀਜਾਂ ਦੇ ਨਾਂ ਆ ਗਏ। ਇਥੇ ਇਕ ਦਿਨ ਰਹਿਕੇ ਉਥੋਂ ਦੂਜੀ ਜਗ੍ਹਾ ਦਾ ਨਾਂ ਪੁਛਿਆ ਜੋ ਇਹਨਾਂ ਪਾਸ ਲਿਖਿਆ ਸੀ। ਇਕ ਨੇ ਕਿਹਾ ਕਿ ਰੇਲ ਵਿਚ ਸਵਾਰ ਹੋਕੇ ਉਥੇ ਪੁਜ ਜਾਹ। ਉਸਨੇ ਇਹਨਾਂ ਨੂੰ ਸਟੇਸ਼ਨ ਤਕ ਪੁਚਾ ਦਿਤਾ ਇਹ ਟਿਕਟ ਲੈਕੇ ਉਥੇ ਪੁਜ ਗਏ ਅਗੇ ਇਹਨਾਂ ਨੂੰ ਪੁਲੀਸ ਨੇ ਬੋਚ ਲਿਆ ਕਿਉਂ ਪਾਸਪੋਰਟ ਤਾਂ ਕੋਈ ਹੈ ਨਹੀਂ ਸੀ ਤੇ ਨ ਹੀ ਇਹਨਾਂ ਦੀ ਬੋਲੀ ਦਾ ਪਤਾ ਲਗਦਾ ਸੀ। ਪੁਲੀਸ ਵਾਲਿਆਂ ਨੇ ਇਹਨਾਂ ਨੂੰ ਅਪਣੇ ਅਫਸਰ ਪਾਸ ਪੁਚਾ ਦਿਤਾ। ਪਹਿਲਾਂ ਇਨਾਂ ਨੂੰ ਰਸਤ ਮਿਲੀ ਕਿ ਰੋਟੀ ਖਾਓ ਤਾਂ ਤੁਹਾਡਾ ਮੁਕਦਮਾਂ ਤਿਆਰ ਕਰਕੇ ਪੇਸ਼ ਕੀਤਾ ਜਾਵੇਗਾ। ਸਾਰੀ ਸਮਗਰੀ ਤੇ ਬਰਤਨ ਆਦਿ ਦੇ ਦਿਤੇ। ਛਕਿਆ ਤੇ ਕੁਝ ਰਾਤ ਵਾਸਤੇ ਅਪਣੇ ਪਾਸ ਰਖ ਲਿਆ।

ਅਗਲੇ ਦਿਨ ਇਹਨਾਂ ਨੂੰ ਜਜ ਦੇ ਪੇਸ਼ ਕੀਤਾ ਗਿਆ ਜਿਥੇ ਇਕ ਦੁਭਾਸ਼ੀਆ ਮਿਲ ਗਿਆ। ਉਹਨੇ ਸਾਰੀ ਵਾਰਤਾ ਭਾਈ ਜੀ ਦੀ ਸੁਣੀ ਅਤੇ ਜਜ ਨੂੰ ਦਸਿਆ ਕਿ ਇਹ ਬਿਰਧ ਪੰਜਾਬੀ ਨੂੰ ਮਿਲਣ ਆਇਆ ਹੈ। ਇਸਨੂੰ ਉਹਨਾਂ ਪਾਸ ਭੇਜ ਦਿਓ। ਭਾਈ ਜੀ ਨੂੰ ਇਕ ਪੁਲੀਸ ਦਾ ਥਾਣੇਦਾਰ ਨਾਲ ਦਿਤਾ ਗਿਆ ਤੇ ਪਤਾ ਦਸਿਆ ਗਿਆ। ਓਸ ਥਾਣੇਦਾਰ ਨੇ ਸਰਕਾਰੀ ਤੌਰ ਤੇ ਟਿਕਟਾਂ ਲਈਆਂ ਅਤੇ ਇਹਨਾਂ ਨੂੰ ਨਾਲ ਲੈਕੇ ਬੈਠ ਗਿਆ। ਤੇ ਇਹ ੭-੮ ਘੰਟੇ ਦੇ ਸਫਰ ਦੇ ਪਿਛੋਂ ਗਡੀ ਤੋਂ ਉਤਰੇ ਤੇ ਦੋਵੇਂ ਜਾਣੇ ਇਕ ਸੜਕ ਤੇ ਚਲੇ ਗਏ।

ਮੇਰੇ ਪਿਤਾ ਭਾਈ ਸਦਾ ਸਿੰਘ ਨੂੰ ਭਾਈ ਦੇਵਾ ਸਿੰਘ ਜੀ ਨੇ ਦਸਿਆ ਕਿ "ਮੈ ਨੂੰ ਉਥੋਂ ਦੇ ਲੋਕ ਬੜੀ ਹੈਰਾਨੀ ਨਾਲ ਦੇਖਣ ਅਤੇ ਮੈਂ ਉਹਨਾਂ ਨੂੰ ਦੇਖਾਂ, ਚਲਦੇ ਚਲਦੇ ਇਕ ਬਾਗ ਵਿਚ ਪਹੁੰਚੇ ਜਿਸ ਵਿਚ ਇਕ ਬੰਗਲਾ ਬੜਾ ਸੋਹਣਾ ਬਣਿਆ ਹੋਇਆ ਸੀ ਅਤੇ ਜਿਸ ਵਿਚ ਸਤਿਗੁਰੂ ਜੀ ਨਿਵਾਸ ਕਰ ਰਹੇ ਸਨ। ਮੈਂ ਅਸ਼ਟਾਂਗ ਬੰਦਨਾਂ ਕੀਤੀ। ਆਪ ਨੇ ਸਿਰ ਤੇ ਹਥ ਰਖਕੇ ਕਿਹਾ "ਆ ਗਿਆ ਦੇਵਾ ਸਿੰਘ।"

ਮੈਂ ਅਰਜ ਕੀਤੀ "ਪਾਤਸ਼ਾਹ ਤੂੰ ਆਪ ਹੀ ਤੇ ਮੈਨੂੰ ਲੈਕੇ ਆਇਆ ਹੈਂ ਮੇਰੀ ਸਮਰਥਾ ਕਿਥੇ ਏਥੇ ਪਹੁੰਚਣ ਦੀ ਸੀ। ਬੜੇ ਪਿਆਰ ਨਾਲ ਸਤਿਗੁਰਾਂ ਨੇ ਪੁਛਿਆ। ਮੈਂ ਕਿਹਾ "ਪਾਤਸ਼ਾਹ ਹੁਣ ਛੁਟੀ ਮਿਲਣੀ ਸ਼ੁਰੂ ਹੋ ਗਈ ਹੈ। ਉਹ ਦੌਰਾ ਕਰਿਆ ਕਰਨਗੇ ਆਪ ਨੇ ਫੁਰਮਾਇਆ ਭਲਾ ਹੋਇਆ। ਪਰਸ਼ਾਦ ਬਾਬਤ ਪੁਛਿਆ ਅਤੇ ਛਕਾਇਆ ਇਕ ਬਿਰਧ ਉਨਾਂ ਦੇ ਪਾਸ ਸੀ ਅਤੇ ਇਕ

ਹੋਰ ਅਖਖੜ ਉਹਨਾਂ ਦੇ ਪਾਸ ਸੀ ਤਿੰਨੇ ਜਣੇ ਹੀ ਸਨ ਉਹ ਬਿਰਧ ਪਰਸਾਦ ਦੀ ਸੇਵਾ ਕਰਦਾ ਸੀ। ਮੈਨੂੰ ਤਿੰਨ ਦਿਨ ਦਰ ਸ਼ਨਾਂ ਦਾ ਅਵਸਰ ਮਿਲਿਆ। ਚੌਥੇ ਦਿਨ ਮੇਨੂੰ ਆਗਿਆ ਹੋਈ ਕਿ ਹੁਣ ਤੁਸੀ ਜ ਓ ਮੇਰੀਆਂ ਤਾਂ ਭੁਬਾਂ ਨਿਕਲ ਗਈਆਂ। ਪਰ ਹੁਕਮ ਟਾਲਣ ਦੀ ਕਿਸ ਦੀ ਸਮਰਥਾ ਸੀ ਇਕ ਜੋੜਾ ਬਨਾਤ ਦਾ ਸਤਿਗੁਰੂ ਹਰੀ ਸਿੰਘ ਜੀ ਦੀ ਭੇਟਾ ਕਰਨ ਦਾ ਹੁਕਮ ਹੋਇਆ ਅਤੇ ਉਥੋਂ ਇਕ ਆਦਮੀ ਰੇਲ ਤੇ ਚੜ੍ਹਾਉਣ ਵਾਸਤੇ ਮੇਰੇ ਨਾਲ ਭੇਜਿਆ। ਜਿਸ ਇਕ ਪੁਲੀਸੀਏ ਦੀ ਡਿਓਟੀ ਸੀਉਹਉਥੋਂ ਤਕ ਮੈਨੂੰ ਪੁਚਾ ਗਿਆ। ਉਹ ਜਗਹ ਜਾਂਦਿਆਂ ਹੋਇਆਂ ਮੈਂ ਵੇਖੀ ਹੋਈ ਸੀ।

ਉਥੇ ਰਾਤ ਰਹਿਕੇ ਮੈਂ ਸਵੇਰੇ ਫੇਰ ਚਾਲੇ ਪਾ ਦਿਤੇ। ਟੁਰਦਾ ਹੋਇਆ ਮੈਂ ਹੌਲੀ ਹੌਲੀ ਫੇਰ ਬੁਖਾਰੇ ਪਹੁੰਚਿਆ ਤੇ ਉਸ ਤੋਂ ਅਗੇ ਮੈਂ ਚਿਮਨ ਥਾਣੀ ਲੰਘਕੇ ਇਕ ਪਿੰਡ ਵਿਚ ਰਾਤ ਕਟੀ ਤੇ ਸਵੇਰੇ ਉਥੋਂ ਤੁਰ ਪਿਆ ਤੇ ਮੰਜਲੋ ਮੰਜਲ ਚਲਕੇ ਮੱਖਰ ਪਹੁੰਚਿਆ।

ਇਥੋਂ ਰੇਲ ਤੇ ਚੜਕੇ ਮੈਂ ਲੁਧਿ ਆਣੇ ਪਹੁੰਚ ਗਿਆ ਲੁਧਿਆਣੇ ਉਤਰਕੇ ਰਾਹ ਛਡਕੇ ਪੈਲੀਆਂ ਦੇ ਵਿਚੋਂ ਦੀ ਹੋਕੇ ਸੜਕੇ ਚੜਿਆ ਤੇ ਚੌਕੀ ਤੋਂ ਲਾਂਭੇ ਹੋਕੇ ਮੈਂ ਭੈਣੀ ਸਾਹਿਬ ਆ ਪੁਜਾ; ਸਿਧੇ ਰਸਤੇ ਨਾਂ ਜਾ ਕੇ ਰਾਤ ਨੂੰ ਰਾਈਆਂ ਵਾਲੇ ਪਾਸੇ ਦੀ ਹੋ ਕੇ ਮੈਂ ਗੁਰਦੁਵਾਰੇ ਜਾ ਪਹੁੰਚਾ।

ਸਤਿਗੁਰੂ ਹਰੀ ਸਿੰਘ ਜੀ ਨੂੰ ਨਮ ਸ਼ਕਾਰ ਕੀਤੀ।

ਉਹਨਾਂ ਨੇ ਵੀ ਇਹ ਹੁਕਮ ਕੀਤਾ ਕਿ,' ਆ ਗਿਆ ਹੈਂ ਭਾਈ?' ਮੈਂ ਹੈਰਾਨ ਸਾਂ ਕਿ ਇਹਨਾਂ ਨੂੰ ਮੇਰੇ ਆਉਣ ਦਾ ਪਹਿਲਾਂ ਹੀ ਪਤਾ ਸੀ! ਮੈਂ, ਉਹ ਚੋਗਾ ਭੇਟਾ ਕੀਤਾ ਆਪ ਜੀ ਉਸਨੂੰ ਪਹਿਨਿਆਂ ਤੇ ਫੇਰ ਲਾਹਕੇ ਹਜ਼ਾਰਾ ਸਿੰਘ ਜੋ ਮਹਾਰਾਜ ਦਾ ਗੜਵਈ ਸੀ ਨੂੰ ਸਪੁਰਦ ਕਰ ਦਿਤਾ, ਉਸਨੇ ਪਤਾ ਨਹੀਂ ਉਸ ਚੋਗੇ ਨੂੰ ਕਿਥੇ ਰਖਿਆ ਕਿ ਧਰਤੀ ਵਿਚ ਨਪਿਆ। ਉਹ ਮੁੜਕੇ ਨਹੀ ਵੇਖਿਆ ਗਿਆ।

ਮੈਂ ਤਿੰਨ ਜਾਂ ਚਾਰ ਦਿਨ ਰਹਿਕੇ ਮੁਲਤਾਨ ਨੂੰ ਚਲ ਪਿਆ। ਪਰ ਜਿਨੇਂ ਦਿਨ ਰਿਹਾ ਇਕ ਵਾਰੀ ਜਰੂਰ ਪਾਤਸ਼ਾਹ ਇਹ ਬਚਨ ਕਹਿਨ "ਤੂੰ ਧੰਨ ਹੈਂ ਭਾਈ ਦੇਵਾ ਸਿੰਘ ਜਿਨੇ ਸਤਿਗੁਰਾਂ ਦੇ ਦਰਸ਼ਨ ਕੀਤੇ ਹਨ।

ਪਰ ਮੇਰੇ ਮਗਰ ਇਥੋਂ ਹੀ ਪੁਲੀਸ ਲਗ ਪਈ। ਮੈਂ ਮੁਲਤਾਨ ਪਹੁੰਚਾ ਪਰ ਇਕ ਸਿਖ ਮੇਰੇ ਪਾਸ ਹਰ ਵਕਤ ਆਣਕੇ ਬੈਠਿਆ ਕਰੇ। ਮੈਂ ਉਸਨੂੰ ਭਜਨ ਦਵਾ ਦਿਤਾ ਅਤੇ ਸਿਖ ਸਜਾ ਦਿਤਾ ਪਰ ਕੀ ਪਤਾ ਸੀ ਇਹ ਪੁਲਸੀਏ ਕਿਸੇ ਦੇ ਮਿਤ੍ਰ ਨਹੀਂ ਹੁੰਦੇ। ਇਸਨੇ ਮੈਨੂੰ ਬੜੇ ਸਨੇਹ ਨਾਲ ਰੂਸ ਦਾ ਹਾਲ ਪੁਛਕੇ ਬਾਰਵਟਨ ਨੂੰ ਦਸਿਆ ਜਿਸਨੇ ਮੇਰਾ ਸਬੂਤ ਨਾ ਮਿਲਣ ਤੇ ਵੀ ਛੇ ਮਹੀਨੇ ਅੰਬਾਲੇ ਦੀ ਜੇਲ ਯਾਤਰਾ ਕਰਾਈ ਇਹ ਹੈ ਸੰਖੇਪ ਹਾਲ ਰੂਸ ਯਾਤਰਾ ਦਾ ਇਹ ਵਾਰਤਾ ਸੰਮਤ ੧੯੪੯-੫੦ ਦੀ ਹੈ ਸੰ: ੫੧ ਵਿਚ ਮੈਨੂੰ ਕੈਦ ਹੋਈ।



# ਕਿਉਂ ?

# ਨਾਮਧਾਰੀ ਸ਼ਹੀਦ ਅਤੇ

# ਕਿਵੇਂ ?

ਡਾ: ਕਰਮ ਸਿੰਘ ਜੀ ਕਪੂਰ M. A. P. H. D. ਸਹਾਇਕ ਡਾਇਰੈਕਟਰ ਭਾਸ਼ਾ ਵਿਭਾਗ ਪਟਿਆਲਾ

ਡਾ. ਕਰਮ ਸਿੰਘ ਜੀ "ਕਪੂਰ" ਐਮ. ਏ. ਪੀ. ਐਚ. ਡੀ. ਸਹਾਇਕ ਡਾਇਰੈਕਟਰ ਭਾਸ਼ਾ ਵਿਭਾਗ ਪਟਿਆਲਾ ਮਹਾਨ ਵਿਦਵਾਨ ਤੇ ਬੜੀਆਂ ਰਚਨਾ-ਤਿਮਿਕ ਤੇ ਯਥਾਰਥ ਭਾਵਨਾਵਾਂ ਦੇ ਮਾਲਿਕ ਹਨ, ਆਪ ਜੀ ਦੀ ਲਿਖਤ ਵਿਚ ਪਿਆਰ, ਭਾਵਨਿਕਤਾ, ਤੇ ਧਾਰਮਿਕਤਾ ਦੇ ਸੋਮੇ ਵਹਿ ਵਹਿ ਨਿਕਲਦੇ ਹਨ। ਹੁਣੇ ਹੁਣੇ ਇਹਨਾ ਨਾਮਧਾਰੀ ਸਾਹਿਤ ਵਿਚ "ਸਤਿਗੁਰੂ ਪ੍ਰਤਾਪ ਸਿੰਘ ਇਕ ਮਹਾਨ ਸਤਿਗੁਰੂ" ਪੁਸਤਕ ਲਿਖ ਕੇ ਨਵੀਂ ਕਿਸਮ ਦਾ ਇਕ ਚਾਨਣ ਮੁਨਾਰਾ ਕਾਇਮ ਕੀਤਾ ਹੈ। ਸਤਿਜੁਗ ਦੇ ਸ਼ਤਾਬਦੀ ਅੰਕ ਵਾਸਤੇ ਆਪ ਜੀ ਨੇ ਨਾਮ-ਧਾਰੀ ਸ਼ਹੀਦਾਂ ਦੇ ਸਬੰਧ ਵਿਚ ਜਿਸ ਯਥਾਰਥ ਵਾਦ ਨਾਲ ਇਹ ਲੇਖ ਭੇਜਿਆ ਹੈ। ਉਹ ਸਚ ਮੁਚ ਹੀ ਸ਼ਲਾਘਾ ਯੋਗ ਹੈ। ਇਸ ਕਠਨ ਪ੍ਰੀਸ਼ਰਮ ਕਰਨ ਤੇ ਮੈਂ 'ਕਪੂਰ' ਜੀ ਦਾ ਹਾਰਦਿਕ ਧੰਨਵਾਦੀ ਹਾਂ। — ਸੰਪਾਦਿਕ

ਸੀਸ ਫ਼ੀਸ ਦੇਕੇ ਅਸੀਸ ਲੈਣ ਬਣਾ ਲੈਂਦਾ ਹੈ। ਉਸਦਾ ਫਾਨੀ ਸਰੀਰ ਲੈ ਵਾਲਾ ਹੀ ਤਾਂ ਪ੍ਰੀਤਮ ਪਿਆਰੇ ਦਾ ਸਿਖ ਕੇ ਅਮਰ ਜੀਵਨ ਬਖ਼ਸ਼ਣ ਹਿਤ ਉਸ ਦੇ ਬਣਦਾ ਹੈ। ਕਲਗੀਆਂ ਵਾਲੇ ਦਾ ਜਾਨ ਮਨ ਵਿਚ ਉਸ ਤੋਂ ਘੋਲੀ ਸਦਕੇ ਹੁੰਦੇ ਹੋਏ ਤੋਂ ਪਿਆਰਾ ਖਾਲਸਾ ਉਸ ਦੀ ਨਿਜੀ ਜਾਨ ਵਾਰ ਦੇਣ ਦੇ ਅੰਕੁਰ ਨੂੰ ਫੁਟਣ ਦੀ ਜਾਗੀਰ ਆਪਣੀ ਜਾਗੀਰ ਦੇ ਜਿਸ ਕਿਣਕੇ ਹਦ ਤੇ ਲੈ ਆਉਂਦਾ ਹੈ। ਇਤਿਹਾਸ ਨੂੰ ਉਹ ਰੋਸ਼ਨ ਅਤੇ ਮੁਨਵਰ ਵੇਖਣ ਤੇ ਮਨ ਅਜਿਹੇ ਜੀਵਨ ਮੁਕਤ ਸਿਰਲਥ ਸ਼ਹੀਦਾਂ

ਦੇ ਖ਼ੂਨ ਨਾਲ ਤਰ-ਬਤਰ ਹੈ। ਇਨਾਂ ਸ਼ਹੀਦਾਂ ਦੇ ਖ਼ੂਨ ਦੀ ਲਾਲੀ ਦੀ ਭਾਅ ਹੀ ਤਾਂ ਪਿਆਰ ਵਿਗੁਤੀਆਂ ਦਿਆ ਅਲਸਾਈਆਂ ਰੂਹਾਂ ਦੇ ਪ੍ਰੀਤਮ ਪਿਆਰੇ ਨੂੰ ਮਿਲਣ ਦੇ ਚਾਅ ਨੂੰ ਮਘਦਿਆਂ ਰਖਦੀ ਹੈ।

ਸਿਖ ਇਤਿਹਾਸ ਵਿਚ ਨਾਮਧਾਰੀ ਸ਼ਹੀਦਾਂ ਦੀ ਅਜ਼ੀਮ ਕੁਰਬਾਨੀ ਦਾ ਬਾਬ ਅਨੋਖਾ ਤੇ ਨਿਰਾਲਾ ਹੈ। ਉਨਾਂ ਨੂੰ ਹਾਰਦਿਕ ਸ਼ਰਧਾਂਜਲੀ ਭਟ ਕਰਨ ਤੋਂ ਪਹਿਲਾਂ ਇਹ ਵਿਚਾਰ ਲੈਣਾ ਕੁਥਾਵਾਂ ਨਹੀਂ ਹੋਵੇਗਾ, ਕਿ ਜਦੋਂ ਅਸੀਂ ਲੋਕ ਇਕ ਕੰਡੇ ਦੀ ਪੀੜ ਬਰਦਾਸ਼ਤ ਕਰ ਸਕਣ ਦਾ ਜੇਰਾ ਨਹੀਂ ਰਖਦੇ ਤਾਂ ਇਹ ਜਿਦਗੀ ਪ੍ਰਵਾਨੇ ਕਿਵੇਂ ਸਤਿਗੁਰੂ ਦੀ ਅਗੰਮੀ ਜੋਤ ਦੁਆਲੇ ਘੁੰਬਰ ਪਉਦੇ ਸੜਦੇ ਸੜਦੇ ਧਰਮ ਦੀ ਸ਼ਮਾਂ ਨੂੰ ਅਲੌਕਿਕ ਰੌਸ਼ਨੀ ਤੇ ਜਲੌ ਬਖ਼ਸ਼ ਜਾਂਦੇ ਹਨ। ਦੂਜਾ ਮਸਲਾ ਹੈ ਕਿ ਇਹ ਕਿਉਂ ਸੀਸ ਦੇ ਦੇਂਦੇ ਹਨ ਪਰ ਸਿਰੜ ਨਹੀਂ ਛਡਦੇ? ਕਿਹੜਾ ਉਹ ਆਦਰਸ਼ ਹੈ, ਜੋ ਇਨਾਂ ਨੂੰ ਆਪਨੀ ਜਾਨ ਤੋਂ ਵੀ ਵਧ ਪਿਆਰਾ ਲਗਦਾ ਹੈ।

'ਕਿਵੇਂ' ਤੇ ਕਿਉਂ ਦੇ ਇਸ ਮਸਲੇ ਦੀ ਪਹਿਲੀ ਕੜੀ, ਕਿਵੇਂ ਬਾਰੇ ਕੁਝ ਜ਼ਿਕਰ ਮੈਂ "ਸਤਿਗੁਰੂ ਪ੍ਰਤਾਪ ਸਿੰਘ ਇਕ ਮਹਾਨ ਸਤਿਗੁਰੂ" ਨਾਮੀ ਪੁਸਤਕ ਵਿਚ ਸਤਿਗੁਰੂ ਰਾਮ ਸਿੰਘ ਸਬੰਧੀ ਆਪਣੀ ਲੇਖਣੀ ਨੂੰ ਪਵਿਤ੍ਰ ਕਰਦਿਆਂ ਕੀਤਾ ਹੈ। ਉਸ ਲੜੀ ਵਿਚ ਕੀਤਾ ਜਿਕਰ ਕੁਝ ਇਸਤਰਾਂ ਹੈ—

" ਅਕਾਲ ਦੇ ਸਪੁਤਰ ਦੇ ਰੂਪ ਵਿਚ ਫਿਰ ਧਰਤੀ ਤੇ ਧਰਮ ਵਰਤਾਉਣ ਲਈ ਆਏ ਦੋ ਜਹਾਨ ਵਾਲੀ, ਸਾਹਿਬ ਸ੍ਰੀ ਗੁਰ ਗੋਬਿੰਦ ਸਿੰਘ ਜੀ ਨੇ ਪਹਿਲੇ ਗੁਰੂ ਸਾਹਿਬਾਨ ਤੋਂ ਇਕ ਨਿਆਰੀ ਗਲ ਕਰਕੇ ਵਿਖਾਈ। ਉਨਾਂ ਦੇ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਤੇਗ ਬਹਾਦਰ ਜੀ ਵਾਲੇ ਸਰੂਲ ਵਿਚ ਆਪਣੇ ਲਾਡਲਿਆਂ ਨੂੰ ਪੜਣੇ ਪਾਇਆ ਅਤੇ ਖੰਡੇ ਦੀ ਧਾਰ ਤੇ ਪਰਖ ਜੀਵਨ ਮੁਕਤ ਕਰ ਦਿਤਾ। ਹਾਰ ਜਿਤ ਤੇ ਕਰਤਾਰ ਨੂੰ ਸੌਂਪਣ ਵਾਲੇ ਸਾਹਿਬੇ-ਕਮਾਲ ਨਿਰਵੈਰ ਸਤਿਗਰੂ, ਗੁਰੂ ਗੋਬਿੰਦ ਸਿੰਘ ਜੀ ਦੇ ਅਣਿਆਈ ਤੀਰ ਕਿਸੇ ਜਾਬਰ ਦੀ ਨਹੀ ਸਗੋਂ ਜਬਰ ਦੀ ਹਿਕ ਨੂੰ ਚੀਰਦੇ ਲੰਘ ਜਾਂਦੇ ਸਨ। ਉਨਾਂ ਨੀਵਿਆਂ ਨਿਤਾਣਿਆਂ ਨੂੰ ਸਰਦਾਰੀਆਂ ਬਖ਼ਸ਼, ਵੈਰ ਭਾਵ ਦੀਆਂ ਗਗਨ ਛੋਹਦੀਆਂ ਕੰਧਾਂ ਨੂੰ ਮਿਸਮਾਰ ਕਰ ਪਿਆਰ ਭਰੱਪਣ ਤੇ ਸਚ ਦਿਆਂ ਦੇ ਅਜਿਹੇ ਚਾਨਣ ਮੁਨਾਰੇ ਖੜੇ ਕਰ ਦੇਣ ਦਾ ਮੁਅਜਜ਼ਾ ਕਰ ਵਿਖਾਇਆ, ਜਿਨਾਂ ਦੀ ਅਗੰਮੀ ਲੋ ਭੁਲੇ ਭਟਕੇ ਪਾਂਧੀਆਂ ਦਾ ਅਜ ਵੀ ਪਥ ਰੁਸ਼ਨਾ ਰਹੀ ਹੈ।

ਉਸ ਅਕਾਲ ਪੁਤ ਦੇ ਵਰੋਸਾਏ ਸਤਿਗੁਰੂ ਬਾਲਕ ਸਿੰਘ ਜੀ ਤੋਂ ਗੁਰਤਾ ਪ੍ਰਾਪਤ ਕਰ ਸਿੱਖੀ ਦੀ ਖਿੜੀ ਗੁਲਜ਼ਾਰ ਦੇ ਮਾਲੀ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਦੁਆਲੇ ਨਾਮ ਬਾਣੀ ਦੀ ਵਾੜ ਲਾ ਦਿਤੀ। ਉਸ ਤੇ ਸਦਾ ਬਹਾਰੀ ਜੋਬਨ ਵਿਖਾਣ ਦੀ ਲਾਲਸਾ ਦੇ ਰੁਖਤੇ ਨਾਮ ਜਪਣ, ਵੰਡਛਕਣ ਤੇ ਧਰਮ ਦੀ ਸਚੀ ਸੁਚੀ ਕਿਰਤ ਕਰਨ ਦੇ ਫੂਲ ਮਹਿਕ ਉਠੇ। ਨਿਤ ਮਾਹੀਏ ਦੀ ਦੀਦ ਕਰ, ਜੀਵਨ ਜੋਤਾਂ ਲਟ ਲਟ ਬਲਣ

ਲ ਗੀਆਂ। ਉਸ ਦੀ ਮਿਹਰ ਦੀ ਨਜ਼ਰ ਤੇ ਮਿਠ ਮਿਠੀ ਮੁਸਕਾਨ ਆਸ਼ਕਾਂ ਸਾਦਕਾਂ ਨੂੰ ਜੀ। ਦਾਨ ਦੇਂਦ ਸੀ। ਕਿਹਾ ਜਾਂਦਾ ਹੈ ਕਿ ਜਿਸ ਜੀਵ ਨੇ ਇਕ ਵਾਰੀ ਭੁਲ ਭੁਲੇਖੇ ਵੀ ਨਾਮ ਸਿਮਰਨ ਦਾ ਉਪਦੇਸ਼ ਲੈ ਲਿਆ, ਉਸ ਦੀ ਰਸ ਗੁਧੀ ਰਸਨਾ ਤੇ ਨਿਰੰਕਾਰ ਆਪ ਆ ਬੈਠਾ ਅਤੇ ਉਹ ਫਿਰ ਰੁਕੀ ਨਹੀਂ ਵੇਖੀ ਗਈ। ਉਸਦਾ ਰੋਮ ਰੋਮ ਨਿਰੰਤਰ ਹਰ ਧਿਆਉਂਦਾ ਤੇ ਆਪਣੇ ਯਾਰੜੇ ਦੀ ਸੇਜ ਮਾਨਦਾ ਰਿਹਾ।

ਪੂਰਨ ਗੁਰ ਸਿਖ ਤੇ ਅਜਿਹਾ ਸਮਾਂ ਵੀ ਆ ਜਾਂਦਾ ਹੈ, ਜਦੋਂ ਗੁਰੂ ਅਤੇ ਸਿਖ ਵਿਚਾਲੇ ਦਾ ਭੇਦ ਭਾਵ ਮਿਟ ਜਾਂਦਾ ਹੈ। ਦੇਹੀ ਤੋਂ ਨਿਆਰੀ ਹੋ ਉਸਦੀ ਆਤਮਾ ਆਪਣੇ ਮਹਿਬੂਬ ਦੇ ਚਰਨਾਂ ਨਾਲ ਲਿਪਟ ਮਸਰੂਰ ਹੋ ਦਿਲ ਗੀਆਂ ਕਰਨ ਲਗ ਪੈਂਦੀ ਹੈ ਸਿੱਖ ਮਹਾਨ ਬਾਜੀਗਰ ਅਰਥਾਤ ਅਕਾਲ ਪੁਰਖ ਦੀ ਇਸ ਖੇਡ ਦਾ ਭੇਦ ਪਾ ਲੈਂਦਾ ਹੈ। ਉਸਨੂੰ ਹਰ ਗੋਪੀ ਨਾਲ ਕ੍ਰਿਸ਼ਨ ਨਿਰਤ ਕਰਦਾ ਦਿਸ ਆਉਂਦਾ ਹੈ। ਹਰ ਸਿਖ ਦੇ ਹਿਰਦੇ ਵਿਚ ਉਸੇ ਦੀ ਮੂਰਤੀ ਬਿਰਾਜਮਾਨ ਦਿਸਦੀ ਹੈ। ਫਲ ਰੂਪ ਉਹ ਮੌਤ ਨੂੰ ਬਹੁਤ ਪਿਛੇ ਛਡ ਜਾਂਦਾ ਹੈ। ਫਿਰ ਤਾਂ ਮਨਸੂਰ ਵਾਂਗੂੰ ਸੂਲੀਆਂ ਦੇ ਹੁਲਾਰੇ ਵੀ ਉਸ ਨੂੰ ਕੋਈ ਅਕਹਿ ਮਸਤੀ ਤੇ ਸਰੂਰ ਬਖਸ਼ਦੇ ਹਨ। ਉਹ ਨਿਧੜਕ ਹੋ ਕੇ 'ਅਨਲ ਹਕ, ਪੁਕਾਰ ਉਠਦਾ ਹੈ ਜਦੋਂ ਉਸਦਾ ਜੀਵਨ ਮਰਨ ਦਾ ਭੁਲੇਖਾ ਦੂਰ ਹੋ ਜਾਂਦਾ ਹੈ, ਉਹ ਤੋਪਾਂ ਅਗੇ ਖਲੋਤਾ ਮੌਤ ਲਾੜੀ ਨੂੰ ਪਰਨਾਉਣ ਲਈ ਉਤਾਵਲਾ ਦਿਸਦਾ ਹੈ। ਦਰ ਅਸਲ ਜਿਸਦੀ ਆਤਮਾ ਦਸਮ ਦੁਆਰ ਅੰਦਰ ਆਪਣੇ ਪ੍ਰੀਤਮ ਪਿਆਰੇ ਨਾਲ ਕਲੋਲ ਕਰ ਰਹੀ ਹੋਵੇ। ਉਸਦੀ ਨਿਗਾਹ ਸਰੀਰ ਤੇ ਨਹੀਂ ਹੁੰਦੀ, ਜਿਸ ਕਾਰਣ ਕੋਈ ਵੀ ਸਰੀਰਕ ਦੁਖ ਉਸਦੇ ਅਡੋਲ ਮਨ ਨੂੰ ਡੁਲਾਣ ਵਿਚ ਸਫਲ ਨਹੀਂ ਹੁੰਦਾ। ਉਸਨੂੰ ਕਾਤਲ ਦੀ ਤਲਵਾਰ ਅਤੇ ਤੋਪ ਦੇ ਗੋਲੇ ਵਿਚੋਂ ਵੀ ਆਪਣੇ ਮਾਹੀ ਦੇ ਦੀਦਾਰ ਹੁੰਦੇ ਹਨ। ਉਹ ਉਸਨੂੰ ਆਲਿੰਘਣ ਕਰਨਾ ਜੀਵਨ ਦੀ ਮਨੋਰਥ ਪੂਰਤੀ ਮੰਨਦਾ ਹੈ। ਉਸਦੀ ਜ਼ਿੰਦਗੀ ਦੀ ਆਸ ਪੂਰਨ ਅਤੇ ਜੀਵਨ ਘਾਲ ਥਾਏਂ ਪਈ ਮੰਨੀ ਜਾਂਦੀ ਹੈ। ਪਰਸ਼ਮਾਂ ਤੇ ਸੜ ਉਠਦੇ ਹਨ, ਸੀ ਨਹੀਂ ਕਰਦੇ ਮਿਹਣੇ ਨਿਹੋਰੇ ਨਹੀਂ ਦਿੰਦੇ। ਅਜਿਹੇ ਆਸ਼ਕਾਂ ਦੇ ਸਰਦਾਰ, ਸਤਿਗੁਰੂ ਰਾਮ ਸਿੰਘ ਨੇ ਕੋਈ ਅਗੰਮੀ ਸ਼ਕਤੀ ਭਰ ਗਊ ਗਰੀਬ ਦੀ ਰਖਿਆ ਕਰਨ ਦਾ ਅਗੰਮੀ ਚਾਅ ਭਰ ਦਿਤਾ। ਸਮਾਜਕ ਕੁਰੀਤੀਆਂ ਨੂੰ ਤਾਂ ਨਠਦਿਆਂ ਵਾਰ ਨਹੀ ਆਇਆ।

ਸੁਤੰਤਰਤਾ ਪ੍ਰਾਪਤੀ ਦੇ ਆਲ ਬਰਦਾਰ ਨੇ ਇਸ ਹੁਸੀਨ ਦੇਵੀ ਦੀ ਚੌਖਟ ਤੇ ਮਥੇ ਰਗੜਣ ਵਾਲਿਆਂ ਨੂੰ ਇਸ ਨਾਲ ਅੱਖਾਂ ਮਿਲਾ,ਵਰ੍ਹਣ ਦਾ ਜੇਰਾ ਬਖਸ਼ਿਆ ਉਸੇ ਮਹਾਨ ਪ੍ਰੇਰਨਾਂ ਦਾ ਸਦਕਾ ਅਜ ਸੁਤੰਤਰਤਾ ਸਾਡੇ ਆਂਗਣ ਦੀ ਰਾਣੀ ਹੈ।"

ਸਪੱਸ਼ਟ ਹੈ ਕਿ ਜਿਸ ਸਿਖ ਨੇ ਸੀਸ ਭੇਟ ਕਰਕੇ ਸਿਖੀ ਲਈ ਹੈ,ਉਸ ਲਈ ਉਹ ਸੀਸ ਤਾਂ ਅਮਾਨਤ ਹੀ ਹੈ ਜਦੋਂ ਉਹ ਚਾਹੇ ਤੇ ਜਿਵੇਂ ਚਾਹੇ ,ਸਕਾਰਥਾ ਕਰ ਲਵੇ, ਉਨ੍ਹਾਂ

ਦੇਪ੍ਰੀਤਮ ਪਿਆਰੇ ਦੇ ਹਥ ਹੈ ਤੇ ਉਸ ਮਾਹੀ ਦੀ ਅਪਣੀ ਵਡਿਆਈ ਤੇ ਰੀਝ ਹੀ ਹੈ। ਪਿਆਰ ਨਾਲ ਭਿਜੀਆਂ ਰੂਹਾਂ, ਬੰਦ ਬੰਦ ਕਟਣ ਲਗਿਆਂ, ਅੰਗ ਨਹੀਂ ਹਿਲਾਉਂਦੀਆਂ ਇਸ਼ਕ ਦੀ ਮਸਤੀ ਵਿਚ ਬੇਖੁਦ ਹੋਈਆਂ ਗੁਟ ਨੂੰ ਕਟਣ ਸਮੇਂ ਜਲਾਦ ਨੂੰ ਆਖ ਉਠਦੀਆਂ ਹਨ,ਐ ਜਲਾਦ ਤੂੰ ਨਾਂ ਫੁਰਮਾਨੀ ਕਰਰਿਹਾ ਹੈਂ, ਜੋ ਬੰਦਰ ਨਹੀਂ ਕਟ ਰਿਹਾ।,ਖੋਪਰੀ ਉਤਰ ਰਹੀ ਹੈ ਪਰ ਆਸ਼ਕਾਂ ਦੇ ਚਿਹਰੇ ਤੇ ਰਤੀ ਭਰ ਮਲਾਲ ਨਹੀਂ ਸਗੋਂ ਦੂਨ ਸਵਾਈਆਂ ਲਾਲੀਆਂ ਚੜ੍ਹੀਆਂ ਹੋਈਆਂ ਹਨ। ਸੀਸ ਤੇ ਆਰਾ ਚਲ ਰਿਹਾ ਹੈ ਪਰ ਰੂਹ ਅਪਣੇ ਪ੍ਰੀਤਮ ਪਿਆਰੇ ਦੇ ਚਰਨਾਂ ਨਾਲ ਲਿਪਟੀ ਹੋਈ ਦਰਗਾਹੀ ਹੋਲੀ ਖੇਡ ਰਹੀ ਹੈ। ਪੁਠੀਂ ਖਲ ਲਹਿ ਰਹੀ ਹੈ ਤਾਂ ਉਸਨੂੰ ਕੀ ਇਹ ਤਨ ਮਨ ਧਨ ਤਾਂ ਸਭ ਸਤਿਗੁਰੂ ਦਾ ਹੈ, ਭਾਣੇ ਤੇ ਰਜਾ ਵਿਚ ਸ਼ੁਕਰਾਨਾਂ ਅਦਾ ਕਰਦੇ ਤੂਹੀਂ ਤੂਹੀਂ ਦੀ ਮੁਹਾਰਨੀਂ ਪਕਾਈ ਜਾ ਰਹੀ ਹੈ। ਸੂਲੀ ਤੇ ਚੜਨ ਲਈ ਖੜੇ ਹਨ ਤਾਂ ਕਿਹਾ ਜਾ ਰਿਹਾ ਹੈ ਕਿ" ਦਰ ਹਰ ਸੂਰਤ ਕਿ ਤੂ ਆਈ, ਤੁਰਾ ਮੀ ਸ਼ਨਾਸਮ।

ਦਰ ਅਸਲ ਜਦੋਂ ਪ੍ਰੀਤਮ ਪਿਆਰਾ ਚੀਨੀ ਦਾ ਅਸਵਾਰ ਆਪ ਸਾਮਣੇ ਦਰਸ਼ਨ ਦੇ ਅਪਣੀ ਕੂੰਜ ਗਲੀ ਵਿਚ ਬੁਲ ਰਿਹਾ ਹੋਵੇ ਤਾਂ ਉਸ ਮਿਠ ਬੋਲੜੇ ਦੀ ਮਿਠੀ ਸਦ ਸੁਣਕੇ ਸਿਖ ਪਿਛਾਂ ਕਿਵੇਂ ਹਟ ਸਕਦਾ ਹੈ। ਉਸਨੂੰ ਤਾਂ ਪਹਿਲੇ ਦਿਨ ਹੀ ਕਿਹਾ ਗਿਆ ਸੀ ਕਿ:-

"ਪਹਿਲਾਂ ਮਰਨ ਕਬੂਲ ਕਰ
ਜੀਵਨ ਕੀ ਛਡ ਆਸ
ਹੋਇਸਕਲ ਕੀ ਰੇਣਕਾ
ਤਉ ਆਉ ਹਮਾਰੇ ਪਾਸ।

ਅਤੇ ਜਿਸਦੇ ਜੀਵਨ ਰਥ ਤੇ ਉਹ ਸਿਆਮ ਸੁੰਦਰ ਆਪ ਰਥਵਾਨ ਬਣਕੇ ਘੋੜੇ ਦੀ ਲਗਾਮ ਸੂਤ ਲਵੇ ਤਾਂ ਉਸ ਅਕਹਿ ਮਸਤੀ ਤੇ ਸਰੂਰ ਵਿਚ ਸੂਲੀਆਂ ਦੇ ਹੁਲਾਰੇ ਕੌਣ ਲੈ ਰਿਹਾ ਹੁੰਦਾ ਹੈ, ਇਹ ਤਾਂ ਸੀਸ ਭੇਟ ਲੈਕੇ ਆਈਆਂ ਅਤੇ ਸਿਰ ਤਲੀ ਤੇ ਧਰਕੇ ਲੜੀ ਜਾ ਰਹੀਆਂ ਰੂਹਾਂ ਹੀ ਜਾਣਦੀਆਂ ਹਨ। ਪਿਛੋਂ ਗੁਰੂ ਦਾ ਹੁਕਮ ਚਲਦਾ ਹੋਵੇ ਤੇ ਸਾਹਮਣੇ ਉਸਦਾ ਜਾਨੀ ਦਿਲਬਰ ਆਪ ਸਿਖਾਂ ਨੂੰ ਅਪਣੀਂ ਪਿਆਰ ਗਲਵਕੜੀ ਵਿਚ ਲੈਣ ਲਈ ਉਤਾਵਲਾ ਬਾਹਵਾਂ ਉਲਾਰ ਖਲੋਤਾ ਡੀਕਦਾ ਝੂਲ ਰਿਹਾ ਹੋਵੇ ਤਾਂ ਉਸ ਵੇਲੇ ਸਿਖ ਦੇ ਮੁਖੜੇ ਤੇ ਇਕ ਅਲੌਕਿਕ ਚਾਅ ਉਮਾਹ ਤੇ ਪ੍ਰੀਤਮ ਪਿਆਰੇ ਨਾਲਅਮਰਮਿਲਾਪਦੀ ਲਾਲਸਾ ਭੜਕਣਲੱਗ ਪੈਂਦੀ ਹੈ। ਜਦੋਂ ਕਿਸੇ ਸਚੇ ਹੀਰੇ ਤੇ ਤੋਪ ਵੀ ਦਗਣ ਤੋਂ ਇੰਨਕਾਰ ਕਰ ਦੇਂਦੀ ਹੈ ਤਾਂ ਉਹ ਸਿਦਕੀ ਜਾਨ ਬਚਾਉਣਾਂ ਨਹੀਂ ਲੋਚਦਾ,ਸਗੋਂ ਉਸਨੂੰ ਅਪਣੇ ਸਤਿਗੁਰੂ ਦੇ ਹੁਕਮ ਅਧੀਨ ਚਲਵਾ ਕੇ ਇਸ ਜੀਵਨ ਪੰਧ ਨੂੰ ਮੁਕਾਉਂਦਾ ਹੈ। ਕੀਫਰਕ ਪੈਂਦਾ ਹੈ ਜੇ ਕਿਸੇਸਿਦਕੀ'ਵਰਯਾਮ'ਦਾ ਕੱਦ ਛੋਟਾ ਹੈ ਉਹ "ਸ਼ਹੀਦ ਮੁਰੀਦ ਜੋ ਮਰਕੇ ਜਿੰਦਾ ਸ਼ੇਰ ਦੇ ਵਾਂਗੂ ਗਜਦਾ ਨੀ" ਅਨੁਸਾਰ ਇੱਟਾਂ ਜੋੜਕੇ ਨਿਧੜਕ ਹੋ ਲਲਕਾਰ ਉਠਦਾ ਹੈ, ਚਲਾ ਤੋਪ ਜ਼ਾਲਮਾ, ਮੈਨੂੰ ਮੇਰਾ ਦਿਲਦਾਰ ਦਿਲ ਜਾਨੀ ਪ੍ਰੀਤਮ ਬੁਲਾ ਰਿਹਾ ਹੈ, "ਦੇਰ ਨਾ ਕਰ ਵੈਰੀਆ, ਮੇਰੇ ਵੀਰ ਮੇਰੇ ਤੋਂ ਅਤੇ

ਲੰਘ ਰਹੇ ਹਨ, ਮੈਨੂੰ ਪਛੜਾ ਨਾ, ਕਿਤੇ ਇਕ ਪਲ ਦੀ ਦੇਰੀ ਜੁਗਾਂ ਸਮਾਨ ਨਾ ਹੋ ਜਾਵੇ।

ਇਸ ਤਰਾਂ ਸਿਖ ਸ਼ਹੀਦ ਕਿਵੇਂ ਹੁੰਦਾ ਹੈ ਦਾ ਉਤਰ ਸਪਸ਼ਟ ਹੈ,"ਕਿ ਜਿਹੜੇ ਮਰਨ ਦੇ ਬਾਅਦ ਹੀ ਜੰਮਦੇ ਨੇ,ਪਟੀ ਮਰਨ ਵਾਲੀ ਉਹਨਾਂ ਪੜੀ ਹੋਈ ਏ,, ਸ਼ਹੀਦ ਹੋਣ ਵਾਲਾ ਜੋ ਇਸ ਸੰਸਾਰ ਤੇ ਆਇਆ ਹੀ ਗੁਰੂ ਲਈ ਹੈ ਅਤੇ ਜਿਹਦਾ ਅੱਟਲ ਵਿਸ਼ਵਾਸ਼ ਹੈ ਕਿ ਮੇਰਾ ਸਿਰ ਸਜਦੇ ਲਈ ਆਇਆ,ਦੀਦਾਰ ਕਰਨਆਈਆਂ ਅਖੀਆਂ ਓਹ ਜੋ ਪ੍ਰੀਤਮ ਪਿਆਰੇ ਦੇ ਦੀਦਾਰ ਕਰਦਾ ਉਹਦੀ ਗਲ਼ਵਕੜੀ ਵਿਚ ਪਹੁੰਚ ਜਾਵੇ ਤਾਂ ਇਸ ਤੋਂ ਉਸਦੇ ਵਡੇ ਭਾਗ ਹੋਰ ... ਕਿਹੜੇ ਹੋ ਸਕਦੇ ਹਨ। ਉਹੀ ਸਿਖੀ ਗਗਨ ਮੰਡਲ ਦੇ ਧਰੂ ਤਾਰੇ ਅਮਰ ਸ਼ਹੀਦ ਹਨ ਅਪਣੇ ਦਿਲਬਰ ਪ੍ਰਤੀ ਸਿਦਕ ਦੀਆਂ ਜਿੰਦਾ ਮਿਸਾਲਾਂ।

ਜਿਥੋਂ ਤਕ ਇਸ ਮਸਲੇ ਦੀ ਦੂਜੀ ਕੜੀ ਦਾ ਸਬੰਧ ਹੈ,ਉਸ ਬਾਰੇ ਸਪੱਸ਼ਟ ਕਿਹਾ ਗਿਆ ਹੈ :–

ਧਰਮ ਹੇਤ ਸਾਕਾ ਜਿਨ ਕੀਆ।
ਸੀਸ ਦੀਆ ਪਰ ਸਿਰਰ ਨ ਦੀਆ।

ਇਸੇ ਤਰਾਂ ਧਰਮ ਹੇਤ ਸੀਸ ਲਾਉਣ ਵਾਲਾ ਹੀ ਤਾਂ ਸੂਰਮਾ ਅਖਵਾਉਂਦਾ ਹੈ :–

ਸੂਰਾ ਸੋ ਪਹਿਚਾਨੀਐ,
ਜੋ ਲਰੈ ਦੀਨ ਕੇ ਹੇਤ,
ਪੁਰਜਾ ਪੁਰਜਾ ਕਟ ਮਰੈ,
ਕਬਹੂੰ ਨ ਛਾਡੈ ਖੇਤ।

ਧਰਮ ਜਿਸ ਲਈ ਸੀਸ ਲਾਉਣ ਦੀ ਪ੍ਰਥਾ ਸਿਖੀ ਦਾ ਅਸਲ ਨਿਸ਼ਾਨਾਂ ਹੈ ਗਊ ਗਰੀਬ ਦੀ ਰਖਿਆ,ਉਸੇ ਧਰਮ ਦਾ ਅਨਿਖੜ ਅੰਗ ਰਹੀ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਦੀ ਸਥਿਤੀ ਵੀ ਤਾਂ,ਮਾਰਨ ਗਊ ਗਰੀਬ ਨੂੰ ਧਰਤੀ ਉਪਰ ਪਾਪ ਬਿਥਾਰਾ ਵਾਲੀ ਸੀ ਜਿਸ ਲਈ ਪ੍ਰਭੂ ਨੇ ਪੁਕਾਰ ਸੁਣ ਗੁਰੂ ਨਾਨਕ ਦੇਵ ਜੀ ਨੂੰ ਮਾਤ ਲੋਕ ਤੇ ਭੇਜਿਆ। ਇਸੇ ਤਰਾਂ ਗਊ ਗਰੀਬ ਦੀ ਰਖਿਆ ਹਿਤ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਤਾਂ ਇਹ ਸਪੱਸ਼ਟ ਮੰਗ ਮੰਗੀ ਸੀ ਕਿ –

ਯਹੀਦੇਹ ਆਗਿਆ ਤੁਰਕਨ ਗਹਿ ਖਪਾਊਂ
ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊਂ

ਅਤੇ—

ਯਹੀ ਆਸ ਪੂਰਨ ਕਰਹੁ ਤੁਮ ਹਮਾਰੀ
ਮਿਟੈ ਕਸ਼ਟ ਗਊਅਨ ਛੁਟੈ ਖੇਦ ਭਾਰੀ।

ਸਿਖ ਇਤਿਹਾਸ ਵਿਚ ਕੁਰਬਾਨੀਆਂ ਦੀ ਲੜੀ ਦੇ ਮੇਰੂ ਮਨਕੇ ਹਨ, ਪੰਚਮ ਪਾਤਸ਼ਾਹ ਸਾਹਿਬ ਗੁਰੂ ਅਰਜਨ ਦੇਵ ਜੀ। ਜਿਨਾਂ ਨੇ ਮਿਰਤਕ ਗਊ ਨੂੰ ਸਪਰਸ਼ ਕਰਨ ਤੋਂ ਪਹਿਲਾਂ ਇਸ ਯੱਗ ਵਿਚ ਸਰੀਰ ਦੀ ਅਹੂਤੀ ਦੇ ਦਿਤੀ ਅਤੇ ਹੌਸਲੇ,ਸਿਦਕ,ਸਬਰ ਤੇ ਭਾਣਾ ਮੰਨਣ ਦੀ ਉਹ ਮਿਸਾਲ ਕਾਇਮ ਕੀਤੀ ਜੋ ਵਿਸ਼ਵ ਦੇ ਕਿਸੇ ਵੀ ਧਰਮ ਵਿਚੋਂ ਮਿਲਣੀ ਅਸੰਭਵ ਹੈ। ਤਤੀ ਰੇਤ ਤੇ ਤਪਦਿਆਂ ਜ਼ਰਰਿਆਂ ਨੂੰ ਸੀਨੇ ਨਾਲ ਲਾਇਆ ਪਰ ਧਰਮ ਨਹੀਂ ਹਾਰਿਆ ਅਤੇ ਸ਼ਹਾਦਤ ਦੇ ਕੇ ਸਿਖੀ ਸਿਦਕ ਦੀਆਂ ਜੜ੍ਹਾਂ ਪਤਾਲ

ਵਿਚ ਲਾ ਦਿਤੀਆਂ।ਜਿਵੇਂ ਕਿ ਮੈਂ ਅਪਣੀ ਪੁਸਤਕ ਵਿਚ ਉਨ੍ਹਾਂ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਕਿ ਵਾਸਤਵ ਵਿਚ ਮਹਾਨ ਸਤਿਗੁਰੂ ਨੇ ਭਾਣਾ ਮਿਠਾ ਮੰਨਦੇ ਹੋਏ ਅਮਲਾ ਰੂਪ ਵਿਚ ਇਹ ਦਸਿਆ ਕਿ ਇਸ ਫਾਨੀ ਸਰੀਰ ਦੇ ਆਂਗਣ ਵਿਚ ਲਾਫਾਨੀ ਨੂਰ ਖੇਡਦਾ ਹੈ। ਆਸ਼ਕ ਬੁਤ ਕੈਦ ਵਿਚ ਰਹਿੰਦੇ ਹੋਏ ਵੀ ਬੁਤ ਤੋਂ ਨਿਆਰੇ ਹੁੰਦੇ ਹਨ ਉਹ ਇਸ ਦੇਹੀ ਵਿਚ ਰਹਿੰਦੇ ਹੋਏ ਵੀ ਅਪ ਨਿਰੰਕਾਰ ਨਾਲ ਜੁੜੇ, ਨਿਰੰਕਾਰ ਦਾ ਰੂਪ ਹੀ ਹੋਏ ਹੁੰਦੇ ਹਨ। ਪਰਮੇਸ਼ਰ ਰੂਪ ਸਤਿ ਗੁਰੂ, ਸਰਬ ਸਮਰੱਥ ਹੁੰਦੇ ਹੋਏ ਵੀ ਸਬਰ ਤਿਆਗ ਬਲੀਦਾਨ ਨੂੰ ਸਤਕਾਰਦੇ ਹਨ।

ਸ਼ਹੀਦਾਂ ਦੇ ਸਿਰਤਾਜ ਨੌਵੇਂ ਪਾਤ-ਸ਼ਾਹ ਨੇ ਪਵਿਤਰ ਸੀਸ ਲਾ ਕੇ ਹਿੰਦੂ ਧਰਮ ਬਚਾ ਲਿਆ ਪਰ ਸਾਹਿਬ ਸ੍ਰੀ ਗੁਰ ਗੋਬਿੰਦ ਸਿੰਘ ਜੀ ਦੀ ਗੰਮੀ ਰੀਝ ਨੇ ਪੰਚਮ ਪਾਤ ਸ਼ਾਹ ਅਤੇ ਸਾਹਿਬ ਗੁਰੂ ਤੇਗ ਬਹਾਦਰ ਜੀ ਅਹਿੰਸਕ ਰਹਿੰਦੇ ਹੋਏ ਕੁਰਬਾਨੀ ਦੇਣ ਦੀ ਪ੍ਰਥਾ ਦਾ ਰੁਖ ਮੋੜ ਦਿੱਤਾ ਉਨ੍ਹਾਂ ਦਾ ਨਜ਼ਰੀਆ ਸੀ ਕਿ ਅਹਿੰਸਕ ਰਹਿੰਦੇ ਹੋਏ ਬਲੀਦਾਨ ਦੇ ਦੇਣਾ ਹੀ ਅਹਿੰਸਾ ਨਹੀਂ ਸਗੋਂ ਹਿੰਸਾ ਦਾ ਨਾਸ ਕਰਨਾਂ ਵੀ ਅਹਿੰਸਾ ਹੈ। ਸ਼ਾਂਤੀ ਦੀ ਸਥਾਪਣਾ ਲਈ ਜਬਰ ਤੇ ਜ਼ੁਲਮ ਦੀਆਂ ਸਫਾਂ ਵਲੇਟਣ ਦਾ ਉਪਰਾਲਾ ਵੀ ਅਹਿੰਸਾ ਹੀ ਹੈ। ਉਸ ਬਲੀ ਯਧੇ ਦੀ ਮੰਗ ਵਿਚ ਸ਼ੁਭ ਕਰਮ ਕਰਨ, ਨਿਰਭੈ ਰਹਿਣ ਯਕੀਨੀ ਜਿਤ ਅਤੇ ਲੋੜ ਪੈਣ ਤੇ ਹਸਦੇ ਹਸਦੇ ਸ਼ਹੀਦ ਹੋ ਜਾਣ ਦੀ ਆਸ ਦਾ ਦਾਵਾ ਹੈ। ਉਨ੍ਹਾਂ ਧਰਮ ਦੀ ਰਖਿਆ ਲਈ ਸਾਰਾ ਸਰਬੰਸ ਲਾ ਦਿਤਾ ਅਤੇ ਸ਼ਹਾਦਤ ਦੇ ਉਹ ਚਾਨਣ ਮੁਨਾਰੇ ਕ ਇਮ ਕੀਤੇ ਜੋ ਸਾਰੇਲੋਕਾਂ ਨੂੰ ਰੋਸ਼ਨੀ ਬਖਸ਼ਣ ਦੀ ਸਮਰੱਥਾ ਰਖਦੇ ਹਨ। ਉਨ੍ਹਾਂ ਚਾਨਣ ਮੁਨਾਰਿਆਂ ਵਿਚ ਲਟ ਲਟ ਬਲਦੀਆਂ ਮਸਾਲਾਂ ਵਿਚ ਪਿਆਰ ਵਿਗੁਤਿਆਂ ਪਰਵਾਨਿਆਂ ਨੇ ਸੜ ਸੜ ਕੇ ਚਰਬੀ ਢਾਲ ਪਾਈ ਅਤੇ ਇਸ ਕਾਰਣ ਉਹ ਅਜ ਵੀ ਉਸੇ ਤਰਾਂ ਜਗਮਗਾ ਰਹੀਆਂ ਹਨ। ਮੈਦਾਨ ਜੰਗ ਵਿਚ ਖਿੜੇ ਮੱਥੇ ਸ਼ਹੀਦ ਹੋਣ ਵਾਲੀਆਂ ਅਮਰ ਰੂਹਾਂ ਨੂੰ ਆਪਣੀ ਗੋਦੀ ਵਿਚ ਚੁਕ ਹਜ਼ਾਰੀ, ਦਸ ਹਜ਼ਾਰੀ ਦੇ ਖਿਤਾਬ ਬਖਸ਼ਦੇ ਦੋ ਜਹਾਨ ਵਾਲੀ ਦੇ ਚੌੜੇਰੇ ਸੀਨੇ ਵਿਚ ਵਧੇਰੇ ਖੁਸ਼ੀ ਤੇ ਚਾਅ ਉਮਲਕੇ ਪੈਂਦਾ ਤੇ ਅ... ਤਾਂ ਮੁੜ ਦੇ ਆਕੇ ਸੀਸ ਹੇਤ ਲਗਦੇ ਵੇਖ, ਉਹ ਆ ਲ ਵਿਚ ਅਕਾਲ ਪੁਰਖ ਨਾਲ ਕੀਤੇ ਵਾਅਦੇ ਦੇ ਪੂਰਾ ਹੋਣ ਦ ਚਾਅ ਮਾਨ ਰਿਹਾ ਹੁੰਦਾ।

ਸਮਾਂ ਬਦਲਿਆ । ਹੁਣ ਸਿਖੀ ਸਿਦਕ ਕੀ ਸ਼ੁਮਾਂ ਦੀ ਲਾਟ ਥਰ ਥਰਾਉਣ ਲਗੀ। ਚਾਤਰ ਅੰਗ੍ਰੇਜ਼ ਨੇ ਸਿਖੀ ਧਰਮ ਦੀਆਂ ਜੜ੍ਹਾਂ ਖੋਖਲੀਆਂ ਕਰ ਉਸ ਵਿਚ ਈਸਾਈ ਸਪਿਰਟ ਭਰ ਦੇਣ ਦੀ ਸ਼ਤਰੰਜ਼ ਵਿਛਾਈ। ਇਸ ਮਨੋਰਥ ਲਈ ਉਸ ਪਾੜੋ ਤੇ ਰਾਜ ਕਰੋ ਦੀ ਨੀਤੀ ਤੇ ਅਮਲ ਕਰਦੇ ਹੋਏ, ਮੁਸਲਮਾਨਾਂ ਨੂੰ ਆਪਣਾ ਮੋਹਰਾ ਬਣਾਇਆ। ਹਿੰਦੂ ਧਰਮ ਵਿਚ ਮਾਤਾ ਸਮਾਨ ਪੂਜਨੀਕ ਮੰਨੀ ਜਾਂਦੀ ਗਊ ਦੇ ਗਲੇ ਤੇ ਛੁਰੀ ਰਖਾ ਦਿਤੀ, ਪਰ ਵਿਸਮਾਦਮਾਂਦੀ ਹੋਈ ਜੀਆਲੀ ਤੇ ਅਣਖੀ ਸਿਖ ਸਪਿਰਟ ਨੇ ਉਛਾਲਾ ਖਾਧਾ, ਕਿਉਂਕਿ ਉਹ ਸਮੇਂ ਦੇ

ਮਾਲਕ ਸਤਿਗੁਰੂ ਰਾਮ ਸਿੰਘ ਜੀ ਤੋਂ ਨਵ ਜੀਵਨ ਦਾਨ ਪ੍ਰਾਪਤ ਕਰ ਚੁਕੀ ਸੀ। ਪਵਿਤਰ ਹਰਿਮੰਦਰ ਸਾਹਿਬ ਦੀ ਬੇਅਦਬੀ ਉਨ੍ਹਾਂ ਤੋਂ ਸਹਾਰ ਨਾ ਹੋਈ ਅਤੇ ਉਹਨਾਂ ਗਊਆਂ ਦੇ ਗਲੇ ਤੋਂ ਛੁਰੀ ਲੁਹਾਉਣ ਦੀ ਸਹੁੰ ਖਾਧੀ, ਪਰ ਜਦੋਂ ਉਹ ਬੁਚੜਾਂ ਨੂੰ ਮਾਰ ਕੇ ਮਾਲਕ ਦੇ ਦਰਬਾਰ ਵਿਚ ਹਾਜ਼ਰ ਹੋਏ, ਤਾ ਦਇਆ ਦੇ ਅਵਤਾਰ ਦਾ ਮਨ ਬੇਗੁਨਾਹ ਗਰੀਬਾਂ ਨੂੰ ਮਿਲਣ ਵਾਲੀ ਸਜਾ ਨਾਲ ਦ੍ਰਵਤ ਹੋ ਗਿਆ ਅਤੇ ਫੁਰਮਾਨ ਜਾਰੀ ਕੀਤਾ ਕਿ ਜਾਓ ਜੇ ਧਰਮਦੇ ਬੂਟੇਨੂੰਪਾਣੀ ਲਾਇਆ ਜੇ, ਤਾਂ ਇਸ ਦਾ ਅਮਰ ਫਲ ਵੀ ਆਪ ਹੀ ਖਾਓ ਜੋ ਖਿੜੇ ਮਥੇ ਕੁਰਬਾਨੀ ਦੇਵੇਗਾ ਓਹੀ ਮੇਰਾ ਸਿਖ ਹੈ ਓਹੀ ਅਮਰ ਹੈ, ਉਹੀ ਸੰਤ ਖਾਲਸਾ ਹੈ। ਅੰਮ੍ਰਿਤਸਰ, ਰਾਏ ਕੋਟ (ਲੁਧਿਆਣਾ) ਤੇ ਮਲੇਰ ਕੋਟਲੇ ਦੀ ਧਰਤੀ ਨੂੰ ਪਵਿਤਰ ਖ਼ੂਨ ਨਾਲ ਸਿੰਜ ਕੇ ਸਰ ਸਬਜ ਕਰ ਦਿਤਾ ਜਿਥੇ ਡੁਲੇ ਸ਼ਹੀਦਾਂ ਦੇ ਖ਼ੂਨ ਦੀ ਲਾਲੀ ਦੀ ਭਾਅ ਧਰਮ ਦੇ ਰਾਹ ਚਲਦੇ ਹਰ ਪਾਂਧੀ ਦੀ ਹਿਕੜੀ ਵਿਚ ਇਕ ਨਵੀਂ ਰੂਹ ਫੂਕਦੀ ਹੈ। ਇਸਤਰ੍ਹਾਂ ਸਪੱਸ਼ਟਹੈਕਿ ਸ਼ਹਾਦਤ, ਧਰਮ ਹੇਤ ਦਿਤੀ ਜਾਂਦੀ ਹੈ, ਗਊ ਅਤੇ ਗਰੀਬ ਦੀ ਰਖਿਆ ਲਈ ਦਿਤੀ ਜਾਂਦੀ ਹੈ ਅਤੇ ਸਭ ਤੋਂ ਵੱਧ ਆਪਣੇ ਮਹਿਬੂਬ ਦਿਲ ਜਾਨੀ ਦੀ ਰਜ਼ਾ ਵਿਚ ਰਹਿੰਦੇ ਉਸਦੀਆਂ ਖੁਸ਼ੀਆਂ ਪ੍ਰਾਪਤ ਕਰਨ ਲਈ ਦਿਤੀ ਜਾਂਦੀ ਹੈ।

ਇਸ ਤਰ੍ਹਾਂ ਗਊ ਗਰੀਬ ਦੀ ਰਖਿਆ ਲਈ ਜਾਨ ਵਾਰਣ ਵਾਲੇ ਨਾਮਧਾਰੀ ਸ਼ਹੀਦਾਂ ਦਾ ਨਾਂ ਸਦਾ ਇਤਿਹਾਸ ਦੇ ਪੰਨਿਆਂ ਤੇ ਸੁਨਹਿਰੀ ਅਖਰਾਂ ਵਿਚ ਚਮਕਦਾ ਤੇ ਆਲਾਦੁਆਲਾ ਰੁਸ਼ਨਾਂਦਾ ਰਹੇਗਾ।



—੫੭ ਸਫੇ ਦੀ ਬਾਕੀ—

ਤਾਣ ਕੇ ਖਲੋ ਜਾਣਾ, ਅਪਨੇ ਹਥਾਂ ਨਾਲ ਫਾਂਸੀ ਦਾ ਰਸਾ ਅਪਨੇ ਗਲਾਂ ਵਿਚ ਪਾ ਲੈਣਾ, ਅਤੇ ਫਾਂਸੀ ਚੜ੍ਹਨ ਲਗਿਆਂ ਅੰਗ੍ਰੇਜ਼ ਨੂੰ ਸੰਬੋਧਨ ਕਰਕੇ ਕਹਿਣਾ ਬਿਲਿਆ ਤੂੰ ਸਾਨੂੰ ਮੋਇਆ ਨਾ ਜਾਣ ਕਿਸੇ ਮਾਂ ਦੇ ਪੇਟ ਵਿਚ ਨੌਂ ਮਹੀਨੇ ਰਹਿ ਕੇ ਅਸੀ ਫਿਰ ਆਏ ਜਾਣ। ਜਵਾਨ ਹੋ ਕੇ ਫਿਰ ਤੇਰੇ ਜ਼ੁਲਮ ਦੀਆਂ ਜੜ੍ਹਾਂ ਪੁੱਟਾਂਗੇ। ਮੁਕਦੀ ਗਲ ਇਹ ਕਿ ਨਾਮਧਾਰੀਆਂ ਨੂੰ ਮੌਤ ਦਾ ਭੈ ਤੇ ਕੀਹ ਹੋਣਾ ਸੀ ਸਗੋਂ ਦੇਸ਼ ਅਤੇ ਧਰਮ ਦੀ ਖਾਤਰ ਜਾਨ ਦੇਣ ਵਿਚ ਉਹਨਾ ਨੂੰ ਅਸੀਮ ਸੁਖ਼ ਦਾ ਆਭਾਸ ਹੁੰਦਾ ਸੀ।

ਨਾਮ, ਦਾਨ, ਅਸ਼ਨਾਨ, ਕੀਰਤਨ, ਬਾਣੀ ਪਾਠ, ਯੱਗ, ਹਵਨ, ਅਹਿੰਸਾ, ਪ੍ਰੇਮ, ਨਿਸਵਾਰਥ ਭ੍ਰਾਤਰੀ, ਸਫੇਦ ਪਹਿਨਨਾ ਅਤੇ ਸਾਤਵਿਕ ਖਾਨਾ ਇਹ ਸਭ ਸਤਿਜੁਗੀ ਰਾਜ ਦੇ ਨਿਯਮ ਹਨ। ਅਜ ਕਲਜੁਗ ਦੇ ਰਾਜ ਵਿਚ ਇਹ ਕੰਮ ਲਿਖਣ ਪੜ੍ਹਨ ਵਿਚ ਤਾਂ ਭਾਂਵੇਂ ਅਉਂਦੇ ਹਨ ਪਰ ਅਮਲੀ ਰੂਪ ਵਿਚ ਇਹ ਕੇਵਲ ਸਤਗੁਰੂ ਰਾਮ ਸਿੰਘ ਜੀ ਦੇ ਦਰਗਾਹੀ ਦੂਤਾਵਾਸ (ਨਾਮਧਾਰੀ ਪੰਥ) ਵਿਚ ਹੀ ਲਾਗੂ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਯਾ ਹੇਠ ਅਜ ਭੀ ਨਾਮਧਾਰੀਆਂ ਵਿਚ ਜਥਾ ਸੰਭਵ ਇਹਨਾ ਦਾ ਪਾਲਣ ਹੁੰਦਾ ਹੈ। ਕਲਜੁਗ ਮੇਂ ਸਤਿਜੁਗ ਵਰਤਾਊਂ, ਤਬੀ ਬਾਹਰਵਾਂ ਬਪ ਕਹਾਊਂ, ਦੇ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਨੇ ਅਪਨੇ ਦਸਵੇਂ ਰੂਪ ਵਿਚ ਕਹੇ ਹੋਏ ਬਚਨਾਂ ਅਨੁਸਾਰ ਸੰਤ ਖਾਲਸਾ ਜਾਂ ਨਾਮਧਾਰੀ ਪੰਥ ਦੀ ਸਾਜਨਾ ਕਰਕੇ 'ਸਤਿਜੁਗ ਦਾ ਸੂਤਰਪਾਤ ਜਾਂ ਨੀਹ ਪਥਰ ਰਖਿਆ ਹੈ ਜਿਸ ਦੀ ਉਸਾਰੀ ਹੋ ਰਹੀ ਹੈ।

# ਕਲਜੁਗ ਮੇਂ ਸਤਿਜੁਗ ਵਰਤਾਊਂ

—ਸ੍ਰੀ ਮਾਨ ਸੰਤ ਮੇਹਰ ਸਿੰਘ ਜੀ ਕਾਹਨ ਪੁਰ

ਸੰਤ ਮੇਹਰ ਸਿਘ ਜੀ ਕਾਹਨ ਪੁਰ ਵਾਲੇ ਬਾਵਜੂਦ ਇਕ ਬੜੇ ਵਡੇ ਕਾਰੋਬਾਰੀ ਹੋਣ ਤੇ ਵੀ ਸਿਖ ਇਤਿਹਾਸ ਅਤੇ ਹੋਰ ਸਾਹਿਤ ਦੇ ਬੜੇ ਵਡੇ ਖੋਜੀ ਸਜਣ ਹਨ। ਇਹਨਾਂ ਦੇ ਅੰਦਰ ਨਾਮਧਾਰੀ ਪਰਚਾਰ ਦੀਆਂ ਉਮੰਗਾਂ ਹਰ ਸਮੇ ਬਣੀਆਂ ਰਹਿੰਦੀਆਂ ਹਨ। 'ਸਤਿਜਗ' ਦੇ ਇਸ ਅੰਕ ਵਾਸਤੇ ਇਹਨਾਂ ਨੇ ਖਾਸ ਰੁਝੇਵਿਆਂ ਵਿਚੋਂ ਵਕਤ ਕਢ ਕੇ ਵੀ ਮੇਰੀ ਅਰਜ ਨੂੰ ਕਬੂਲਿਆ ਹੈ, ਜਿਸਤੋਂ ਮੈਂ ਇਹਨਾਂ ਦਾ ਤਹਿਦਿਲ ਤੋਂ ਧੰਨਵਾਦ ਕਰਦਾ ਹਾਂ। —ਸੰਪਾਦਿਕ



ਕਿਸੇ ਪੇੜ (ਰੁਖ) ਦੀ ਪਹਿਚਾਨ ਉਸ ਦੇ ਫਲ ਤੋਂ ਕੀਤੀ ਜਾ ਸਕਦੀ ਹੈ, ਸਤਿਗੁਰੂ ਰਾਮ ਸਿੰਘ ਜੀ ਦੀ ਮਹਾਨਤਾ ਨੂੰ ਨਾਪਣਾ ਸਮੁੰਦਰ ਦੀ ਥਾਹ ਲੈਣ ਦੀ ਤਰਾਂ ਅਸੰਭਵ ਹੈ ਫਿਰ ਭੀ ਉਹਨਾਂ ਦੇ ਕਾਰਨਾਮਿਆਂ ਉਤੇ ਇਕੋ ਬਿਹੰਗਮ ਦ੍ਰਿਸ਼ਟੀ ਪਾਣ ਨਾਲ ਹੀ ਇਹ ਸਪਸ਼ਟ ਹੋ ਜਾਂਦਾ ਹੈ ਕਿ ਉਹ ਪੂਰਨ ਪੁਰਖ ਅਵਤਾਰੀ ਸਤਿਗੁਰੂ ਅਤੇ ਗੁਰੂ ਨਾਨਕ ਦੀ ਗੱਦੀ ਦੇ ਠੀਕ ਵਾਰਸ ਹਨ।

ਜੇਹੜੇ ਸਮੇਂ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਹੋਇਆ ਸੀ ਉਸ ਬਾਰੇ ਇਤਹਾਸ ਇਕ ਜ਼ਬਾਨ ਹੋ ਕੇ ਬੋਲ ਰਿਹਾ ਹੈ, ਕਿ ਭਾਰਤ ਭੂਮੀ ਗੁਲਾਮੀ ਦੀਆਂ ਜੰਜ਼ੀਰਾਂ ਨਾਲ ਜਕੜੀ ਜਾ ਰਹੀ ਸੀ, ਅਤੇ ਸਗੋਂ ਇਕੋ ਇਕ ਬਾਕੀ ਬਚਿਆ ਧਰਤੀ ਦਾ ਟੁਕੜਾ ਪੰਜਾਬ ਵੀ ਸਿਖ ਸਰਦਾਰਾਂ ਦੀ ਆਚਰਣ ਹੀਨਤਾ ਤੇ ਆਪਸੀ ਫੁਟ ਦੇ ਕਾਰਨ ਅੰਗ੍ਰੇਜ਼ਾਂ ਦੇ ਕਬਜੇ ਵਿਚ ਚਲਿਆ ਜਾਨ ਕਰਕੇ ਹੁਣ ਪੂਰਾ ਭਾਰਤ ਵਰਸ਼ ਬਿਦੇਸ਼ੀਆਂ ਦਾ ਗੁਲਾਮ ਬਣ ਚੁਕਿਆ ਸੀ।

ਪੰਜਾਬ ਦੇ ਸਵਾਰਥੀ ਸਿਖ ਸਰਦਾਰਾਂ ਨੇ ਤਾਂ ਅੰਗ੍ਰੇਜ਼ ਦੀ ਗੁਲਾਮੀ ਨੂੰ ਵਰਦਾਨ ਸਮਝ ਕੇ ਅਪਨਾ ਲਿਆ, ਅਤੇ ਬਾਕੀ ਸਾਧਾਰਨ ਜੰਤਾ ਭੀ ਬੁਰਸ਼ਾ ਗਰਦੀ ਤੋਂ ਤੰਗ ਆਈ ਹੋਈ ਹੋਣ ਕਰਕੇ ਅੰਗ੍ਰੇਜ ਦੀ ਗੁਲਾਮੀ ਨੂੰ ਹੀ ਅਪਨੇ ਦੁਖ ਦਾ ਇਲਾਜ ਸਮਝ ਬੈਠੀ ਸੀ। ਮਨੁਖ ਦੀ ਦੁਰਦਸ਼ਾ

ਨੂੰ ਅਕਣਾ ਬਹੁਤ ਹੀ ਕਠਨ ਹੋ ਜਾਂਦਾ ਹੈ, ਜਦੋਂ ਮਨੁਖ ਦੁਰਗੁਣਾ ਨੂੰ ਹੀ ਸਦਗੁਣ ਸਮਝਕੇ ਅਪਣਾ ਲੈਂਦਾ ਹੈ। ਅਤੇ ਵੈਦ ਦਾ ਕੰਮ ਓਦੋਂ ਬਹੁਤ ਹੀ ਕਠਨ ਹੋ ਜਾਂਦਾ ਹੈ ਜਦੋਂ ਰੋਗੀ ਕੁਪੱਥ ਦਾ ਸੇਵਨ ਅਪਨੇ ਰੋਗ ਦੀ ਦਵਾਈ ਸਮਝਕੇ ਕਰਨ ਲੱਗ ਪੈਂਦਾ ਹੈ। ਠੀਕ ਏਹੋ ਜੇਹਾ ਸਮਾਜ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ ਮਿਲਿਆ ਸੀ ਕਿ ਜਿਸਦਾ ਉਧਾਰ ਕਰਨ ਦੀ ਖਾਤਰ ਉਹਨਾਂ ਅਵਤਾਰ ਧਾਰਨ ਕੀਤਾ।

ਸਮੁੰਦਰ ਪਾਰ ਤੋਂ ਹਜ਼ਾਰਾਂ ਮੀਲ ਦੂਰ ਤੋਂ ਆਏ ਅੰਗ੍ਰੇਜ਼ਾਂ ਨੂੰ ਸਿਖਾਂ ਨੇ ਟੋਪੀ ਵਾਲਾ ਸਿਖ ਆਖਕੇ ਸਤਕਾਰਿਆ ਤੇ ਪਰਚਾਰਿਆ, ਜਿਵੇਂ ਅਜ ਕੱਲ "ਆਗਿਆ ਭਈ ਅਕਾਲ ਕੀ......" ਵਾਲਾ ਦੋਹਿਰਾ ਪੜ੍ਹਦੇ ਹਨ, ਇਸੇ ਤਰਾਂ ਉਸ ਸਮੇਂ "ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ" ਪੜ੍ਹਨ ਲਗਿਆਂ ਜਰਾ ਭੀ ਲਜਿਆ ਮਹਿਸੂਸ ਨਹੀਂ ਸਨ ਕਰਦੇ। ਨਿਰੰਕੁਸ਼ ਨਿਗੁਰੇ ਪੁਰਸ਼ ਵਾਂਗੂ ਸਿਖਾਂ ਵਿਚ ਭੀ ਸਾਰੇ ਹੀ ਅਵਗੁਣ ਸਹਿਜ ਸੁਭਾ ਹੀ ਪ੍ਰਵੇਸ਼ ਕਰਨ ਲਗ ਪਏ। ਮਾਸ ਖਾਣ, ਸ਼ਰਾਬ ਪੀਣਾ, ਤੇ ਵੇਸਵਾ ਗਮਨ ਕਰਨਾ, ਆਦਿ ਅਵਗੁਣਾ ਨੂੰ ਸਰਦਾਰੀ ਸ਼ਾਨ ਸਮਝਣ ਲਗ ਪਏ, ਆਮ ਜਨਤਾ ਵਿਚ ਪੋਸਤ, ਭੰਗ, ਤੇ ਅਫੀਮ, ਆਦਿ ਨਸ਼ਿਆਂ ਦਾ ਚਲਨ ਵੱਧ ਗਿਆ। ਮੁਕਦੀ ਗੱਲ ਇਹ ਕਿ ਲੋਕ ਧਾਰਮਿਕ ਅਤੇ ਸਮਾਜਕ ਦੋਹਾਂ ਪੱਖਾਂ ਤੋਂ ਹੀ ਪੱਤਣ ਦੀ ਡੂੰਘੀ ਗਰਤ ਵਿਚ ਜਾ ਪਏ ਸਨ। ਉਸ ਵੇਲੇ ਜੇਹੜੇ ਕੋਈ ਧਾਰਮਿਕ ਲੋਕ ਹੈ ਭੀ ਸਨ, ਉਹ ਭੀ ਵਾਸਤਵਿਕ ਧਰਮ ਤੋਂ ਉਕਾ ਹੀ ਕੋਰੇ ਸਨ। ਅਤੇ ਧਰਮ ਦੇ ਬਾਹਰੀ ਰੂਪ ਜਾਂ ਉਸ ਦੇ ਪਾਖੰਡ ਬਾਗ ਅਡੰਬਰ ਨੂੰ ਹੀ ਧਰਮ ਸਮਝ ਕੇ ਫੋਕਟ ਕਰਮਾਂ ਵਿਚੋਂ ਹੀ ਮੁਕਤੀ ਲੱਭ ਰਹੇ ਸਨ ਕਿਸੇ ਦੂਸਰੇ ਦੇ ਜੀਵਨ ਨੂੰ ਸੁਧਾਰ ਸਕਨ ਦੀ ਸ਼ਕਤੀ ਕਿਸੇ ਵਿਚ ਵੀ ਨਜ਼ਰ ਨਹੀਂ ਸੀ ਆਉਂਦੀ।

ਸਤਿਗੁਰੂ ਰਾਮ ਸਿੰਘ ਜੀ ਨੇ ਸਮੁਚੇ ਦੇਸ਼ ਦੇ ਹਾਲਾਤ ਦਾ ਅਧਿਐਨ ਕਰਨ ਉਪ੍ਰੰਤ ਇਹ ਨਿਸਚਾ ਕੀਤਾ ਕਿ ਧਰਮ ਦੀ ਪਰਪੱਕਤਾ ਤੋਂ ਬਿਨਾਂ ਕਿਸੇ ਛੇਤਰ ਵਿਚ ਸਫਲਤਾ ਮਿਲਨੀ ਮੁਸ਼ਕਲ ਹੈ। ਇਸ ਵਾਸਤੇ ਸਭ ਤੋਂ ਪਹਿਲਾਂ ਧਰਮ ਤੋਂ ਕੋਰੇ ਹਿਰਦਿਆਂ ਵਿਚ ਧਰਮ ਦਾ ਸੰਚਾਰ ਕਰਨ ਲਈ ਸੰਨ ੧੮੫੭ ਦੀ ਵਿਸਾਖੀ ਨੂੰ ਖੰਡੇ ਦੇ ਅੰਮ੍ਰਿਤ ਦਾ ਬਾਟਾ ਤਿਆਰ ਕਰਕੇ ਨਵੇਂ ਸਿਰੇ ਸਿਖੀ ਸਥਾਪਨਾ ਕੀਤੀ—ਹਰ ਇਸਤਰੀ ਤੇ ਮਰਦ ਨੂੰ ਬਰਾਬਰੀ ਦਾ ਹੱਕ ਦੇ ਕੇ ਖੰਡੇ ਦਾ ਅੰਮ੍ਰਿਤ ਛਕਨ ਦਾ ਆਦੇਸ਼ ਦਿਤਾ, ਨਾਲ ਹੀ ਗੁਰ-ਮੰਤ੍ਰ ਦੇ ਕੇ ਨਾਮ ਨੂੰ ਹੀ ਜੀਵਨ ਦਾ ਅਧਾਰ ਬਨਾਣ ਦੀ ਪ੍ਰੇਰਨਾ ਕੀਤੀ। ਅਤੇ ਸਦਾਚਾਰੀ ਜੀਵਨ ਬਤੀਤ ਕਰਨ ਦਾ ਹੁਕਮ ਦਿਤਾ। ਕਿਉਂਕਿ ਸਦਾਚਾਰ ਤੋਂ ਬਿਨਾਂ ਧਰਮ ਦਾ ਟਿਕਾਓ ਨਹੀਂ ਸੀ ਹੋ ਸਕਦਾ।

ਸਤਿਗੁਰੂ ਰਾਮ ਸਿੰਘ ਜੀ ਨੇ ਅੰਮ੍ਰਿਤ ਵੇਲੇ ਦਾ ਜਾਗਨਾ, ਨਿਤ ਸਣੇ ਕੇਸੀਂ ਇਸ਼ਨਾਨ ਕਰਨਾ ਦ੍ਰਿੜ੍ਹ ਕਰਵਾਇਆ, ਅਤੇ ਸੁਚ ਸੋਧ ਦੀ ਪਾਲਨਾ ਜਰੂਰੀ ਦਸੀ। ਇਹ ਗਲ ਵਖਰੀ ਹੈ, ਕਿ ਅਜ ਕਲਜੁਗ ਦੇ ਸਮੇ ਵਿਚ ਐ ਜੂਠ ਬੜੇ ਬਲਵਾਨ ਹਨ, ਅਤੇ ਇਹਨਾ ਦਾ ਪਸਾਰਾ ਭੀ ਬਹੁਤ ਹੈ, ਕਿਉਂਕਿ ਕਲਜੁਗ ਦੇ ਰਥ ਦਾ ਰਥਵਾਹੀ ਹੀ ਕੂੜ ਹੈ, ਪਰ ਫਿਰ ਭੀ ਇਸ ਨਾਲ ਸੁਚ ਅਤੇ ਸਚਦੀ ਮਹਾਨਤਾ ਨੂੰ ਘਟ ਨਹੀ ਕੀਤਾ ਜਾ ਸਕਦਾ। ਬਹੁਤੇ ਲੋਕ ਅਪਨੇ ਆਲਸ ਜਾਂ ਅਗਿਆਨ ਦੇ ਕਾਰਨ ਹੀ ਸੁਚ ਸੋਧ ਦੀ ਨਿੰਦਿਆ ਕਰਦੇ ਹਨ। ਨਹੀਂ ਤਾਂ ਸੋਧ ਦਾ ਮਤਲਬ ਸੋਧਨਾ ਹੀ ਹੈ। ਜੇ ਦਾਲ ਬਿਨਾਂ ਸੋਧਨ ਤੋਂ ਰਿਨ ਦੇਈਏ ਤਾਂ ਉਸ ਦੇ ਵਿਚ ਰਹਿਣ ਵਾਲਾ ਕੋਈ ਕੰਕਰ ਜਾਂ ਰੋੜ ਖਾਣ ਵਾਲੇ ਦੇ ਦੰਦ ਭਨ ਸਕਦਾ ਹੈ ਇਸ ਵਾਸਤੇ ਦਾਲ ਚਾੜ੍ਹਨ ਤੋਂ ਪਹਿਲਾਂ ਉਸਨੂੰ ਸੋਧ ਲੈਣ ਦੀ ਨਿੰਦਿਆ ਕਰਨ ਦੇ ਕੋਈ ਅਰਥ ਨਹੀਂ ਹਨ। ਬਸ ਇਹੋ ਹੀ ਸੋਧ ਦਾ ਮਤਲਬ ਹੈ ਜੇ ਕੋਈ ਫਲ

ਖਾਣਾਂ ਹੋਵੇ ਤਾਂ ਪਹਿਲਾਂ ਇਸ ਵਾਸਤੇ ਧੋ ਲਿਆ ਜਾਂਦਾ ਹੈ ਕਿ ਹੋ ਸਕਦਾ ਹੈ ਉਸ ਫਲ ਉਤੇ ਕਿਸੇ ਪੰਛੀ ਦਾ ਮਲ ਮੂਤ ਲਗਿਆ ਹੋਇਆ ਹੋਵੇ। ਅਤੇ ਚੌਕੇ ਵਿਚ ਵੜਨ ਤੋਂ ਪਹਿਲਾਂ ਪੈਰ ਧੋ ਲੈਣੇ ਚਾਹੀਦੇ ਨੇ, ਨਹੀ ਤਾਂ ਪੈਰਾਂ ਨਾਲ ਲਗੀ ਗੰਦਗੀ ਕਿਸੇ ਨ ਕਿਸੇਤਰਾਂ ਖਾਣੀਪੈ ਸਕਦੀ ਹੈ ਜਿਸਦਾ ਪਤਾ ਭੀ ਨਹੀ ਲਗਦਾ ਇਸੇ ਵਾਸਤੇ ਸਤਿਗੁਰੂ ਜੀ ਨੇ "ਜੋ ਪਾਵੋ ਸੋ ਖਾਵੋ "ਦੇ ਸਿਧਾਂਤ ਨੂੰ ਉਕਾ ਹੀ ਰਦ ਕਰ ਦਿਤਾ ਅਤੇ ਸੁਚੀ ਕਿਰਤ ਕਮਾਈ ਵਿਚੋਂ ਸਾਤਵਿਕ ਭੋਜਨ ਕਰਨ ਦੀ ਹੀ ਆਗਿਆ ਕੀਤੀ।

ਸਤਿਗੁਰੂ ਰਾਮ ਸਿੰਘ ਕਿਸੇ ਪ੍ਰਕਾਰ ਦੀ ਭੀ ਕੁਚੀਲਤਾ ਨੂੰ ਬਰਦਾਸ਼ਤ ਨਹੀ ਸਨ ਕਰਦੇ। ਨਿਤ ਅਸ਼ਨਾਨ ਅਤੇ ਸਫੈਦ ਨਿਰਮਲ ਵਸਤਰ ਤਨ ਦੀ ਬਾਹਰੀ ਸਫਾਈ ਦਾ ਪ੍ਰਤੀਕ ਤਾਂ ਹੈਨ ਹੀ ਪਰ ਸਿਖਾਂ ਦੀ ਡਿਊਟੀ ਇਹ ਭੀ ਲਾਈ ਹੋਈ ਸੀ ਸਿਖਾਂ ਦੇ ਦੰਦ ਵੇਖੇ ਜਾਣ,ਕਿਤੇ ਮੈਲੇ ਤਾਂ ਨਹੀਂ, ਅਤੇ ਜੇ ਮੈਲੇ ਹੋਨ ਤਾਂ ਸਾਫ ਰਖਣ ਦੇ ਉਪਦੇਸ਼ ਤੋਂ ਬਿਨਾਂ ਸਾਫ ਕਰਨ ਦੇ ਸਾਧਨ ਭੀ ਉਪਲਭਧ ਕਰ ਵਾਏ ਜਾਂਦੇ ਸਨ। ਅਤੇ ਮਨ ਦੀ ਸਫਾਈ ਵਾਸਤੇ 'ਸਤਿਗੁਰ ਅੰਮਿਰਤ ਸਰ ਹੈ ਸਾਚਾ ਮਨ ਗੁਰਮਤਿ ਮੈਲ ਚੁਕਾਵਣਿਆ' ਦੇ ਅਨੁਸਾਰ ਅਚੂਕ ਅਤੇ ਅਮੋਘ ਔਖਧੀ "ਨਾਮ "ਬਖਸ਼ਿਆ।

ਸਤਿਗੁਰੂ ਰਾਮ ਸਿੰਘ ਜੀ ਨੇ ਵਾਸਤਵ ਵਿਚ ਹੀ ਪਸ਼ੂ ਪ੍ਰੇਤ ਵਾਲੀ ਬਿਰਤੀ ਵਾਲੇ ਮਨੁਖਾ ਨੂੰ ਦੇਵਤੇ ਬਨਾ ਦਿਤਾ। ਡਾਕਟਰ ਸਰ ਗੋਕਲ ਚੰਦ ਨਾਰੰਗ ਨੇ ਅਪਣੇ ਇਕ ਲੇਖ ਵਿਚ ਲਿਖਿਆ ਸੀ ਕਿ ਉਹਨਾਂ ਦੀ ਦਾਦੀ ਦਾ ਭਰਾ ਸਭ ਕੁਝ ਖਾ ਪੀ ਜਾਣ ਵਾਲਾ ਅਤੇ ਹੁਕੇ ਦਾ ਪ੍ਰੇਮੀ ਇਕ ਕੁਚੀਲ ਬਿਰਤੀ ਵਾਲਾ ਆਦਮੀ ਸੀ। ਪਰ ਜਦੋਂ ਉਹ ਇਕ ਵਾਰ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ ਮਿਲਿਆ ਤਾਂ ਉਹ ਇਕ ਦਮ ਬਦਲ ਗਿਆ, ਸਫੈਦ ਸੁੰਦਰ ਬਸਤਰ ਜਿਨਾਂ ਉਤੇ ਇਕ ਰਤੀ ਭਰ ਮੈਲਾ ਧਬਾ ਭੀ ਨ ਸਮਾਸਕੇ ਸਿਰ ਤੇ ਸਫੈਦ ਗੋਲ ਦਸਤਾਰਾ, ਗਲ ਵਿਚ ਸਫੇਦ ਉਨ ਦੀ ਮਾਲਾ ਹਥ ਵਿਚ ਮਾਂਜਕੇ ਲਿਸ਼ਕਾਇਆ ਹੋਯਾ ਲੋਹੇ ਦਾ ਗੜਵਾ ਅਤੇ ਪੈਰੀ ਲਕੜੀ ਦੇ ਪਉੲੇ, ਮਾਨੋ ਸਾਖਯਾਤ ਦੇਵਤਾ ਬਨ ਗਿਆ ਸੀ। ਓਸਦਾ ਕੇਵਲ ਰੂਪ ਹੀ ਦੇਵਤਿਆਂ ਵਾਲਾ ਨਹੀਂ ਸੀ ਹੋ ਗਿਆ, ਸਗੋਂ ਉਸਦਾ ਸੁਭਾਓ ਅਤੇ ਕਰਮ ਭੀ ਦੇਵਤਿਆਂ ਵਾਲੇ ਸਤਿਜੁਗੀ ਹੋ ਗਏ ਸਨ। ਸਤਿਗੁਰੂ ਰਾਮ ਸਿੰਘ ਜੀ ਦੀ ਆਕਰਸ਼ਨ ਸ਼ਕਤੀ ਕੋਈ ਓੜਕਾਂ ਦੀ ਸੀ ਜੋ ਭੀ ਕੋਈ ਉਨ੍ਹਾਂ ਦਾ ਦਰਸ਼ਨ ਕਰਦਾ ਉਹਨਾਂ ਦਾ ਹੀ ਹੋ ਜਾਂਦਾ। ਸਰਕਾਰਨੇ ਕਈ ਵਾਰੀ ਅਪਣੇ ਏਜੰਟ ਭੇਜੇ ਕਿ ਪਤਾ ਲਿਆਓ ਕਿ ਗੁਰੂ ਰਾਮ ਸਿੰਘ ਕੰਨ ਵਿਚ ਕੀਹ ਫੂਕ ਮਾਰਦਾ ਹੈ ਪਰ ਉਹ ਏਜੰਟ ਗੁਰਮੰਤ੍ਰ ਲੈਣ ਤੋਂ ਬਾਦ ਵਾਪਸ ਜਾਣ ਜੋਗੇ ਹੀ ਨਾਂ ਰਹਿੰਦੇ ਸਗੋਂ ਉਹ ਸਟਕਾਰ ਦੀ ਨੌਕਰੀ ਛਡਕੇ ਸਚੀ ਸਰਕਾਰ ਦੇ ਚਰਨਾਂ ਤੋਂ ਅਪਣਾਂ ਤਨ, ਮਨ, ਧਨ ਸਭ ਕੁਝ ਨਿਛਾਵਰ ਕਰਕੇ ਓਥੋਂ ਦੇ ਹੀ ਬਣ ਜਾਂਦੇ।

ਰੁਤ ਅਨੁਕਲ ਆ ਜਾਨ ਨਾਲ ਬਨਾਸਪਤੀ ਫੁਲਣ ਫਲਣ ਲਗ ਜਾਂਦੀ ਹੈ ਇਸੇ ਤਰਾਂ ਕਲ ਜੁਗ ਦਾ ਰਾਜ ਹੋਣ ਕਰਕੇ ਸਾਰੇ ਹੀ ਦੁਰਗੁਣ ਕਾਮ,ਕ੍ਰੋਧ ਮੋਹ, ਮਤਸਰ ਈਰਖਾ, ਦਵੈਸ਼, ਨਿੰਦ ਚੁਗਲੀ, ਬਖੀਲੀ ਆਦਿ ਸਭੇ ਬਲਵਾਨ ਹੋ ਜਾਂਦੇ; ਨੇ ਇਹਨਾਂ ਵੈਰੀਆਂ ਦੀ ਮਾਰ ਤੋਂ ਬਚਾਨ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਨੇ ਅਪਣੇ ਸਿਖਾਂ ਸੇਵਕ ਨੂੰ ਨਾਮਧਾਰੀ ਜਾਂ ਸੰਤ ਖਾਲਸਾ ਰੂਪੀ ਗੜ੍ਹ ਵਿਚ ਇਕਤਰ ਕੀਤਾ ਅਤੇ ਦੁਸ਼ਮਨ ਨਾਲ ਆਮਣੇ ਸਾਮਣੇ ਮੁਕਾਬਲਾ ਹੋ ਜਾਣ ਤੇ ਨਾਮ-ਬਾਣੀ ਅਤੇ ਕੀਰਤਨ ਆਦਿ ਅਮੋਘ ਸ਼ਸ਼ਤਰਾਂ ਦੀ ਵਰਤੋਂ ਦੀ ਜਾਚ ਸਿਖਾ ਦਿਤੀ ਦੂਜੇ ਪਾਸੇ ਰਾਜਸੀ ਤੌਰ ਤੇ ਵਿਦੇਸ਼ੀ ਸਰਕਾਰ ਦੀ ਗੁਲਾਮੀ ਤੋਂ ਬਚਾਨ ਵਾਸਤੇ ਨਾਮਧਾਰੀ ਪੰਥ ਨੂੰ ਅਕਾਲ ਪੁਰਖ ਦੀਦਰਗਾਹ ਦਾ ਦੂਤਾਵਾਸ ਜਾਂ ਸਫਾਰਤ ਖਾਨਾਂ ਬਨਾ ਦਿਤਾ। ਜਦੋ ਕੋਈ ਹਕੂਮਤ ਕਿਸੇ ਦੂਸਰੇ ਰਾਜ ਵਿਚ ਜਾਕੇ ਉਥੇ ਅਪਣਾਂ ਦੂਤਾਵਾਸ ਖੋਹਲਦੀ ਹੈ ਤਾਂ ਉਸ

ਰਾਜ ਵਿਚ ਉਥੋਂ ਦਾ ਕਾਨੂੰਨ ਜਾਂ ਸੰਵਿਧਾਨ ਲਾਗੂ ਹੁੰਦਿਆ ਭੀ ਦੂਵਾਸ ਦੇ ਅੰਦਰ ਉਸ ਕਾਨੂੰਨ ਦਾ ਕੋਈ ਦਖਲ ਨਹੀ ਹੋਂਦਾ ਸਗੋਂ ਦੂਤਾਵਾਸ ਦੇ ਅੰਦਰ ਉਹਨਾਂ ਦੀ ਅਪਣੀ ਹਕੂਮਤ ਦਾ ਸੰਵਿਅਤ ਹੀ ਲਾਗੂ ਰਹਿੰਦਾ ਹੈ ਇਸੇਤਰਾਂ ਨਾਮਧਾਰੀ ਜਾਂ ਕੂਕੇ ਦਰਗਾਹੀ ਦੂਤਾਵਾਸ ਦੇ ਅੰਦਰ ਰਹਿਣ ਕਰਕੇ ਇਹਨਾਂ ਉਤੇ ਅੰਗਰੇਜ ਦਾ ਕਨੂੰਨ ਲਾਗੂ ਨ ਹੋ ਸਕਿਆ ਅੰਗਰੇਜਾਂ ਦੇਡਾਕਖਾਨੇ, ਰੇਲ,ਅਤੇ ਅਦਾ ਲਤਾਂ,ਆਦਿ ਦੀ ਨਾਮਧਾਰੀਆਂਨੂੰਲੋੜਹੀ ਨਹੀਂ ਸੀ ਕਿਉਂਕਿ ਇਸ ਸਭ ਕੁਝ ਦਾ ਪ੍ਰਬੰਧ ਉਹਨਾਂ ਨੇਂ ਅਪਣਾਂ ਨਿਜੀ ਕਰ ਲਿਆ ਹੋਯਾ ਸੀ ਇਸਤਰਾਂ ਜੇਹੜਾ ਭੀ ਕੋਈ ਵਯਕਤੀ ਜਿਸ ਦੂਤਾਵਾਸ ਦੇ ਅੰਦਰ ਆ ਜਾਂਦਾ,ਭਾਵ ਇਹ ਕਿ ਨਾਮਧਾਰੀ ਬਣ ਜਾਂਦਾ। ਉਸ ਉਤੇ ਨਾਂ ਤੇ ਅੰਗਰੇਜ ਦੇ ਰਾਜ ਦਾ ਪਰਭਾਵ ਰਹਿ ਜਾਂਦਾ ਅਤੇ ਨਾਂ ਹੀ ਕਲਜੁਗ ਦੇ ਰਾਜ ਦਾ ਹੀ ਉਸ ਉਤੇ ਕੋਈ ਅਸਰ ਹੋਂਦਾ।

ਅਸਲ ਗਲ ਤਾਂ ਇਹ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਨਾਲ ਨਾਮਧਾਰੀਆਂ ਨੇ ਅਪਨੇ ਮਨੋ ਅੰਗ੍ਰੇਜ ਦੇ ਰਾਜ ਨੂੰ ਕਦੀ ਸਵਕਾਰ ਹੀ ਨਹੀ ਸੀ ਕੀਤਾ। ੧੯੫੬ ਬਿਕ੍ਰਮੀ ਵਿਚ ਦੇਸ਼ ਵਿਚ ਕਾਲ ਪੈਗਿਆ ਤਾਂ ਰਾਜਸਥਾਨ ਦੇ ਹਜਾਰਾਂ ਭੁਖੇ ਨੰਗੇ ਲੋਕਾਂਨੇ ਸਤਿਗੁਰੂ ਰਾਮ ਸਿੰਘ ਜੀ ਦੇ ਸਦਾਬ੍ਰਤ ਦਾ ਆਸਰਾ ਤਕ ਕੇ ਸ੍ਰੀ ਭੈਣੀ ਸਾਹਿਬ ਜਾ ਡੇਰੇ ਲਾਏ।ਉਥੇ ਓਹਨਾ ਨੂੰ ਕਈ ਮਹੀਨੇ ਬਾਕਾਇਦਾ ਭੋਜਨ ਮਿਲਦਾ ਰਿਹਾ। ਇਸ ਨਿਰ-ਸਵਾਰਥ ਸੇਵਾ ਦਾ ਪ੍ਰਭਾਵ ਅੰਗ੍ਰੇਜ ਸਰਕਾਰ ਤੇ ਭੀ ਪਿਆ ਇਕ ਦਿਨ ਇਕ ਅੰਗ੍ਰੇਜ ਹਾਕਮ ਸ੍ਰੀ ਭੈਣੀ ਸਾਹਿਬ ਆਇਆ ਅਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਗੇ ਅਪਨੀ ਪ੍ਰਸੰਨਤਾ ਪ੍ਰਗਟ ਕੀਤੀ ਅਤੇ ਕਿਹਾ ਇਸ ਲੰਗਰ ਦੀ ਸੇਵਾ ਵਾਸਤੇ ਸਰਕਾਰ ਵਲੋਂ ਆਪ ਨੂੰ ਨਵੀਂ ਅਬਾਦ ਹੋ ਰਹੀ ਬਾਰ ਵਿਚ ੮੦ ਮੁਰੱਬੇ ਜਮੀਨ ਦਿਤੀ ਜਾਂਦੀ ਹੈ। ਤਾਂ ਸਤਿਗੁਰੂ ਹਰੀ ਸਿੰਘ ਜੀ ਨੇ ਉਤਰ ਦਿਤਾ ਕਿ ਇਹ ਲੰਗਰ ਤਾਂ ਸਤਿਗੁਰੂ ਰਾਮ ਸਿੰਘ ਜੀ ਦਾ ਹੈ ਅਤੇ ਇਹ ਉਹਨਾ ਦੇ ਗ੍ਰੀਬ ਸਿਖਾਂ ਦੀ ਕਿਰਤ ਕਮਾਈ ਵਿਚੋਂ ਚਲਦਾ ਹੈ। ਉਸ ਵਿਚੋਂ ੮੦ ਮੁਰੱਬੇ ਜਮੀਨ ਲੈ ਕੇ ਅਸੀਂ ਇਹ ਕਿਵੇਂ ਮੰਨ ਲਈਏ ਕਿ ਬਾਕੀ ਦੀ ਜਮੀਨ ਤੁਹਾਡੀ ਹੈ। ਭਾਵ ਇਹ ਕਿਨਾਮਧਾਰੀਆਂ ਨੇ ਤੇ ਕਦੀ ਮੰਨਿਆਂ ਨਹੀਸੀ, ਦੇਸ਼ ਦੇ ਮਾਲਿਕਅੰਗ੍ਰੇਜ ਸਨ।

ਅੰਗ੍ਰੇਜ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਮੇਲੇ ਕਰਨ ਉਤੇ ਪਾਬੰਦੀ ਲਾ ਦਿਤ ਤਾਂ ਇਸ ਪਾਬੰਦੀ ਨੂੰ ਤੋੜ ਕੇ ਸਿਵਲ ਨਾਫੁਰਮਾਨੀ ਕਰਦਿਆਂ ਹੋਇਆਂ ਸ੍ਰੀ ਅਨੰਦ ਪੁਰ ਸਾਹਿਬ ਵਿਚ ਹੋਲਾ ਮਹੱਲਾ ਮਨਾਣ ਦਾ ਫੈਸਲਾ ਕੀਤਾ ਗਿਆ। ਅੰਗ੍ਰੇਜ ਨੇ ਉਸ ਵੇਲੇ ਇਸ ਵਿਚ ਕੋਈ ਦਖਲ ਦੇਨਾ ਜਾਂ ਇਸ ਨਾਫਰਮਾਨੀ ਦੇ ਕਾਰਨ ਉਹਨਾ ਦੇ ਕਾਨੂੰਨ ਦੀ ਉਲੰਘਣਾ ਵਜੋਂ ਕੋਈ ਸਜਾ ਦੇਨਾ ਠੀਕ ਨਾ ਸਮਝਿਆ ਪਰ ਕੂਕਿਆਂ ਦੀ ਗਤੀ ਵਿਦੀ ਉਤੇ ਕਰੜੀ ਨਿਗਾਹ ਰਖਣ ਦੀ ਨੀਯਤ ਨਾਲ ਦੀਵਾਨ ਅਸਥਾਨ ਦੇ ਨੇੜੇ ਹੀ ਰਾਹ ਵਿਚ ਪੁਲੀਸ ਦਾ ਕੈਂਪ ਲਾ ਦਿਤਾ। ਜਿਸ ਵਿਚ ਵਡੇ ਪੁਲੀਸ ਅਧਕਾਰੀ ਭੀ ਮੌਜੂਦ ਸਨ। ਇਸ ਮੇਲੇ ਸਰਕਾਰੀ ਰਿਪੋਰਟ ਵਿਚ ਜਿਹੜੀ ਸਭ ਤੋਂ ਵਡੀ ਇਤਰਾਜ ਵਾਲੀ ਗਲ ਲਿਖੀ ਹੈ ਉਹ ਕੇਵਲ ਇਹ ਹੀ ਹੈ ਕਿ ਕੂਕੇ ਨਾਹਰੇ ਲਾਂਦੇ ਹਨ ਕਿ ਸਾਡਾ ਦੇਸ਼ ਸਾਡਾ ਰਾਜ,

ਇਥੇ ਇਹ ਸਪਸ਼ਟ ਹੋ ਜਾਂਦਾ ਹੈ ਕਿ ਅੰਗ੍ਰੇਜ ਦੀ ਹਕੂਮਤ ਦੇ ਹੋਂਦਿਆਂ ਭੀ ਹਰ ਨਾਮ-ਧਾਰੀ ਅਪਨੇ ਮਨੋ ਪੂਰਾ ਪੂਰਾ ਸਵਤੰਤ੍ਰ ਸੀ ਬਾਕੀ ਰਹੀ ਗਲ ਅੰਗ੍ਰੇਜ ਵਲੋਂ ਕੂਕਿਆਂ ਉਤੇ ਕੀਤੀਆਂ ਗਈਆਂ ਸਖਤੀਆਂ ਦੀ ਤਾਂ ਨਾਮਧਾ-ਰੀਆਂ ਨੂੰ ਉਸ ਦੀ ਕੋਈ ਪ੍ਰਵਾਹ ਨਹੀ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਅਤੇ ਉਨ੍ਹਾਂ ਦੇ ਉਪਦੇਸ਼ ਨੇ ਨਾਮਧਾਰੀਆਂ ਨੂੰ ਮੌਤ ਦੇ ਭੈ ਤੋਂ ਮੁਕਤ ਕਰ ਦਿਤਾ ਸੀ। ਤੋਪ ਦੇ ਸਾਹਮਨੇ ਛਾਤੀ

ਬਾਕੀ ਸਫਾ ੫੩




ਨਾਮਧਾਰੀ ਸਤਿਗੁਰੂ ਬਾਬਾ ਰਾਮ ਸਿੰਘ ਜਿਨਾਂ ਦਾ ਨਾਮ ਸੁਣਦਿਆਂ ਹੀ ਭਾਰਤ ਦੀ ਆਜਾਦੀ ਦੇ ਸਬੰਧ ਵਿਚ ਕਾਂਗ੍ਰਸ ਦੇ ਜਨਮ ਤੋਂ ਕਈ ਸਾਲ ਪਹਿਲੇ ਦੀ ਰੌਸ਼ਨੀ ਸਾਡੀਆ ਅਖਾਂ ਅਗੇ ਆ ਜਾਂਦੀ ਹੈ। ਸਗੋਂ ਜਿਸ ਰੌਸ਼ਨੀ ਨੇ ਹੀ ਅਸਲ ਵਿਚ ਸਾਨੂੰ ਅੰਗ੍ਰੇਜ਼ੀ ਰਾਜ ਦੀਆਂ ਜ਼ੰਜ਼ੀਰਾਂ ਤੋਂ ਮੁਕਤ ਕੀਤਾ ਹੈ।

ਸੰਮਤ ੧੮੭੨ ਬਿਕ੍ਰਮੀ ਦੀ ਬਸੰਤ ਪੰਚਮੀ ਸੁਹਾਵਣ ਰਤ ਨੂੰ ਨਾਮਧਾਰੀ ਲਹਿਰ ਦੇ ਆਗੂ ਬਾਬਾ ਰਾਮ ਸਿੰਘ ਜੀ ਦਾ ਜਨਮ ਹੋਇਆ। ਇਨ੍ਹਾਂ ਦੇ ਪਿਤਾ ਜੀ ਦਾ ਨਾਮ ਬਾਬਾ ਜੱਸਾ ਸਿੰਘ ਜੀ ਰਾਮਗੜੀਆ ਅਤੇ ਮਾਤਾ ਸਦਾ ਕੌਰ ਜਾ ਸੀ।

ਬਾਬਾ ਜੀ ਬਚਪਨ ਤੋਂ ਹੀ ਪਰਮਾ ਰਥੀ ਮਹਾਂ ਪੁਰਸ਼ ਸਨ। ਆਪ ਜੀ ਦੇ ਛੋਟੇ ਭਰਾ ਦਾ ਨਾਮ ਪਹਿਲਾਂ ਬਾਬਾ ਬੁਧ ਸਿੰਘ ਸੀ। ਜਿਨਾ ਦਾਂ ਉਪ ਨਾਮ ਬਾਬਾ ਹਰੀ ਸਿੰਘ ਜੀ ਸਦਿਆ ਜਾਂਦਾ ਰਿਹਾ, ਬਾਬਾ ਰਾਮ ਸਿੰਘ ਜੀ ਦੀ ਸ਼ਾਦੀ ਪਿੰਡ ਧਰੋੜ ਜਿਲਾ ਲੁਧਿਆਣਾ ਹੋਈ, ਆਪ ਜੀ ਦੀਆਂ ਦੋ ਸਪੁਤ੍ਰੀਆਂ ਸਨ।

ਉਸ ਵਕਤ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਦਾ ਰਾਜ ਸੀ। ਇਨ੍ਹਾਂ ਦੇ ਰਿਸਤੇ ਦਾਰ ਸ੍ਰ. ਕਾਬਲ ਸਿੰਘ ਜੀ ਮਹਾ ਰਾਜੇ ਦੇ ਤੋਪ ਖਾਨੇ ਵਿਚ ਗੋਲਾ ਅੰਦਾਜ ਤੋਪਚੀ ਤੇ ਉਘੇ ਨਿਸ਼ਾਨਚੀ ਸਨ। ਇਕ ਦਿਨ ਬਾਬਾ ਜੀ ਦੀ ਭੈਣ ਬੀਬੀ ਸਾਹਿਬ ਕੌਰ ਤੇ ਉਸਦੇ ਪਤੀ ਸ੍ਰ. ਕਾਬਲ ਸਿੰਘ

'ਸਤਿਜੁਗ' ਦਾ 'ਪ੍ਰਦੇਸ ਗਵਨ ਸ਼ਤਾਬਦੀ ਅੰਕ', —੫੮

ਭੈਣੀ ਸਾਹਿਬ ਆਏ। ਬਾਬਾ ਜੀ ਦਾ ਸਰੂ ਵਰਗਾ ਸੋਹਣਾ ਕੱਦ ਤੇ ਜਵਾਨੀ ਵੇਖਕੇ ਸ੍ਰ. ਜੀ ਨੇ ਇਹਨਾਂ ਨੂੰ ਲਾਹੌਰ ਪਲਟਨ ਵਿਚ ਭਰਤੀ ਹੋਣ ਲਈ ਕਿਹਾ। ਬਾਬਾ ਜੀ ਨੇ ਦੇਸ਼ ਦੀ ਸੇਵਾ ਨੂੰ ਮੁਖ ਰਖਦਿਆਂ ਸ੍ਰ. ਕਾਬਲ ਸਿੰਘ ਦਾ ਬਚਨ ਮੰਨ ਲਿਆ ਤੇ ਲਾਹੌਰ ਜਾ ਕੇ ਨੌ ਨਿਹਾਲ ਸਿੰਘ ਰਜਮਿੰਟ ਵਿਚ ਭਰਤੀ ਹੋ ਗਏ।

ਫੌਜ ਦੀ ਨੌਕਰੀ ਤੋਂ ਵਿਹਲੇ ਹੋਕੇ ਈਸ਼ਵਰ ਭਗਤੀ ਵਲਹੀ ਜਿਆਦਾ ਧਿਆਨ ਦਿੰਦੇ, ਜਿਸ ਕਰਕੇ ਥੋੜੀ ਦੇਰ ਬਾਦ ਇਸ ਰਜਮਿੰਟ ਦਾ ਨਾਮ ਭਗਤਾਂ ਵਾਲੀ ਰਜਮਿੰਟ ਪੈ ਗਿਆ ਫੌਜ ਵਿਚ ਰਹਿੰਦਿਆ ਹੀ ਇਨ੍ਹਾਂ ਨੂੰ ਸਿਖ ਪੰਥ ਤੇ ਰਾਜ ਘਰਾਣੇ ਵਿਚ ਆ ਰਹੀਆਂ ਕਮਜ਼ੋਰੀਆਂ ਭਾਸਣ ਲਗ ਪਈਆਂ ਅਤੇ ਜਿਨਾਂ ਦਾ ਜਿਕਰ ਇਹ ਆਮ ਕਰਿਆ ਕਰਦੇ। ਤੇ ਕਈ ਵਾਰੀ ਇਨ੍ਹਾਂ ਕਮਜੋਰੀਆ ਨੂੰ ਦੂਰ ਕਰਨ ਦਾ ਜਤਨ ਵੀ ਕਰਦੇ। ਪਰ ਪੇਸ਼ ਘਟ ਹੀ ਜਾਂਦੀ। ਘਰੋਗੀ ਫੁਟ ਤੇ ਪੰਥਕ ਕੁਰਹਿਤਾਂ ਦਿਨ ਬਦਿਨ ਵਧਦੀਆਂ ਹੀ ਜਾਂਦੀਆਂ ਰਹੀਆਂ। ਸ੍ਰੀ 1841

ਸੰਮਤ ੧੯੯੮ ਬਿਕ੍ਰਮੀ ਵਿਚ ਜਦ ਇਹ ਅਪਣੀ ਫੌਜ ਨਾਲ ਪਸ਼ੌਰ ਨੂੰ ਜਾ ਰਹੇ ਸਨ ਰਸਤੇ ਹਜਰੋਂ ਨਗਰ ਪੜਾਂਵ ਕੀਤਾ ਏਥੇ ਬਾਬਾ ਬਾਲਕ ਸਿੰਘ ਜੀ ਦੀ ਬੜੀ ਪੂਜਾਸੀਜਿਸਦਾਇਨਾਂਤੇ ਡੂੰਘਾ ਅਸਰਪਿਆ। ਤੇ ਇਹਨਾਂ ਨੇ ਉਨ੍ਹਾਂ ਪਾਸੋਂ ਵਾਹਿਗੁਰੂ ਗੁਰ ਮੰਤ੍ਰ ਧਾਰਨ ਕੀਤਾ। ਤੇ ਇਥੋਂ ਹੀ ਇਹਨਾਂ ਦੀ ਸ਼ਕਤੀ ਵਿਚ ਹੋਰ ਵਾਧਾ ਹੋਇਆ।

੧੮ ਦਸੰਬਰ. ੧੮੪੫ ਵਿਚ ਜਦ ਸਿਖਾਂ ਤੇ ਅੰਗਰੇਜਾਂ ਦੀ ਪਹਿਲੀ ਲੜਾਈ ਮੁਦਕੀ ਦੇ ਮੈਦਾਨ ਵਿਚ ਹੋਈ ਤਾਂ ਸਿਖ ਉਥੇ ਡਟਕੇ ਲੜੇ। ਇਸ ਤੋਂ ਬਾਦ ਪੰਥ ਆਪ ਰਾਜ ਘਰਾਣੇ ਦੀ ਅਸਾਧ ਫੁਟ ਨੂੰ ਅਨੁਭਵ ਕਰਕੇ ਆਪ ਭੈਣੀ ਸਾਹਿਬ ਆ ਗਏ।

ਪਿੰਡ ਆਕੇ ੫ ਕੂ ਸਾਲ ਪਿਤਾ ਨਾਲ ਤਰਖਾਣਾਂ ਤੇ ਰਾਜ ਗਿਰੀ ਦਾ ਕੰਮ ਕਰਨ ਤੋਂ ਬਾਦ ਫੀਰੋਜ ਪੁਰ ਚਲੇ ਗਏ। ਤੇ ਸੰਨ ੧੯੫੭ ਈਸਵੀ ਨੂੰ ਜਦ ਕਿ ਭਾਰਤ ਅੰਦਰ ਗਦਰ ਦੀ ਲਹਿਰ ਚਲੀ ਹੋਈ ਸੀ। ਆਪ ਜੀ ਨੇ ਵੀ ਸੋਚਿਆ, ਕਿ ਪੰਜਾਬ ਵਿਚ ਇਕ ਐਸੇ ਸੰਤ ਸਮਾਜ ਦੀ ਨੀਹ ਰਖੀ ਜਾਵੇ ਜੋ ਦੇਸ਼ ਦੀ ਕਾਂਇਆ ਪਲਟ ਦੇਵੇ। ਸ੍ਰੀ 1858 ਇਸ ਲਈ ਆਪਨੇ ੧੯੧੪ ਦੀ ਵਿਖਾਖੀ ਨੂੰ ਭੈਣੀ ਸਾਹਿਬ ਸੰਤ ਖਾਲਸਾ ਅਥਵਾ ਨਾਮ ਧਾਰੀ ਪੰਥ ਦੀ ਰਚਨਾ ਪੰਜਾਂ ਸਿੰਘਾਂ ਨੂੰ ਅੰਮ੍ਰਿਤ ਛਕਾਕੇ ਕੀਤੀ।

ਬਾਬਾ ਜੀ ਨੇ ਕਲਜੁਗ ਦੇ ਜੀਵਾਂ ਦੇ ਉਧਾਰ ਹਿਤ ਸਭ ਤੋਂ ਵਡਾ ਸਾਧਨ ਨਾਮ ਸਿਮਰਨ ਸਮਝਿਆ। ਤੇ ਨਾਮ ਸਿਮਰਨ ਵਾਸਤੇ ਹੀ ਹਰ ਮਨੁਖ ਨੂੰ ਉਪਦੇਸ ਦਿੰਦੇ ਇਸਦੇ ਨਾਲ ਹੇਠ ਲਿਖੇ ਅਸੂਲਾਂ ਦਾ ਪ੍ਰਚਾਰ ਨਾਮਧਾਰੀ ਸਿੰਘਾਂ ਨੂੰ ਕਰਦੇ।

ਮਾਸ, ਸ਼ਰਾਬ, ਚੋਰੀ, ਯਾਰੀ, ਝੂਠ ਦਾ ਤਿਆਗ, ਹੇਰਾ ਫੇਰੀ ਨਾ ਹੀ ਕਰਨੀ, ਅੰਮ੍ਰਿਤ ਵੇਲੇ ਸਣੇ ਕੇਸ ਅਸ਼ਨਾਨ ਕਰਨਾ ਨਾਮ ਜਪਣਾ ਬਾਣੀ ਦਾ ਪਾਠ ਕਰਨਾ ਸਾਦੀ ਤੇ ਸਫੇਦ ਪੁਸ਼ਾਕ ਪਹਿਨਣੀ ਉਨ ਦੀ ਮਾਲਾ ਆਸਣ, ਪਊਏ ਤੇ ਗੜਵਾ ਪਾਸ ਰਖਣੇ।

'ਸਤਿਜੁਗ' ਦਾ 'ਪ੍ਰਦੇਸ ਗਵਨ ਬਤਾਵਦੀ ਅੰਕ' —੫੯

ਸਚ ਸੰਜਮ ਦਾ ਧਾਰਣੀ ਹੋਣਾ ਅਬਿਤੀ ਸਤਿਕਾਰ ਪੰਜ ਕਰਾਰਾਂ ਦੀ ਮਰਯਾਦਾ ਅਹਿੰਸਾ ਦੀ ਪਾਲਣਾ ਬਾਲ ਵਿਆਹ ਦੀ ਮਨਾਹੀ, ਦਾਜ ਨ ਦੇਣਾ ਨ ਲੈਣਾ ਵਿਧਵਾ ਵਿਆਹ ਦੀ ਖੁਲ ਸੁਦੇਸ਼ੀ ਚੀਜਾਂ ਦੀ ਵਰਤੋਂ ਅੰਗ੍ਰੇਜਾਂ ਨਾਲ ਨਾ ਮਿਲਵਰਤਨ ਆਦਿਕ ਅਸੂਲਾਂ ਦਾ ਧਾਰਨੀ ਹੋਣਾ ਨਾਮਧਾਰੀ ਵਾਸਤੇ ਜਰੂਰੀ ਸੀ। ਹੌਲੀ ਹੌਲੀ ਨਾਮਧਾਰੀ ਪੰਥ ਦਾ ਪ੍ਰਚਾਰ, ਵਧ ਗਿਆ ਤੇ ਸੰਗਤ ਵੀ ਵਧਦੀ ਗਈ। ਗੁਰੂ ਜੀ ਨੇ ਲਖਾਂ ਨਰ ਨਾਰੀਆਂ ਨੂੰ ਨਾਮ ਬਖਸ਼ ਕੇ ਅਕਾਲ ਪੁਰਖ ਦੀ ਭਗਤੀ ਵਲ ਲਾਇਆ ਹਜਾਰਾਂ ਧਰਮੀਆਂ ਨੂੰ ਸ਼ਰਾਬ ਤੋਂ ਰੋਕ ਕੇ ਨਾਮ ਨਾਲ ਮਸਤ ਕੀਤਾ।

ਉਹ ਦਰਬਾਰਾ ਸਿੰਘ ਜਿਹੜਾ ਅਪਣਾ ਪੀਣ ਵਾਲਾ ਸ਼ਰਾਬ ੫੦੦ ਬਟੇਰੇ ਤੇ ਕੁਕੜ ਆਦਿਕ ਬਦ ਬਲਾਵਾਂ ਪਾਕੇ ਕਢਦਾ ਤੇ ਪੀਦਾ ਸੇਰਾਂ ਮੂੰਹੀ ਅਫੀਮ ਖਾਣ ਦਾ ਆਦੀ ਸੀ ਉਸਨੂੰ ਕੰਨ ਵਿਚ ਭਜਨ ਦੇਕੇ ਐਸਾ ਸੂਫੀ ਬਣਾਇਆ ਕਿ ਮੁੜਕੇ ਉਸਨੇ ਸਾਰੀ ਉਮਰ ਦਿਨ੍ਹਾਂ ਨਸ਼ਿਆਂ ਨਾ ਤਕਿਆ ਵੀ ਨਾ।

ਬਾਬਾ ਜੀ ਦੇ ਸ਼ਰਧਾਲੂ ਜਦੋਂ ਨਾਮ ਦੀ ਮਸਤੀ ਵਿਚ ਆਕੇ ਜੋਰ ਨਾਲ ਕੂਕਣ ਲਗ ਪੈਂਦੇ ਸਨ। ਜਿਸ ਕਰਕੇ ਨਾਮਧਾਰੀਆਂ ਦਾ ਨਾਮ ਲੋਕਾਂ ਕੂਕੇ ਵੀ ਰਖ ਦਿਤਾ, ਨਾਮਧਾਰੀਆਂ ਦਾ ਢੋਲਕੀ ਛੈਣਿਆਂ ਦਾ ਕੀਰਤਨ ਬੜਾ ਮਸ਼ਹੂਰ ਸੀ ਤੇ ਹੈ। ਇਹਨਾਂ ਦੇ ਦੀਵਾਨਾਂ ਵਿਚ ਨਾਮਧਾਰੀ ਸਿੰਘ ਬਹੁਤ ਸੂਤਰੀ (ਮਸਤਾਨੇ) ਹੁੰਦੇ। ਬਾਬਾ ਜੀ ਤੋਂ ਪ੍ਰਭਾਵਿਤ ਹੋ ਕੇ ਬਹੁਤ ਲੋਕ ਅਜਿਹੇ ਰੀਤ ਵੀ ਗੌਂਦੇ ਹਨ—

ਧੰਨ ਧੰਨ ਗੁਰੂ ਰਾਮ ਸਿੰਘ ਜੀ ਆਇਆ।
ਜਿਨ ਕਲਜੁਗ ਵਿਚ ਹੈ ਸਤਿਜੁਗ ਲਾਇਆ

ਗੁਰਮਤ ਪ੍ਰਚਾਰ ਨੂੰ ਮੁਖ ਰਖਦਿਆਂ ਬਾਬਾ ਜੀ ਨੇ ੨ ਜੂਨ ਸੰਨ ੧੮੬੩ ਈ: ਨੂੰ ਪਿੰਡ ਖੋਟੇ ਜਿਲਾ ਫੀਰੋਜ-ਪੁਰ ਜਾਕੇ ਸਿਖਾਂ ਵਿਚ ਗੁਰੂ ਮਰਯਾਦਾ ਨਾਲ ਅਨੰਦ-ਰੀਤੀ ਕਰਨ ਲਈ ਨਵੀਂ ਰਸਮ ਦਾ ਮੁਢ ਬਧਾ। ਜਿਸ ਵਿਚ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਕਰਕੇ ਫਿਰ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਹਜੂਰੀ ਵਿਚ ਹਵਨ ਕਰਦੇ ਤੇ ਪੰਜ ਸਿੰਘ ਪੋਥੀਆਂ ਤੋਂ ਬਾਣੀਆਂ ਪੜਦੇ ਛੇਵਾਂ ਸਿੰਘ ਅਹੁਤੀ ਪਾਉਂਦਾ ਤੇ ਸਤਵਾਂ ਜਲ ਦਾ ਛੱਟਾ ਦਿੰਦਾ। ਅੰਮ੍ਰਿਤ ਤਿਆਰ ਕਰਕੇ ਵਰ ਤੇ ਕੰਨਿਆਂ ਨੂੰ ਛਕਾਇਆ ਜਾਂਦਾ ਹੈ ਤੇ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਲਾਵਾਂ ਪੜਕੇ ਹਵਨ ਕੁੰਡ ਦੇ ਦੁਵਾਲੇ ਫੇਰੇ ਦਿਤੇ ਜਾਂਦੇ ਹਨ ਅਤੇ ਬਾਦ ਵਿਚ ਅਨੰਦ ਸਾਹਿਬ ਪੜਕੇ ਅਰਦਾਸਾ ਕੀਤਾ ਜਾਂਦਾ ਹੈ ਤੇ ਪ੍ਰਸ਼ਾਦਿ ਵਰਤਾਇਆ ਜਾਂਦਾਹੈ।

ਬਾਬਾ ਜੀ ਨੇ ਭੈਣੀ ਸਾਹਿਬ ਵਿਚ ਸੰਨ ੧੮੬੩ ਈ: ਤੋਂ ਇਕ ਸਦਾ ਵਰਤ ਜਾਰੀ ਕੀਤਾ ਜਿਥੋਂ ੨੪ ਘੰਟੇ ਦਾਲ਼ਾ ਪ੍ਰਸਾਦਾ ਬਿਨਾਂ ਵਿਤਕਰੇ ਹਰ ਲੋੜ ਵੰਦ ਨੂੰ ਮਿਲਦਾ ਹੈ, ਏਹ ਸਦਾ ਬ੍ਰਤ ਹੁਣ ਤਕ ਬਦਸਤੂਰ ਚਲ ਰਿਹਾ ਹੈ।

ਜਿਉਂ ੨ ਬਾਬਾ ਜੀ ਦੀ ਕੀਰਤੀ ਦੁਨੀਆਂ ਵਿਚ ਵਧਦੀ ਗਈ, ਤਿਓਂ ਤਿਓਂ ਅੰਗ੍ਰੇਜਾਂ ਵਲੋਂ ਬਾਬਾ ਜੀ ਤੇ ਨਿਗਰਾਨੀ ਵਧ ਦੀ ਗਈ। ਸਗੋਂ ਸਰਕਾਰ ਨੇ ਕਈ ਝੂਠੀਆਂ

ਰਿਪੋਟਾਂ ਬਣਾਕੇ ਇਹਨਾਂ ਤੇ ਮੁਕਦਮੇ ਵੀ ਚਲਾਏ।

ਬਾਬਾ ਜੀ ਅਪਣਾ ਪ੍ਰਚਾਰ ਬਿਨਾ ਝਿਜਕ ਤੇ ਬਿਨਾ ਖੌਫ ਕਰਦੇ ਰਹੇ। ਸਗੋਂ ਇਹਨਾਂ ਸਰਕਾਰੀ ਨਜਰ ਬੰਦੀਆਂਦੇ ਹੁੰਦਿਆਂ ਵੀ ਜੰਮੂ ਵਿਚ ਇਕ ਕੂਕਾ ਰਜਮੈਂਟ ਕਾਇਮ ਕਰਵਾਈ ਜਿਸ ਨੂੰ ਅੰਗ੍ਰੇਜ਼ਾਂਨੇਇਕ ਸਾਲ ਤੋਂ ਬਾਦ ਬੰਦ ਕਰਵਾ ਦਿਤਾ। ਇਸ-ਤਰਾਂ ਬਾਬਾ ਜੀ ਨੇ ਕਾਬਲ, ਨੈਪਾਲ ਤੇ ਰੂਸ ਵਿਚ ਵੀ ਅਪਣੇ ਸੇਵਕ ਕਿਸੇ ਰਾਜਸੀ ਪ੍ਰੋਗਰਾਮ ਅਨੁਸਾਰ ਭੇਜੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਭ ਤੋਂ ਪਹਿਲਾਂ ਬਾਬਾ ਜੀ ਨੇ ਦੀਵਾਨ ਬੂਟਾ ਸਿੰਘ ਦੇ ਪ੍ਰੈਸ ਲਾਹੌਰ ਵਿਚ ਛਪਵਾਏ (ਪਹਿਲੇ ਗੁਰੂ ਗ੍ਰੰਥ ਸਾਹਿਬ ਹਥਾਂ ਨਾਲ ਹੀ ਲਿਖੇ ਜਾਂਦੇ ਸਨ) ਬਾਬਾ ਜੀ ਦੇ ਪ੍ਰਚਾਰ ਦਾ ਗਊ ਰਖਿਆ ਦਾ ਵੀ ਇਕ ਖਾਸ ਧੇਯ ਸੀ,ਜਿਸ ਦੀ ਬਾਬਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਅਗੇ ਬੇਨਤੀ ਕੀਤੀ ਹੈ--

ਯਹੀ ਆਸ ਪੂਰਨ ਕਰੋ ਤੁਮ ਹਮਾਰੀ।
ਮਿਟੈ ਕਸ਼ਟ ਗਊਅਨ ਛੁਟੈ ਖੇਦ ਭਾਰੀ।
ਦਸਮ ਗ੍ਰੰਥ

ਬਾਬਾ ਜੀ ਨੇ ਗਊ ਹਤਿਆ ਰੋਕਣ ਦਾਪੂਰਾ ਪਰਾ ਯਤਨ ਕੀਤਾ ਤੇ ਗਊ ਹਤਿਆ ਨੂੰ ਮਹਾਂ ਪਾਪ ਦਸਿਆ।

ਸੰਨ ੧੮੪੯ ਨੂੰ ਜਦ ਅੰਗ੍ਰੇਜ਼ਾਂ ਨੇ ਪੰਜਾਬ ਤੇ ਕਬਜਾ ਕੀਤਾ ਤਾਂ ੫ ਮਈ ਸੰਨ ੧੮੪੯ ਨੂੰ ਅੰਗ੍ਰੇਜ਼ਾਂ ਨੇ ਸਭ ਤੋਂ ਪਹਿਲਾਂ ਗੁਰੂ ਦੀ ਨਗਰੀ ਵਿਚ ਬੁਚੜ ਖਾਨਾ ਖੋਲ੍ਹਕੇ ਗਊ ਮਾਸ ਵੇਚਣਾ ਸ਼ੁਰੂ ਕੀਤਾ, ਭਾਵੇਂ ਇਸ ਕੰਮ ਤੋਂ ਖਿਜਕੇ ਬਹੁਤ ਸਾਰੇ ਹਿੰਦੂ ਸਿਖ ਭੜਕ ਪਏ ਬਹੁਤ ਰੌਲਾ ਰੱਪਾ ਕੀਤਾ, ਪਰ ਕੁਝ ਨਾ ਬਣਿਆ। ਆਖਿਰ ੧੪ ਜੂਨ ਸੰਨ ੧੮੭੧ ਨੂੰ ਕੂਕਿਆਂ ਨੇ ਕਸਾਈਆਂ ਤੇ ਹਲਾ ਕਰਕੇ ੪ ਬੁਚੜ ਮਾਰੇ ਤੇ ੩ ਫਟੜ ਕਰਕੇ ਨਸ ਗਏ। ਇਸ ਤੋਂ ਬਾਦ ਰਾਇਕੋਟ ਵੀ ਕੂਕਿਆਂ ਨੇ ਬੁਚੜਾਂ ਨੂੰ ਮਾਰਿਆ, ਇਸ ਸਬੰਧ ਵਿਚ ਨਾਮਧਾਰੀਆਂ ਨੇ ਸਰਕਾਰੀ ਅਦਾਲਤਾਂ ਵਿਚ ਆਪ ਪੇਸ਼ ਹੋਕੇ ਫਾਂਸੀਆਂ ਦੀਆਂ ਸਜਾਵਾਂ ਦੁਆਰਾ ਸ਼ਹੀਦੀਆਂ ਪ੍ਰਾਪਤ ਕੀਤੀਆਂ।

ਇਸ ਤੋਂ ਪਿਛੋਂ ਬਾਬਾ ਜੀ ਨੇ ਭੈਣੀ ਸਾਹਿਬ ਮਾਘੀ ਦਾ ਮੇਲਾ ਕੀਤਾ ਜਿਸ ਵਿਚ ਬਾਬਾ ਜੀ ਦੇ ਮਹਿਲਾਂ (ਬੇਬੇ ਜਸਾਂ) ਨਮਿਤ ਪਾਠਾਂ ਦੇ ਭੋਗ ਪਾਏ ਗਏ, ਏਥੋਂ ਹੀ ਕੁਝ ਮਸਤਾਨਿਆਂ ਨੇ ਸਲਾਹ ਕਰਕੇ ਮਲੇਰ ਕੋਟਲੇ ਦੇ ਬੁਚੜਾਂ ਤੇ ਹਮਲਾ ਜਾ ਕੀਤਾ ਅਤੇ ਇਹਨਾਂ ਹੀ ਹਾਲਤਾਂ ਅਨੁਸਾਰ ੧੮ ਜਨਵਰੀ ਸੰਨ ੧੮੭੨ ਨੂੰ ਬਾਬਾ ਜੀ ਨੂੰ ਭੈਣੀ ਸਾਹਿਬ ਤੋਂ ਪ੍ਰਦੇਸ ਵਿਚ ਲਿਜਾਇਆਗਿਆ

ਬਾਬਾ ਜੀ ਦੇ ਦਰਸ਼ਨਾਂ ਵਾਸਤੇ ਅਜ ਵੀ ਲਖਾਂ ਦਰਸਨ ਅਭਲਾਖੀ ਨਾਮਧਾਰੀ ਯਾਦ ਦੀ ਜੋਤ ਇਕ ਰਸ ਜਗਾਈ ਚਲੇ ਆ ਰਹੇ ਹਨ।

ਬਾਬਾ ਰਾਮ ਸਿੰਘ ਜੀ ਵਰਗੇ ਮਹਾਂ ਪੁਰਸ਼ ਹਿਮਤੀ ਦਿਆਲੂ ਸਮਾਜਿਕ ਨੇਤਾ, ਗਰੀਬਾਂ ਦੇ ਸਹਾਇਕ ਨਿਮਾਣਿਆਂਦੇ ਮਾਣ ਤੇ ਨਿਤਾਣਿਆ ਦੇ ਤਾਣ ਦੁਨੀਆਂ ਵਿਚ ਘਟ ਪੈਦਾ ਹੁੰਦੇ ਹਨ।

*****

# ਸ਼ਹੀਦ ਬਾਬਾ ਲਹਿਣਾ ਸਿੰਘ

ਤਾਰਾ ਸਿੰਘ ਜੀ ਅਨਜਾਣ

ਜਿਸ ਮਰਨੈ ਤੇ ਜਗ ਡਰੈ ਮੇਰੇ ਮਨ ਆਨੰਦ ।
ਮਰਨੇ ਤੇ ਹੀ ਪਾਈਏ ਪੂਰਨ ਪਰਮਾ ਨੰਦ ।

ਭਾਵੇਂ ਕੋਈ ਸੁਚੇਤ ਹੋਵੇ ਜਾਂ ਨਾਂ ਪਰ ਜਗਤ ਦੇ ਹਰ ਪ੍ਰਾਣੀ ਨੂੰ ਪਤਾ ਹੈ ਕਿ, ਜੋ ਉਪਜਿਓ ਸੋ ਬਿਨਸ ਹੈ ਪਰੋ ਆਜ ਕਿ ਕਾਲ, ਫਿਰ ਵੀ ਚੇਤਨ ਪ੍ਰਾਣੀਆਂ ਦੀ ਮੌਜੀ ਮਨੋ ਭਾਵਨਾ ਰਹਿੰਦੀ ਹੈ, ਕਿ ਇਸ ਮਾਤ ਲੋਕ ਵਿਚ ਕੁਝ ਸਮਾਂ ਹੋਰ ਜੀਅ ਲਈਏ। ਕੋਈ ਭਿਆਨਕ ਰੋਗ ਦਾ ਗ੍ਰਸਿਆ ਹੋਵੇ ਜਾਂ ............ ਕਾਤਲ ਪਰ ਜਦ ਉਸ ਨੂੰ ਮੌਤ ਨਜਰ ਆਉਂਦੀ ਹੈ, ਤਾਂ ਉਹ ਬਹੁਤ ਭੈ ਭੀਤ ਹੁੰਦਾ ਹੈ, ਉਸਦਾ ਸਰੀਰ ਪਹਿਲਾਂ ਹੀ ਮੁਕਣ ਲਗਦਾ ਹੈ। ਲਹੂ ਸੁਕਣ ਲਗਦਾ ਹੈ, ਭਾਰ ਘਟਣ ਲਗਦਾ ਹੈ ਤੇ ਉਹ ਮੌਤ ਦੇ ਮਲਾਲ ਪੰਜੇ ਤੋਂ ਬਚਨ ਦਾ ਵਿਅਰਥ ਜਤਨ ਕਰਦਾ ਹੈ।

ਪਰ ਜਿਨ੍ਹਾਂ ਨੂੰ ਇਸ ਗਲ ਦੀ ਸੋਝੀ ਹੰਦੀ... ਹੈ ਕਿ ਮਰਨਾ ਇਕ ਦਿਨ ਤਾਂ ਹੈ ਹੀ, ਉਹ ਆਪਣੀ ਉਮਰ ਦੀ ਹਰ ਘੜੀ ਹਰ ਪਲ ਸਕਾਰਥਾ ਕਰਨਾ ਚਾਹੁੰਦੇ ਹਨ। ਉਹ ਅਪਨਾ ਜੀਵਨ ਦੇਸ਼ ਤੇ ਕੌਮ ਦੇ ਲਾਭ ਹਿਤ ਅਰਪਨ ਕਰਦੇ ਹਨ। ਰਾਜਕ ਦੀ ... ਰਜਾ ਵਿਚ ਰਾਜੀ ਰਹਿੰਦੇ ਹੋਏ ਉਸ ਦੇ ਨਿਯਮਾਂ ਅਨੁਸਾਰ ਅਭੇਦ ਹੋਣ ਵਿਚ ਖੁਸ਼ੀ ਤੇ ਸੁਖ ਅਨੁਭਵ ਕਰਦੇ ਹਨ। ਉਹ ਜੂਝਦੇ ਹਨ ਦੇਸ਼, ਕੌਮ, ਧਰਮ ਤੇ ਸਚ ਲਈ। ਹਸ ਹਸ ਕੇ ਸੂਲੀ ਚੜ੍ਹਦੇ ਹਨ, ਚਰਖੜੀ ਚੜ੍ਹਦੇ ਹਨ, ਖੁਸ਼ੀ ਖੁਸ਼ੀ ਸਿਰਾਂ ਦੀਆਂ ਖੋਪੜੀਆਂ ਲੁਹਾਉਂਦੇ ਹਨ। ਦੇਗਾਂ ਵਿਚ ਉਬਲਦੇ ਹਨ ਤਤੀਆਂ ਤਵੀਆਂ ਤੇ ਬੈਠੇ "ਤੇਰਾ ਭਾਣਾ ਮੰਨਦੇ ਹਨ' ਫਾਂਸੀਆਂ ਦੇ ਰਸੇ ਆਪ ਗਲੀਂ ਪੌਂਦੇ ਹਨ। ਤੋਪਾਂ ਅਗੇ ਉਡਦੇ ਹੋਏ ਹਸ ਹਸ ਲਾੜੀ ਮੌਤ ਨੂੰ ਵਿਆਹੁੰਦੇ ਹਨ।

ਭਾਰਤ ਨੂੰ ਮਾਨ ਹੈ ਕਿ ਇਸਨੇ ਕਈ ਮਨਸੂਰ, ਸੁਕਰਾਤ ਤੇ ਈਸਾ ਪੈਦਾ ਕੀਤੇ ਹਨ। ਭਾਰਤੀ ਸੁਤੰਤਰਤਾ ਸੰਗਰਾਮ ਦੇ ਇਤਹਾਸ ਦਾ ਹਰ ਪੰਨਾ ਇਨ੍ਹਾਂ ਦੀਆਂ ਕੁਰਬਾਨੀਆਂ ਕਾਰਨ ਲਾਲ ਰਤਾ ਹੈ। ਇਨ੍ਹਾਂ ਦੇਸ਼ ਦੇ ਮਰ ਜੀਵੜਿਆਂ ਤੇ ਅਮਰ ਸ਼ਹੀਦਾਂ ਵਿਚੋਂ ਇਕ ਹਨ ਬਾਬਾ

ਲਹਿਣਾ ਸਿੰਘ ਜੀ ਜੋ ਅਜ ਤੋਂ ਪੂਰੀ ਸਦੀ ਪਹਿਲਾਂ ੧੫ ਸਤੰਬਰ ੧੮੭੧ ਨੂੰ ਗਊ ਗ਼ਰੀਬ ਦੀ ਰਖਿਆ ਲਈ, ਦੇਸ਼ ਕੌਮ ਦੀ ਅਣਖ ਬਦਲੇ ਆਪਣੇ ਧਾਰ-ਮਿਕ ਸਥਾਨ ਦੀ ਪਵਿਤ੍ਰਤਾ ਨੂੰ ਕਾਇਮ ਰਖਣ ਲਈ ਅੰਮ੍ਰਿਤਸਰ ਵਿਖੇ ਸ਼ਹੀਦ ਹੋ ਗਏ।

ਬਾਬਾ ਲਹਿਣਾ ਦਾ ਜਨਮ ਅਜ ਤੋਂ ਲਗ ਭਗ ੧੫੦ ਸਾਲ ਪਹਿਲਾਂ ਜ਼ਿਲਾ ਗੁਰਦਾਸ ਪੁਰ ਦੇਇਕ ਵਸਦੇ ਰਸਦੇ ਪਿੰਡ ਪੰਨਵਾਂ ਵਿਚ ਹੋਇਆ। ਆਪ ਦੇ ਪਿਤਾ ਦਾ ਨਾਂ ਮਸਦਾ ਸਿੰਘ ਤੇ ਮਾਤਾ ਦਾ ਨਾਂ ਸਦਾ ਕੌਰ ਸੀ। ਆਪ ਰਾਮ ਗੜੀਆ ਪਰਵਾਰ ਵਿਚੋਂ ਸਨ। ਆਪ ਦੇ ਪਿਤਾ ਜੀ ਪਿੰਡ ਵਿਚ ਸੇਪ ਕਟਦੇ ਸਨ। ਜੋ ਵੀ ਜਿਮੀਦਾਰਾਂ ਦਾ ਲੋਹੇ ਲਕੜ ਦਾ ਕੰਮ ਹੁੰਦਾ ਹਲ ਪੰਜਾਲੀ ਦਾ ਜਾਂ ਕੋਠੇ ਉਸਾਰਨ ਦਾ ਆਪ ਲਗਨ ਤੇ ਇਮਾਨਦਾਰੀ ਨਾਲ ਕਰਦੇ। ਮਸਦਾ ਸਿੰਘ ਸੀ ਧਾਰਮਿਕ ਬਿਰਤੀ ਵਾਲੇ ਵਿਅਕਤੀ ਸਨ। ਆਪ ਸਤਿਗੁਰੂ ਬਾਲਕ ਸਿੰਘ ਜੀ ਦੇ ਸ਼ਰਧਾਵਾਨ ਸਿਖ ਸਨ। ਆਪ ਨਾਮ ਬਾਣੀ ਦੇ ਅਭਿਆਸੀ ਸਨ।

ਬਾਬਾ ਮਸਦਾ ਸਿੰਘ ਦੇ ਤਿੰਨ ਪੁਤਰ ਸਨ। ਸਭ ਤੋਂ ਵਡੇ ਸਨ ਗੁਜਰ ਸਿੰਘ ਜੀ, ਬਾਬਾ ਲਹਿਣਾ ਸਿੰਘ ਜੀ ਉਸ ਤੋਂ ਛੋਟੇ ਸਨ ਹੀਰਾ ਸਿੰਘ ਜੀ। ਆਪ ਹੀਰਾ ਸਿੰਘ ਤੋਂ ਵਡੇ ਸਨ। ਇਹ ਤਿੰਨੇ ਭਰਾ ਕੰਮ ਕਾਜ ਵਿਚ ਪਿਤਾ ਦਾ ਹਥ ਵਟਾਉਂਦੇ ਸਨ।

ਪਿੰਡ ਦੇ ਲੋਕ ਦੁਧ ਦਹੀਂ ਵਾਸਤੇ ਘਰ ਹੀ ਪਸ਼ੂ ਪਾਲਦੇ ਹਨ, ਕੋਈ ਵੀ ਦੁਧੈਲ ਪਸ਼ੂ ਗਾਂ ਜਾਂ ਮਝ। ਜਿਮੀਦਾਰ ਘਰਾਨੇ ਵਾਹੀ ਲਈ ਬਲਦ ਤੇ ਸੰਢੇ ਵੀ ਰਖਦੇ ਹਨ। ਬਾਬਾ ਲਹਿਣਾ ਸਿੰਘ ਜੀ ਦੇ ਪਿਤਾ ਜੀ ਗਊਆਂ ਰਖਣ ਦੇ ਸ਼ੌਕੀਨ ਸਨ। ਉਨ੍ਹਾਂ ਨੂੰ ਗਊਆਂ ਦੇ ਵੀਰਗੀ ਲਾਇਆ ਗਿਆ। ਲਹਿਣਾ ਸਿੰਘ ਦਾ ਵੀ ਕੁਦਰਤੀ ਗਊਆਂ ਨਾਲ ਜਿਵੇਂ ਮੁਢ ਕ਼ਦਮ ਦਾ ਪਿਆਰ ਸੀ। ਭਾਵੇ ਵਗ ਆਪ ਛੇੜ ਕੇ ਬਾਹਰ ਲੈ ਜਾਂਦੇ ਪਰ ਕਦੀ ਹਥ ਵਿਚ ਸੋਟਾ ਨਹੀ ਸੀ ਰਖਦੇ। ਆਪ ਆਪਣੇ ਮੋਢੇ ਤੇ ਪਰਨਾਂ ਰਖਦੇ ਸਨ। ਜਦ ਕਦ ਗਊ ਵਛਾ ਆਦਿ ਮੋੜਨਾਂ ਹੁੰਦਾ ਆਪ ਪਰਨੇ ਨਾਲ ਹੀ ਮੋੜਦੇ ਸਨ। ਗਊਆਂ ਨੂੰ ਤਾਂ ਆਪ ਫੁਲ ਦੀ ਛਟੀ ਵੀ ਨਹੀ ਸਨ ਲਾਉਣਾ ਚਾਹੁੰਦੇ।

ਜਦ ਲਹਿਣਾ ਸਿੰਘ ਜੀ ਕੁਛ ਵਡੇ ਹੋਏ ਤਾਂ ਆਪਨੂੰ ਡੰਗਰ ਚਰਾਉਣੋ ਰੋਕ ਦਿਤਾ ਗਿਆ। ਆਪ ਦੇ ਪਿਤਾ ਨੇ ਆਪ ਨੂੰ ਆਪਣੇ ਨਾਲ ਹੀ ਕੰਮ ਤੇ ਲਾ ਲਿਆ। ਫਿਰ ਆਪ ਨੂੰ ਰਾਜ ਗਿਰੀ ਦਾਂ ਕੰਮ ਸਿਖਾਇਆ ਗਿਆ।

ਯੁਵਾ ਅਵਸਥਾ ਵਿਚ ਆਪ ਦਾ ਵਿਆਹ ਪਖੋਕੇ ਰੰਧਾਵੇ ਪਿੰਡ ਵਿਚ ਹੋਇਆ। ਆਪ ਕਈ ਚਿਰ ਤਕ ਰਾਜ ਗਿਰੀ ਦਾ ਕੰਮ ਆਪਣੇ ਸਹੁਰੇ ਪਿੰਡ ਹੀ ਕਰਦੇ ਰਹੇ। ਆਪ ਉਸਾਰੀ ਦੇ ਕੰਮ ਵਿਚ ਚੰਗੇ ਮਾਹਰ ਹੋ ਗਏ। ਫਿਰ ਆਪ ਕੰਮ ਕਰਨ ਲਈ ਅੰਮ੍ਰਿਤਸਰ ਚਲੇ ਗਏ। ਆਪਦਾ ਹਥ ਬੜਾ ਸਾਫ ਤੇ ਛੁਹਲਾ ਸੀ। ਥੋੜੇ ਚਿਰ ਵਿਚ ਹੀ ਆਪ ਅੰਮ੍ਰਿਤ ਸਰ ਦੇ ਮਿਸਤਰੀਆਂ ਦੀ ਮੂਹਰਲੀ ਕਤਾਰ ਵਿਚ ਆ ਗਏ। ਉਸ ਸਮੇ ਇਕ ਚੰਗੇ ਮਿਸਤਰੀ ਨੂੰ ਪੰਜ ਆਨੇ ਦਿਹਾੜੀ ਤੇ ਮਜਦੂਰ ਦੀ ਮਜਦੂਰੀ ਪੰਜ ਪੈਸੇ ਸੀ।

ਆਪ ਦੀਆਂ ਦੋ ਲੜਕੀਆਂ ਸਨ। ਆਪ ਦੀ ਦਸਾਂ ਨਵਾਂ ਦੀ ਕਿਰਤ ਨਾਲ ਆਪ ਦੇ ਪ੍ਰਵਾਰ ਦਾ ਚੰਗਾ ਝਟ ਲੰਘਦਾ ਜਾਂਦਾ ਸੀ।

ਸਮੇ ਦੀ ਨਬਜ ਨੂੰ ਪਹਿਚਾਨਦੇ ਹੋਏ ਤੇ ਜਰੂਰਤ ਮਹਿਸੂਸ ਕਰਦੇ ਹੋਏ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਕੌਮ ਤੇ ਧਰਮ ਦੀ ਰਖਿਆ ਲਈ ੧੩ ਅਪਰੈਲ ੧੮੫੭ ਨੂੰ ਨਾਮਧਾਰੀ ਪੰਥ ਦੀ ਸਾਜਨਾ ਕੀਤੀ। ਆਪਣੇ ਉਚੇ ਸੁਚੇ ਅਸੂਲਾਂ ਦੇ ਪ੍ਰਚਾਰ ਲਈ ਹਰ ਜਿਲੇ ਵਿਚ ਸੂਬਾ ਨਿਯੁਕਤ ਕੀਤਾ ਬਾਬਾ ਲਹਿਣਾ ਸਿੰਘ ਜੀ ਵੀ ਗੁਰੂ ਰਾਮ ਸਿੰਘ ਦੇ ਚਰਨਾਂ ਦੇ ਭੌਰੇ ਬਣ ਗਏ। ਆਪਦਾ ਸਿਦਕ,

ਭਰੋਸਾ, ਲਗਨ, ਉਤਸ਼ਾਹ ਤੇ ਅਮਲ ਨੂੰ ਵੇਖਕੇ ਸਤਿਗੁਰੂ ਜੀ ਨੇ ਆਪ ਨੂੰ ਸੂਬਾ ਨਿਯੁਕਤ ਕਰ ਦਿਤਾ। ਹੁਣ ਬਾਬਾ ਲਹਿਣਾ ਸਿੰਘ ਪੰਥਕ ਸਰ ਗਰਮੀਆਂ ਵਿਚ ਗਰਮ ਜੋਸ਼ੀ ਨਾਲ ਹਿਸਾ ਲੈਣ ਲਗੇ। ਸਾਰਾ ਦਿਨ ਦਸਾਂ ਨਵਾਂ ਦੀ ਕਿਰਤ ਕਰਨੀ ਤੇ ਹਰ ਸਮੇ ਵਿਚ ਪੰਥਕ ਉੱਨਤੀ ਲਈ ਸ਼ੀਲ ਰਹਿਣਾ ਆਪ ਦਾ ਨਿਤ ਕਰਮ ਬਣ ਗਿਆ।

੧੮੪੯ ਤਕ ਅੰਗ੍ਰੇਜ਼ ਪੰਜਾਬ ਤੇ ਵੀ ਕਾਬਜ਼ ਹੋ ਚੁਕਾ ਸੀ। ਸਿਖੀ ਅਣਖ ਸੌਂ ਚੁਕੀ ਸੀ ਤੇ ਉਹ ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ ਗਾਕੇ ਅੰਗ੍ਰੇਜ਼ਾਂ ਦੀ ਵਫਾਦਾਰੀ ਦਾ ਸਬੂਤ ਦੇ ਰਹੇ ਸਨ। ਉਹਨਾਂ ਜਗੀਰ ਲੈਣ ਲਈ ੧੮੫੭ ਵਿਚ ਸੁਤੰਤਰਤਾ ਸੰਗ੍ਰਾਮੀਆਂ, ਦੇਸ਼ ਦਰਦੀਆਂ ਦੇ ਦੁਸ਼ਮਨ ਪੁਣੇ ਦਾ ਸਬੂਤ ਦਿਤਾ। ਅੰਗ੍ਰੇਜ਼ਾਂ ਵੀ ਸਿਖ ਰਾਜ ਸਮੇ ਕੀਤੇ ਸਾਰੇ ਇਕਰਾਰ ਸੰਧੀਆਂ ਤੇ ਸਮ-ਝੌਤੇ ਛਿਕੇ ਤੇ ਟੰਗ ਦਿਤੇ ਸਨ। ਜਿਥੇ ੨੪ ਮਾਰਚ ਸੰਨ ੧੮੪੭ ਨੂੰ ਮਿਸਟਰ ਹੈਨਰੀ ਐਮ ਲਾਰੈਂਸ ਰੈਜ਼ੀਡੈਂਟ ਲਾਹੌਰ ਤੋਂ ਹਰਿਮੰਦਰ ਸਾਹਿਬ ਦੇ ਸਨ ਮਾਨ ਵਿਚ ਗਵਰਨਰ ਜਰਨਲ ਦਾ ਇਹ ਹੁਕਮ ਜਾਰੀ ਕੀਤਾ ਸੀ ਕਿ,

ਅੰਗ੍ਰੇਜ਼ ਦੀ ਰਈਅਤ ਵਿਚੋਂ ਕੋਈ ਬੰਦਾ ਭੀ ਦਰਬਾਰ ਸਾਹਿਬ ਅੰਮ੍ਰਿਤਸਰ ਜਾਂ ਉਸਦੀ ਪ੍ਰਕਰਮਾਂ ਵਿਚ ਜੁੱਤੀ ਪਾਕੇ ਨਹੀਂ ਜਾ ਸਕੇਗਾ,, ਤੇ ਦਰਬਾਰ ਸਾਹਿਬ ਦੇ ਦਰਵਾਜੇ ਤੇ ਲਾਰੈਂਸ ਦੇ ਦਖਸਤਾਂ ਹੇਠ ਇਹ ਉਕਰਕੇ, ਤਾਂਬੇ ਦੀ ਪਲੇਟ ਤੇ. ਗਊ ਹਤਿਆ ਨਾ ਕਰਨ ਬਾਬਤ ਲਾਇਆ ਸੀ ਉਧਰ ਇਹਨਾਂ ਦੀ ਅਣਖ ਨੂੰ ਵੰਗਾਰਣ ਲਈ, ਹਿੰਦੂ ਧਰਮ ਦੀ ਪਵਿਤਰਤਾ ਨੂੰ ਦੂਸ਼ਿਤ ਕਰਨ ਲਈ, ਗਊ ਬਧ ਦੀ ਵਿਉਂਤ ਸੋਚੀ ਜਾਣ ਲਗੀ। ਕਿਉਂਕਿ ਚਲਾਕ ਅੰਗ੍ਰੇਜ਼ ਜਾਣਦਾ ਸੀ ਕਿ ਕਿਸੇ ਦੇਸ਼ ਤੇ ਰਾਜ ਕਰਨ ਲਈ ਲੋਕਾਂ ਦੀ ਧਾਰਮਿਕ ਭਾਵਨਾ ਬਦਲਣੀ ਜ਼ਰੂਰੀ ਹੈ, ਆਪਣੇ ਧਰਮ ਵੱਲ ਪ੍ਰੇਰਨ ਲਈ ਇਹ ਸੂਤ੍ਰ ਆਂਤ ਸੀ।

੫ ਮਈ ੧੮੪੯ ਨੂੰ ਗਵਰਨਰ ਜਰਨਲ ਦਾ ਸਰਕਾਰੀ ਹੁਕਮ ਜਾਰੀ ਕੀਤਾ ਗਿਆ ਕਿ, ਕੋਈ ਦੂਜੇ ਧਰਮ ਦੀ ਖੁਲ੍ਹ ਵਿਚ ਰੋੜਾ ਨਾ ਅਟਕਾਏ ਇਸਦਾ ਸਪਸ਼ਟ ਅਰਥ ਸੀ ਮੁਸਲਮਾਨ ਧਰਮ ਦੀ ਖੁਲ੍ਹ ਗਊ-ਹਤਿਆ। ਇਸਦੀ ਪੁਸ਼ਟੀ ਏਸੇ ਦਿਨ ਲਾਹੌਰੀ ਦਰਵਾਜੇ ਕੋਲ ਅੰਮ੍ਰਿਤਸਰ ਖੋਹਲੇ ਗਏ ਪਹਿਲੇ ਬੁਚੜ ਖਾਨੇ ਨੇ ਕਰ ਦਿਤੀ। ਨਾਲ ਹੀ ਸ਼ਹਿਰ ਵਿਚ ਗਊ ਮਾਸ ਵੇਚਣ ਦੀ ਖੁਲ੍ਹ ਹੋ ਗਈ।

ਸਭ ਤੋਂ ਵਡੇ ਅਨਰਥ ਦੀ ਗਲ ਇਹ ਕਿ ਘੰਟਾ ਘਰ ਵਾਲੀ ਖਾਲੀ ਥਾਂ ਤੇ ਵੀ ਬਾਦ ਵਿਚ ਇਕ ਬੁਚੜ ਖਾਨਾ ਖੋਹਲ ਦਿਤਾ ਗਿਆ। ਇਸ ਦੀ ਸਜੇ ਪਾਸੇ ਦੀ ਸਫੀਲ ਦਰਬਾਰ ਸਾਹਿਬ ਦੀ ਪਰਕਰਮਾ ਨਾਲ ਲਗਦੀ ਸੀ।

ਰੋਜ ਹੀ ਕਾਂ ਇਲਾਂ ਤੇ ਗਿਰਝਾਂ ਆਦਿ ਮਾਸਾਹਾਰੀ ਪੰਛੀ ਗਊ ਮਾਸ ਦੀਆਂ ਬੋਟੀਆਂ ਚੁੰਝਾਂ ਵਿਚ ਲੈਕੇ ਉਡ ਜਾਂਦੇ, ਦਰਬਾਰ ਸਾਹਿਬ ਦੇ ਕਲਸ ਤੇ ਬਹਿਕੇ ਖਾਂਦੇ ਕਦੀ ਅੰਮ੍ਰਿਤ-ਸਰੋਵਰ ਵਿਚ ਵੀ ਮਾਸ ਦੀਆਂ ਬੋਟੀਆਂ ਡਿਗਦੀਆਂ, ਜਲ ਅਪਵਿਤਰ ਹੁੰਦਾ। ਗਊ ਦੀਆਂ ਹਡੀਆਂ ਆਮ ਪਰਕਰਮਾਂ ਵਿਚ ਡਿਗੀਆਂ ਨਜਰ ਆਉਂਦੀਆਂ,ਤੇ ਗੁਰਧਾਮ ਦੀ ਬੇ-ਅਦਬੀ ਹੁੰਦੀ। ਹਿੰਦੂਆਂ ਦੀ ਬਹੁ ਗਿਣਤੀ ਵਾਲੀ ਆਬਾਦੀ ਵਿਚ ਵੀ ਟੋਕਰੀਆਂ ਵਿਚ ਪਾਕੇ ਮਾਸ ਵਿਕਣ ਜਾਣਾ, ਹਿੰਦੂ ਮਨ ਮਸੋਸਕੇ ਰਹਿ ਜਾਂਦੇ। ਇਹ ਵੰਗਾਰ ਸੀ ਸਾਡੀ ਅਣਖ ਲਈ।

ਕੋਈ ਨਾ ਜਾਗਿਆ ਅਣਖੀਲਾਪਣ ਵਿਖਾ ਉਣ ਵਾਸਤੇ। ਜਾਗਦੇ ਵੀ ਕਿਓਂ ? ਉਨਾਂ ਨੂੰ ਡਰ ਸੀ ਜਗੀਰਾਂ ਦੇ ਖੁਸ ਜਾਣ ਦਾ, ਸ੍ਰਦਾਰੀਆਂ ਖੁਸ ਜਾਣਦਾ। ਫਿਰ ਮਹੰਤਾਂ ਨੇ ਤਾਂ ਗੁਰੂ ਘਰ ਨੂੰ ਪੂਜਾ ਦਾ ਧਾਨ ਖਾਣ ਦਾ ਸਥਾਨ ਹੀ ਸਮਝਿਆ ਸੀ। ਕੀ ? ਸਾਰ ਸੀ ਉਹਨਾਂ ਨੂੰ ਪਵਿਤਰਤਾ ਦੀ, ਕੀ ? ਦੁਖ ਸੀ ਉਨਾਂ ਨੂੰ ਬੇਅਦਬੀ ਦਾ, ਸਿਖ ਇਓਂ ਸਨ ਆਟੇ ਵਿਚ ਲੂਣ ਬਰਾਬਰ ਸੀ। ਕੌਣ ਸੁਣਦਾ

ਨਗਾਰ ਖਾਨੇ ਵਿਚ ਤੂਤੀ ਦੀ ਆਵਾਜ ? ਭਾਵੇਂ ਕਈ ਵਾਰ ਗਊ ਕਸ਼ੀ ਕਾਰਨ ਹਿੰਦੂ ਮੁਸਲਮ ਫਸਾਦ ਵੀ ਹੋਏ ਪਰ ਕੋਈ ਸੁਖਾਵਾਂ ਹਲ ਨਾ ਲਭਿਆ ਅੰਮ੍ਰਿਤਸਰ ਦੀ ਨਗਰ ਪਾਲਿਕਾ ਨੇ ਤਾਂ ਸਗੋਂ ੨੨ ਮਈ ੧੮੭੧ ਨੂੰ ਇਹ ਬੁਚੜ ਖਾਨੇ ਬਹਾਲ ਰਖਣ ਦਾ ਮਤਾ ਪਾਸ ਕਰਕੇ ਹਿੰਦੂ ਸਿਖਾਂ ਦੀ ਧਾਰਮਿਕ ਭਾਵਨਾ ਨਾਲ ਖਿਲਵਾੜ ਕੀਤਾ।

ਪਰ ਪੰਜਾਬੀਆਂ ਦੀ ਅਣਖ ਹਾਲੇ ਮਰੀ ਨਹੀਂ ਸੀ। ਬਾਬਾ ਲਹਿਣਾ ਸਿੰਘਜੀ ਅੰਮ੍ਰਿਤਸਰ ਦੀ ਸਥਿਤੀ ਦਾ ਜਾਇਜਾ ਲੈ ਰਹੇ ਸਨ, ਉਨਾਂ ਨੂੰ ਸਦਾ ਇਹ ਸੋਚ ਹੀ ਚਿੰਤਤ ਰਖਦੀ ਕਿ ਕਿਵੇਂ ਗਊ ਹਤਿਆ ਰੋਕੀ ਜਾਏ।

ਇਨੀ ਦਿਨੀ ਹੀ ਆਪਦੇ ਘਰ ਕੁਝ ਹੋਰ ਨਾਮਧਾਰੀ ਸਿੰਘ ਰਲਕੇ ਮਤਾ ਕਰਿਆ ਕਰਦੇ ਸਨ ਕਿ ਕੀ ਕਰੀਏ। ਬਾਬਾ ਲਹਿਣਾ ਸਿੰਘ ਜੀ ਦੇ ਘਰ ਆਖਰ ਮਤਾ ਪਾਸ ਹੋਗਿਆ। ਸਿਪਾਹੀ ਲਾਲ ਸਿੰਘ ਨੇ ਪੁਲਿਸ ਲਾਈਨ ਤੋਂ ਤਲਵਾਰਾਂ ਲਿਆ-ਦਿਤੀਆਂ। ਦਸ ਸਿੰਘਾਂ ਦੇ ਇਕ ਜਥੇ ਨੇ ਗਊਆਂ ਨੂੰ ਬੰਧਨ ਮੁਕਤ ਕਰਨ ਲਈ ਦਰਬਾਰ ਸਾਹਬ ਲਾਗਲੇ ਬੁਚੜ ਖਾਨੇ ਵਲ ਧਾਈ ਕੀਤੀ। ਜਦ ਨੇੜੇ ਗਏ ਅਗੋਂ ਕੁਤੇ ਭੌਂਕੇ ਵਾਪਸ ਆ ਗਏ। ਅਗਲੇ ਦਿਨ ਫਿਰ ਏਦਾਂ ਹੀ ਹੋਇਆ, ਅੰਤ ੧੪-੧੫ ਜੂਨ ਦੀ ਵਿਚਾਲੜੀ ਰਾਤ੧੮੭੧ ਨੂੰ ਆਪ ਬੁਚੜ ਖਾਨੇ ਦੇ ਪਿਛਲੇ ਪਾਸਿਓਂ ਕੰਧ ਟਪਕੇ ਅੰਦਰ ਵੜ ਗਏ ਤੇ ਕਾਹਲੀ ਨਾਲ ਗਊਆਂ ਦੇ ਰਸੇ ਵਢ ਦਿਤੇ, ਅਤੇ ਫਿਰ ਬੁਚੜਾਂ ਤੇ ਹਲਾ ਬੋਲ ਦਿਤਾ। ਰਾਤ ਦੇ ਇਸ ਸਾਕੇ ਵਿਚ ਚਾਰ ਕਸਾਈ ਥਾਂ ਮਾਰੇ ਗਏ, ਤੇ ਤਿੰਨ ਸਖਤ ਜਖਮੀ ਹੋ ਗਏ। ਆਪ ਮੋਰਚੇ ਨੂੰ ਫਤਹਿ ਕਰਕੇ ਭਗਤਾਂ ਵਾਲੇ ਦਰਵਾਜੇ ਦੇ ਬਾਹਰ ਚਲੇ ਗਏ ਉਥੇ ਆਪਨੇ ਉਚਿਤ ਥਾਂ ਕਪੜੇ ਬਦਲੇ ਹਥਿਆਰ ਦਬੇ ਤੇ ਜਿਤਦੀ ਧੁੰਨ ਵਿਚ ਮਸਤ ਆਪਣੇ ਆਪਣੇ ਰਾਹ ਪੈ ਗਏ।

ਪਿਛੋਂ ਦਿਨ ਚੜੇ ਪੁਲਿਸ ਆਕੇ ਤਫਤੀਸ਼ ਕਰਨ ਲਗੀ। ਦੋਸ਼ੀਆਂ ਦੀ ਖੋਜ ਲਈ ਤੇ ਸਚ ਨਿਤਾਰਨ ਲਈ ਹੋਸਿਆਰ, ਸੀ. ਆਈ. ਡੀ. ਆਫੀਸਰ ਕ੍ਰਿਸ਼ਟੀ ਨੂੰ ਉਕੇਚਾ ਸਦਿਆ। ਉਸ ਨੇ ਪਤਾ ਦੇਣ ਵਾਲੇ ਲਈ ੧੦੦੦ ਰੁਪੈ ਦਾ ਇਨਾਮ ਦਾ ਸਰਕਾਰੀ ਇਸ਼ਤਿਹਾਰ ਵੀ ਕਢਿਆ ਪਰ ਗਊ ਰਖਿਅਕ ਨਾ ਲਭੇ।

ਕਾਗਜੀ ਕਾਰਵਾਈ ਪੂਰੀ ਕਰਨ ਲਈ ਕੁਝ ਨਿਹੰਗ, ਪੁਜਾਰੀ, ਤੇ ਹਿੰਦੂ ਪਤਵੰਤੇ ਫੜ ਲੈ ਗਏ, ਉਨਾਂ ਨੂੰ ਬੁਰੀ ਤਰਾਂ ਮਾਰ ਕੁਟਕੇ ਕੁਝ ਵਾਇਦਾ ਮੁਆਫ ਗੁਆਹ ਬਣਾਕੇ ੧੨ ਬੰਦਿਆਂ ਨੂੰ ਦੋਸ਼ੀ ਠਹਿਰਾਇਆ ਗਿਆ ੨੬ ਜੁਲਾਈ ੧੮੭੧ ਨੂੰ ਮਿਸਲ ਸੈਸ਼ਨ ਜਜ ਕੋਲ ਭੇਜੀ ਗਈ, ਇਹ ਜਰੂਰੀ ਸੀ ਕਿ ਇਨਾਂ ੧੨ ਬੰਦਿਆਂ ਨੂੰ ਮੌਤ ਦੀ ਸਜਾ ਹੁੰਦੀ। ਪਰ ਬਾਬਾ ਲਹਿਣਾ ਸਿੰਘ ਤੇ ਉਹਨਾਂ ਦੇ ਸਾਥੀਆਂ ਸੈਸ਼ਨ ਜਜ ਦੀ ਕਚਹਿਰੀ ਹਾਜਰ ਹੋ ਕੇ ਜਾ ਫਤਿਹ ਬੁਲਾਈ, ਹਾਕਮ ਦੇ ਪੁਛਣ ਤੇ ਆਪਨੇ ਦਸਿਆ ਗਊ ਰਖਿਆਕ ਅਸੀਂ ਹਾਂ। ਬੁਚੜ ਅਸਾਂ ਮਾਰੇ ਹਨ, ਪਰ ਸੈਸ਼ਨ ਨੇ ਆਪ ਨੂੰ ਪਰਉਪਕਾਰੀ ਸਮਝ ਬਾਹਰ ਕਢਾ ਦਿਤਾ, ਸਿਪਾਹੀਆਂਤੋਂ ਦੂਸਰੇ ਦਿਨ ਵੀ ਆਪ ਨੂੰ ਨਿਰਦੋਸ਼ ਦੋਸ਼ੀਆਂ ਦੇ ਹਮਦਰਦ ਸਮਝਿਆ ਗਿਆ ਪਰ ਤੀਸਰੇ ਦਿਨ ਜਦ ਆਪਨੇ (ਗੁਰੂ ਕਾ ਹੁਕਮ ਮੰਨਕੇ) ਲਹੂਲਿਬੜੇ ਹਥਿਆਰ ਆਦਿ ਵਿਖਾਏ ਤਾਂ ਸਤਾਂ ਸਿੰਘਾਂ ਨੂੰ ਜੇਲ੍ਹ ਅੰਦਰ ਕਰਕੇ ਕੇਸ ਤਿਆਰ ਹੋਣ ਲਗਾ ਮੁਢ ਤੋਂ ੭ ਅਗਸਤ ੧੮੭੧ ਤਕ ਕੇਸ ਤਿਆਰ ਕਰ ਕੇ ਮੈਜਿਸਟ੍ਰੇਟ ਕੋਲ ਭੇਜ ਦਿਤਾ ਗਿਆ। ਉਸ ਨੇ ਗਵਾਹੀਆਂ ਲੈ ਕੇ ਬਾਬਾ ਲਹਿਣਾ ਸਿੰਘ ਬੀਹਲਾ ਸਿੰਘ ਸੰਧੂ ਫਤਹਿ ਸਿੰਘ ਭਾਟੜਾ ਪੰਡਤ ਹਾਕਮ ਸਿੰਘ ਪਟਵਾਰੀ ਨੂੰ ਫਾਂਸੀ ਦੀ ਸਜਾ ਸੁਣਾਈ ਗਈ ਲਹਿਣਾ ਸਿੰਘ ਪੁਤ੍ਰ ਬਲਾਕਾ ਸਿੰਘ ਲਹਿਣਾ ਸਿੰਘ ਲੋਪੋਕੀ, ਸਿਪਾਹੀ ਲਾਲ ਸਿੰਘ ਨੂੰ ਉਮਰਕੈਦ ਅਤੇ ਮੇਹਰ ਸਿੰਘ ਲੋਪੋਕੇ ਝੰਡਾ ਸਿੰਘ ਠਟਾ, ਭਗਵਾਨ ਸਿੰਘ ਮਰਾਣਾ ਨੂੰ ਭਗੋੜੇ ਕਰਾਰ ਦਿਤਾ ਗਿਆ।

੩੧ ਅਗਸਤ ੧੮੭੧ ਨੂੰ ਇਸਦੀ ਤਸ-ਦੀਕ ਸੈਸ਼ਨ ਜਜ ਡੈਵਿਸ ਨੇ ਕਰ ਦਿਤੀ। ਫਾਂਸੀ ਦੀ ਸਜਾ ਦੀ ਤਸਦੀਕ ਹੋਈ ਚੀਫ ਕੋਰਟ ਦੇ ਜਜ

ਬਾਕੀ ਸਫਾ ੬੯ ਤੇ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸਮਾਜ ਨੂੰ ਦੇਣ

ਬੀਬੀ ਬਲਵਿੰਦਰ ਕੌਰ ਕਾਦੀਆਂ

ਜਿਸ ਵੇਲੇ ਦੁਨੀਆਂ ਵਿਚ ਜੁਲਮ ਤੇ ਅਤਿਆਚਾਰ ਵਧ ਜਾਂਦੇ ਹਨ। ਤਾਂ ਅਕਾਲ ਪੁਰਖ ਦੁਖੀਆਂ ਅਤੇ ਗਰੀਬਾਂ ਦੀ ਪੁਕਾਰ ਸੁਣਕੇ ਧਰਤੀ ਉਤੇ ਧਰਮਾਵਤਾਰ ਧਾਰਨ ਕਰਨ ਦੀ ਕ੍ਰਿਪਾ ਕਰਦਾ ਹੈ। ਸ਼ੁਰੂ ਤੋਂ ਹੀ ਇਹ ਪ੍ਰੰਪਰਾ ਚਲੀ ਆਈ ਹੈ। ਜਦੋਂ ਦੁਨੀਆਂ ਅੰਦਰ ਜੁਲਮਾਂ ਤੇ ਪਾਪਾਂ ਦੀ ਹਨੇਰੀ ਆਈ ਸੀ। ਰਾਜੇ ਕਸਾਈ ਤੇ ਅਨਿਆਈ ਹੋ ਚੁਕੇ ਸਨ ਧਰਮ ਮਸਿਆ ਦੀ ਰਾਤ ਦੇ ਚੰਦ੍ਰਮਾਂ ਵਾਂਗ ਅਲੋਪ ਹੋਗਿਆ ਸੀ ਉਸ ਵਕਤ ਅਕਾਲ ਪੁਰਖ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸੰਸਾਰ ਤੇ ਭੇਜਨ ਦਾ ਹੁਕਮ ਕੀਤਾ। ਕਿ ਤੁਸੀ ਜਾਕੇ ਦੁਨੀਆਂ ਵਿਚ ਪਾਪਾਂ ਦੀ ਅਗ ਨੂੰ ਠੰਢਾ ਕਰੋ। ਗੁਰੂ ਜੀ ਨੇ ਅਵਤਾਰ ਧਾਰਕੇ ਸੰਸਾਰ ਦੇ ਕਪਟ ਅਤੇ ਪਖੰਡ ਨੂੰ ਦੂਰ ਕੀਤਾ। ਅਤੇ ਸਤਿ ਨਾਮ ਦਾ ਚਕਰ ਚਲਾਇਆ।

ਸੰਸਾਰ ਦਾ ਉਧਾਰ ਕਰਦਿਆਂ ਗੁਰੂ ਜੀ ਨੇ ਇਕ ਵਾਰੀ ਅਜਿਤੇ ਰੰਧਾਵੇ ਨਾਲ ਗੋਸ਼ਟ ਕਰਦਿਆਂ ਉਸਨੂੰ ਦਸਿਆ ਕਿ ਮੈਨੂੰ ਅਕਾਲ ਪੁਰਖ ਨੇ ਸਾਰੇ ਕਲਜੁਗ ਦੇ ਜੀਵਾਂ ਦੇ ਉਧਾਰ ਕਰਨ ਦੀ ਜੁਮੇ ਵਾਰੀ ਦੇ ਕੇ ਘਲਿਆ ਹੈ। ਇਸ ਵਾਸਤੇ ਮੈਂ ਕਲ ਜੁਗ ਵਿਚ ਆਪਨੇ ਕਈ ਜਾਮੇ ਧਾਰਾਗਾਂ ਅਰ ਉਹਨਾਂ ਜਾਮਿਆਂ ਵਿਚ ੧੪ ਜਾਮੇ ਗੁਰੂ ਦੇ ਅਰ ਸੱਤਰ ਜਾਮੇ ਭਗਤਾਂ ਦੇ ਹੋਣਗੇ ਜਿਹਾ ਕਿ:—

> "ਸੱਤਰ ਜਾਮੇ ਭਗਤ ਜਨ
> ਚੌਦਹ ਸਤਿਗੁਰ ਰਾਇ।
> —ਜਨਮ ਸਾਖੀ ਭਾਈ ਬਾਲੇ ਵਾਲੀ।

ਸਗੋਂ ਦਸਮ ਪਾਤਸ਼ਾਹ ਜੀ ਨੇ ਵੀਅਪਣੇਸਮੇ ਵਿਚ ਬਹੁਤ ਸਾਰੇ ਸਿਖਾਂ ਦੇ ਇਹ ਪੁਛਨ ਤੇ ਕਿ ਗੁਰੂ ਜੀ ਆਪ ਦੇ ਪਿਛੇ ਕਾਰ ਕਿਵੇਂ ਵਰਤੇਗੀ ਤਾਂ ਸ੍ਰੀ ਦਸਮੇਸ਼ ਜੀ ਨੇ ਆਲਮ

ਸਿੰਘ ਆਦਿਕ ਸਿਖਾਂ ਨੂੰ ਸੰਬੋਧਨ ਕਰਕੇ ਫੁਰਮਾਇਆ ਸੀ। ਭਾਈ:—

ਬੇਰ ਗਿਆਰਵੀਂ ਹਮ ਚਲ ਆਵਹਿ।
ਤਿਸ ਤੇ ਕੋ ਇਕ ਹਮ ਲਖ ਪਾਵਹਿ।
ਪੰਥ ਖਾਲਸਾ ਖੇਤੀ ਮੇਰੀ।
ਕਰੋਂ ਸੰਭਾਲਣ ਮੈ ਤਿਸ ਬੇਰੀ।

—ਸਾਖੀ ਪਾ: ੧੦

ਅਥਵਾ— ਗੁਪਤ ਗਿਆਰਵਾਂ ਖੇਲਸੀ
ਕੋ ਇਕ ਪਾਵੈ ਪਾਰ

—ਗੁਰਿੰਡ ਨਾਮਾ ਪਾ: ੧੦

ਸਗੋਂ ਇਸ ਤੋਂ ਅਗਲੇ ਸਮੇ ਦੀ ਬਾਬਤ ਭਵਿਖਤ ਵਾਕ ਦਸੇ ਕਿ

ਰਿਲ ਪੁਰ ਬੀਚ ਬਾਢੀ ਸੁਤ ਹੋਈ
ਬਲੂਆ ਰਾਜ ਕਰੇਗਾ ਸੋਈ। ...
... ... ... ...
ਰਾਮ ਸਿੰਘ ਮੇਰੋ ਹੋਇ ਨਾਮਾ
ਬਾਢੀ ਸੁਤ ਭੈਣੀ ਕੋ ਧਾਮਾ।

—ਸੌ ਸਾਖੀ ਪਾ: ੧੦

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਪ੍ਰੋਕਤ ਮਹਾਂ ਵਾਕਾਂ ਨੂੰ ਪੂਰਿਆਂ ਕਰਨ ਵਾਸਤੇ ਅਪਣੇ ਵਕਤ ਦੇ ਹਾਲਤ ਨੂੰ ਮੁਖ ਰਖ ਦਿਆਂ ਸੰਮਤ ੧੭੬੫ ਨੂੰ ਨਦੇੜ ਤੋਂ ਅਗਿਆਤ ਵਾਸ ਹੋਕੇ ਸੰਮਤ ੧੮੬੯ ਤਕ ਅਪਣੀ ਰਜ਼ਾ ਅਨੁਸਾਰ ਪੰਜਾਬ ਤੇ ...... ਰਾਜ ਪੂਤਾਨੇ ਦੇ ਕਈ ਇਲਾਕਿਆਂ ਵਿਚ ਵਿਚਰਦੇ ਰਹੇ ਤੇ ਫਿਰ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਗੁਰਿਆਈ ਦੇ ਕੇ ਜੋਤੀ ਜੋਤ ਸਮਾਏ।

ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਕਲਗੀ ਧਰ ਜੀ ਦੇ ਕਥਨ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਸੰਮਤ ੧੮੭੨ ਬਸੰਤ ਪੰਚਮੀ ਵਾਲੇ ਦਿਨ ਪੂਜਯ ਪਿਤਾ ਜੱਸਾ ਸਿੰਘ ਤੇ ਭਾਗਾਂ ਵਾਲੀ ਮਾਤਾ ਸਦਾ ਕੌਰ ਦੇ ਗ੍ਰਹਿ ਸ੍ਰੀ ਭੈਣੀ ਸਾਹਿਬ (ਰਾਈਆਂ) ਵਿਖੇ ਹੋਇਆ। ਜਵਾਨੀ ਦੀ ਅਵਸਥਾ ਵਿਚ ਪਹਿਲਾਂ ਗੁਰੂ ਜੀ ਲਾਹੌਰ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਰਹੇ ਅਰ ਇਸੇ ਹੀ ਸਿਲ ਸਿਲੇ ਵਿਚ ਇਹਨਾਂ ਨੂੰ ਹਜਰੋ ਸਾਹਿਬ ਤੋਂ ਗੁਰੂ ਦੀਖਯਾ ਤੇ ਗੁਰਤਾ ਦੀ ਪ੍ਰਾਪਤੀ ਹੋਈ।

ਜਦ ਕਿ ਇਹਨਾਂ ਨੇ ਇਸ ਵਕਤ ਤੋਂ ਬਾਦ ਕੋਈ ੧੬ ਸਾਲ ਘਰੋਗੀ ਜੀਵਨ ਵਿਚ ਰਹਿੰਦਿਆਂ ਨਾਮ ਸਿਮਰਨ ਦਾ ਬੜਾ ਅਭਿਆਸ ਕੀਤਾ।

ਸੰਮਤ ੧੯੧੪ ਨੂੰ ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਕਲਗੀਧਰ ਦੇ ਅਲੋਪ ਹੋ ਰਹੇ ਖਾਲਸਾ ਪੰਥ ਨੂੰ ਮੁੜ ਨਾਮਧਾਰੀ ਪੰਥ ਦੇ ਰੂਪ ਵਿਚ ਪ੍ਰਗਟ ਕਰਨ ਦਾ ਪ੍ਰਚਾਰ ਅਰੰਭਿਆ। ਇਸ ਪ੍ਰਚਾਰ ਨੇ ਪੰਜਾਬ ਵਿਚ ਜਿਥੇ ਧਾਰਮਿਕ ਤੌਰ ਤੇ ਖਾਲਸਾ ਪੰਥ ਦੀ ਰਹਿਤ ਮਰਯਾਦਾ ਨੂੰ ਨਵੇਂ ਸਿਰੇ ਰੌਸ਼ਨ ਕੀਤਾ। ਓਥੇ ਸਮਾਜਿਕ ਤੌਰ ਤੇ ਲੋਕਾਂ ਨੂੰ ਕੁੜੀਆਂ ਮਾਰਨ, ਵੇਚਨ, ਵਟੇ ਦੇ ਵਿਆਹ ਕਰਨ ਤੇ ਹੋਰ ਚੋਰੀਆਂ ਠਗੀਆਂ ਕਰਨ ਅਰ ਮਾਸ ਸ਼ਰਾਬ ਦੀ ਵਰਤੋਂ ਕਰਨ ਤੋਂ ਹਟਾਇਆ। ਤੇ ਇਸ ਦੇ ਨਾਲ ਹੀ ਅੰਗ੍ਰੇਜ਼ਾਂ ਦੀ ਗੁਲਾਮੀ ਤੋਂ ਦੇਸ਼ ਨੂੰ ਬਚੌਣ ਲਈ ਅੰਗ੍ਰੇਜ਼ੀ ਚੀਜ਼ਾਂ ਤੇ ਅੰਗ੍ਰੇਜ਼ਾਂ ਨਾਲ ਪੂਰੀ ਨਾ ਮਿਲ ਵਰਤੋਂ ਕਰਨ ਦਾ ਹੁਕਮ ਦਿਤਾ। ਏਥੇ ਹੀ ਬਸ ਨਹੀਂ ਭਾਰਤ ਵਿਚ ਕਈ

ਚਿਰਾਂ ਤੋਂ ਇਸਤ੍ਰੀ ਜਾਤੀ ਨੂੰ ਬਹੁਤ ਸਾਰੇ ਧਾਰਮਿਕ ਕਰਮਾਂ ਤੇ ਸਮਾਨਤਾ ਤੋਂ ਵਾਂਜੇ ਹੀ ਰਖਿਆ ਹੋਇਆ ਸੀ ਪਰ ਸਤਿਗੁਰੂ ਰਾਮ ਸਿੰਘ ਜੀ ਨੇ ਜਿਥੇ ਹੋਰ ਅਨੇਕਾਂ ਉਪਕਾਰ ਕੀਤੇ, ਓਥੇ ਇਸਤ੍ਰੀ ਜਾਤੀ ਤੇ ਵੀ ਵਡਾ ਉਪਕਾਰ ਕੀਤਾ। ਬਾਵਜੂਦ ਸਤਿ-ਗੁਰੂ ਨਾਨਕ ਦੇਵ ਜੀ ਦੇ ਸ਼ਬਦ ਲਿਖਣ ਤੇ ਵੀ ਕਿ:—

ਸੋਕਿਉ ਮੰਦਾ ਆਖੀਅਹਿ ਜਿਤੁ ਜੰਮਹਿ ਰਾਜਾਨ। ਅਰ ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘਾਂ ਨੂੰ ਅੰਮ੍ਰਿਤ ਛਕਾਉਣ ਤੇ ਵੀ ਸਿਖ ਮਾਈਆਂ ਬੀਬੀਆਂ ਨਾਲ ਧਾਰਮਿਕ ਵਿਤਕਰਾ ਉਂਜ ਹੀ ਹੋ ਰਿਹਾ ਸੀ। ਜਿਵੇਂ ਕਿ ਪਹਿਲਾਂ ਹੋਇਆ ਕਰਦਾ ਸੀ। ਪਰ ਸਤਿਗੁਰੂ ਰਾਮ ਸਿੰਘ ਜੀ ਨੇ ਸੰਮਤ ੧੯੨੦ ਵਿਚ ਪਿੰਡ ਸਿਆਹੜ ਵਿਚ ਮਾਈਆਂ ਨੂੰ ਖੰਡੇ ਦਾ ਅੰਮਿਰਤ ਛਕਾਕੇ ਸਿੰਘਾਂ ਦੀ ਰਹਿਤ ਮਰਯਾਦਾ ਨਾਲ ਪੂਰਾ ਸਨਮਾਨ ਦੇ ਦਿਤਾ।

ਮੈਂ ਅਜ ਇਹ ਗਲ ਦਾਅਵੇ ਨਾਲ ਆਖਦੀ ਹਾਂ ਕਿ ਵਰਤਮਾਨ ਸਮੇਂ ਵਿਚ ਜੋ ਹਰ ਧਾਰਮਿਕੀ ਸਮਾਜਿਕ ਜਾਂ ਰਾਜਨੀਤਕ ਕੰਮਾ ਵਿਚ ਇਸਤਰੀਆਂ ਨੂੰ ਸਨਮਾਨ ਪ੍ਰਾਪਤ ਹੋ ਰਿਹਾ ਹੈ, ਇਹ ਸਭ ਸਤਿਗੁਰੂ ਰਾਮ ਸਿੰਘ ਜੀ ਦੀ ਇਕ ਮਹਾਨ ਦੇਣ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮਾਈਆਂ ਨੂੰ ਅੰਮ੍ਰਿਤ ਛਕਾਕੇ ਕਛਹਿਰੇ ਧਾਰਨ ਕਰਵਾ, ਸਿਰਾਂ ਤੋਂ ਪਰਾਂਦੇ ਤੇ ਹੋਰ ਵਾਧੂ ਸਮਾਨ ਉਤਰਵਾ, ਚਿਟੇ ਬਸਤਰ ਪਵਾ ਦੇਵੀਆਂ ਦੇ ਰੂਪ ਵਿਚ ਬਦਲ ਦਿਤਾ।

ਗੁਰੂ ਜੀ ਅਪਣੇ ਪ੍ਰਚਾਰ ਵਿਚ (ਉਸ ਵੇਲੇ ਦੇ ਰਿਵਾਜ ਅਨੁਸਾਰ) ਲੜਕੀਆਂ ਮਾਰਨ ਤੇ ਵੇਚਨ ਨੂੰ ਬੜਾ ਪਾਪ ਦਸਦੇ ਅਤੇ ਫੁਰ ਮਾਇਆ ਕਰਦੇ ਕਿ ਭਾਈ ਲੜਕੀਆਂ ਵਿਚ ਬੜੇ ਗੁਣ ਹੁੰਦੇ ਹਨ। ਲੜਕੀ ਨੂੰ ਮਾਰਨਾਂ ਤੇ ਲੜਕੀ ਦੇ ਪੈਸੇ ਲੈਕੇ ਅਯੋਗ ਵਰ ਨਾਲ ਇਸਨੂੰ ਤੋਰ ਦੇਣਾਂ ਆਪਣੇ ਵੰਸ ਦਾ ਘਾਤ ਕਰਨ ਦੇ ਬਰਾਬਰ ਹੈ। ਹੋਰ ਤੇ ਹੋਰ ਗੁਰੂ ਜੀ ਜਦ ਸਮਾ ਪਾਕੇ ਰੰਗੂਨ ਵਲ ਚਲੇ ਗਏ ਤਾਂ ਉਥੋਂ ਵੀ ਅਪਣੇ ਹੁਕਮ ਨਾਮਿਆਂ ਵਿਚ ਸੰਗਤ ਨੂੰ ਉਪ੍ਰੋਕਤ ਹੁਕਮ ਲਿਖਕੇ ਭੇਜਦੇ ਰਹੇ, ਤੇ ਸਗੋਂ ਲੜਕਿਆਂ ਦੇ ਨਾਲ ਲੜਕੀਆਂ ਨੂੰ ਵੀ ਗੁਰਮੁਖੀ ਅਖਰ ਪੜ੍ਹਉਣ ਦੀ ਤਕੀਦ ਕਰਦੇ ਰਹੇ। ਇਸਦੇ ਨਾਲ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਅਨੰਦ ਕਾਰਜਾਂ ਦੀ ਮਰਯਾਦਾ ਚਲਾਕੇ ਸਿਖਾਂ ਦੇ ਗਲੋਂ ਸੈਂਕੜੇ ਸਾਲਾਂ ਦਾ ਬਰਹਿਮਣੀ ਮਤ ਦਾ ਜੂਲਾ ਲਾਹਿਆ ਤੇ ਜਿਨਾਂ ਦਾਜਾਂ ਤੇ ਦਾਤਾਂ ਦੇ ਕਾਰਨ ਲੋਕ ਧੀਆਂ ਤੋਂ ਦੁਖੀ ਹੋ ਹੋ ਕੇ ਜੀਮਦੀਆਂ ਕੁੜੀਆਂ ਦਾ ਗਲ਼ ਘੁਟ ਛਡਦੇ ਹੁੰਦੇ ਸਨ। ਉਨਾਂ ਲਾਹਨਤਾਂ ਨੂੰ ਹਮੇਸ਼ਾਂ ਵਾਸਤੇ ਨਾਮਧਾਰੀਆਂ ਦੇ ਗਲੋਂ ਲਾਹ ਦਿਤਾ। ਅਜ ਜਦ ਮੈਂ ਕਈ ਸਮਾਜ ਸੁਧਾਰਕਾਂ ਨੂੰ ਏਹ ਗਲ ਆਖਦਿਆਂ ਸੁਣਦੀ ਹਾਂ, ਕਿ ਸਾਨੂੰ ਵੀ ਨਾਮਧਾਰੀਆਂ ਵੀ ਤਰਾਂ ਵਿਆਹ ਸ਼ਾਦੀਆਂ ਸਮੇ ਫਜ਼ੂਲ ਰਸਮਾਂ ਨੂੰ ਛਡਕੇ ਸਾਦੇ ਢੰਗ ਨਾਲ ਵਿਆਹ ਕਰਨੇ ਚਾਹੀਦੇ ਹਨ ਤੇ ਦਾਜ ਵਗੈਰਾ ਤੇ ਬਿਲਕੁਲ ਪਾਬੰਦੀਆਂ ਲਾਉਣੀਆਂ ਚਾਹੀਦਆਂ ਹਨ। ਤਾਂ ਮੇਰੇ ਮੂਹੋਂ ਅਵੱਸ਼ ਨਿਕਲ ਜਾਂਦਾ ਹੈ ਧੰਨ

ਸਤਿਗੁਰੂ ਰਾਮ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਕਿਉਂਕਿ ਇਸ ਸਮਾਜ ਸੁਧਾਰ ਵਾਲੀ ਰਸਮ ਦਾ ਮੁਢ ਸਤਿਗੁਰੂ ਰਾਮ ਸਿੰਘ ਜੀ ਨੇ ਬਧਾ ਤੇ ਸਤਿਗੁਰੂ ਪ੍ਰਤਾਪ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸਨੂੰ ਹੁਣ ਤਕ ਜਾਰੀ ਰਖਿਆ ਭਾਵੇਂ ਨਾਮਧਾਰੀ ਵੀਰਾਂ ਵਾਸਤੇ ਤਾਂ ਇਹ ਗਲ ਹੁਣ ਕੋਈ ਵਖਰੀ ਨਹੀ ਪ੍ਰਤੀਤ ਹੁੰਦੀ। ਪਰ ਜਿਹੜੇ ਲੋਕ ਮੇਲਿਆਂ ਵਿਚ ਸੈਂਕੜੇ ਤੇ ਦਰਜਨਾਂ ਅਨੰਦ ਹੁੰਦੇ ਵੇਖਦੇ ਹਨ ਉਨਾਂ ਵਾਸਤੇ ਇਹ ਕੰਮ ਬਹੁਤ ਮਹਾਨਤਾ ਵਾਲਾ ਹੁੰਦਾ ਹੈ।

ਇਤ ਆਦਿਕ ਅਨੇਕਾਂ ਉਹ ਦੇਣਾਂ ਹਨ ਜਿਹੜੀਆਂ ਮੇਹੇ ਚੀਨੀ ਵਾਲੇ ਨੇ ਸਾਡੇ ਸਮਾਜਨੂੰ ਦਿਤੀਆਂ ਜਿਨਾਂ ਕਰਕੇ ਨਾਮਧਾਰੀ ਪੰਥ ਆਮ ਸਮਾਜਾਂ ਨਾਲੋਂ ਕਿਤੇ ਸੁਖੀ ਜੀਵਨ ਗੁਜਾਰ ਰਿਹਾ ਹੈ।

ਨਾਮਧਾਰੀਆਂ ਨੂੰ ਫ਼ਖ਼ਰ ਹੈਕਿ ਉਹ ਅਜ ਵੀ ਜਦ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਦੇਸ ਗਮਨ ਕੀਤਿਆਂ ਸੌ ਸਾਲ ਹੋ ਗਏ ਹਨ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਛਤ੍ਰ ਛਾਇਆ ਹੇਠਾਂ ਅਪਣੇ ਸਮਾਜ ਸੁਧਾਰਿਕ ਅਸੂਲਾਂ ਤੇ ਚੜ੍ਹਦੀਆਂ ਕਲਾਂ ਵਿਚ ਤੁਰਿਆ ਜਾ ਰਿਹਾ ਹੈ। ਅੰਤ ਵਿਚ ਮੇਰੀ ਗੁਰੂ ਦੇ ਚਰਨਾਂ ਵਿਚ ਅਰਦਾਸ ਹੈ ਕਿ ਉਹ ਸਭ ਤੇ ਸਿਰਤੇ ਸਦਾ ਕ੍ਰਿਪਾ ਭਰਿਆ ਹਥ ਰਖਣ, ਜਿਸ ਕਰਕੇ ਅਸੀਂ ਜੁਗਾਂ ਪ੍ਰਯੰਤ ਸਤਿਗੁਰਾਂ ਦੀ ਇਸ ਬਖਸ਼ਸ਼ ਦਾ ਜਸ ਗਾਉਂਦੇ ਰਹੀਏ—

---

੬੫ ਸਫੇ ਦੀ ਬਾਕੀ

ਕੈਂਪਬੈਲ ਦੁਆਰਾ ੯ ਸਿਤੰਬਰ ੧੮੭੧ ਨੂੰ ਇਸ ਨੂੰ ਬਗਲ ਰਖਿਆ ੧੧- ੧੮੭੧ ਨੂੰ ਲਿੰਡਸੇ ਨੇ ੧੫ ਸਿਤੰਬਰ ੧੮੭੧ ਤਾਰੀਖ ਨਿਸਚਤ ਹੋਈ ਫਾਂਸੀ ਦੀ ਇਨਾਂ ਨੂੰ ਮਜੀਠਾ ਰੋਡ ਦੇ ਇਕ ਬੋਹੜ ਨਾਲ ਫਾਂਸੀ ਦਿਤੇ ਜਾਣਾ ਸੀ। ਫਾਂਸੀ ਤੋਂ ਪਹਿਲਾਂ ਉਨਾਂ ਦੀਆਂ ਦੋਵੇ ਮੰਗਾਂ ਤੰਦੀ ਦੀ ਥਾਂ ਰੇਸ਼ਮ ਦਾ ਫਾਂਸੀ ਦਾ ਰਸਾ ਆਪਣੇ ਆਪ ਗਲ ਵਿਚ ਪੌਣਾ ਵੀ ਮੰਨ ਲਈਆਂ ਗਈਆਂ।

ਇਸ ਦਿਨ ਬਹੁਤ ਸਾਰੇ ਲੋਕ ਇਨਾਂ ਕੌਮੀ ਪ੍ਰਵਾਨਿਆਂ ਦੇ ਅੰਤਮ ਦਰਸ਼ਨਾਂ ਨੂੰ ਆਏ। ਸਿੰਘਾਂ ਅੰਮ੍ਰਿਤ ਸਰੋਵਰ ਚ ਅੰਤਮ ਇਸ਼ਨਾਨ ਕੀਤਾ। ਢੋਲਕੀ ਛੈਣਿਆਂ ਨਾਲ ਗੁਰਬਾਣੀ ਕੀਰਤਨ ਕਰ-ਦਿਆਂ ਫਾਂਸੀ ਦੇ ਰਸਿਆਂ ਨੂੰ ਚੁਮਿਆਂ।

ਜਦ ਬਾਬਾ ਲਹਿਣਾ ਸਿੰਘ ਜੀ ਫਾਂਸੀ ਝੂਟਣ ਲਗੇ ਤਾਂ ਰਸੇ ਦੀ ਗੰਢ ਪੀਚੀ ਨਹੀਂ, ਕੋਲ ਆਪਦਾ ਭਰਾ ਗੁਜਰ ਸਿੰਘ ਖੜਾ ਸੀ ਉਸ ਦੇ ਪੁਛਣ ਤੇ ਆਪਨੇ ਕਿਹਾ 'ਭਾਈਆਂ ਜੀ ਰਾਮ ਗਊਆਂ ਮੇਰੇ ਪੈਰਾਂ ਹੇਠ ਕੰਧੇ ਦੇ ਦੰਦਿਆਂ ਹਨ। ਮੈਨੂੰ ਫਾਂਸੀ ਝੂਟਣ ਨਹੀਂ ਦੇਂਦੀਆਂ।'

'ਪਰ ਮੈਨੂੰ ਨਹੀਂ ਦਿਸਦੀਆਂ।'

'ਤੁਹਾਨੂੰ ਨਹੀਂ ਦਿਸ ਸਕਦੀਆਂ ਪਰ ਮੈਂ ਸ਼ਹੀਦ ਜਰੂਰ ਹੋਣਾ ਹੈ। ਆਪ ਸਤਿਗੁਰਾਂ ਅਗੇ ਅਰਦਾਸ ਕਰੋ। ਬਾਬਾ ਗੁਜਰ ਸਿੰਘ ਨੇ ਅਰਦਾਸ ਕੀਤੀ। ਬਾਬਾ ਲਹਿਣਾ ਸਿੰਘ ਨੇ ਫਾਂਸੀ ਝੂਟੀ ਹੇਠੋਂ ਤਖਤਾ ਖਿਚਦਿਆਂ ਹੀ ਜੋਤੀ ਜੋਤ ਰਲ ਗਈ।

ਆਪਣੀਆਂ ਅਦੁਤੀਆਂ ਕੁਰਬਾਨੀ ਕਰਕੇ ਆਪ ਦਾ ਨਾਮ ਰਹਿੰਦੀ ਦੁਨੀਆਂ ਤਕ ਅਮਰ ਰਹੇਗਾ ਇਹਨਾਂ ਚਹੁੰ ਸ਼ਹੀਦਾਂ ਦੇ ਸਸਕਾਰ ਲਈ ਹਾਕਮ ਸਿੰਘ ਪਟਵਾਰੀ ਦੀ ਵਿਧਵਾ ਮਾਤਾ ਨੇ ਆਪਣਾ ਕੋਠਾ ਉਧੇੜ ਕੇ ਲਕੜਾਂ ਦਾ ਗਡਾ ਭਰ ਲਿਆਂਦਾ, ਉਸ ਨੂੰ ਵੀ ਸ਼ਹੀਦਾਂ ਦੀ ਕੁਰਬਾਨੀਤੇ ਮਾਣ ਸੀ।

'ਸਤਿਜੁਗ' ਦਾ 'ਪ੍ਰਦੇਸ ਗਵਨ ਸ਼ਤਾਬਦੀ ਅੰਕ' —੬੯

# ਪ੍ਰੀਤਮ ਦੀ ਯਾਦ

ਸੰਤ ਗਿਆਨ ਸਿੰਘ ਜੀ ਮੰਡੀ ਹਿਮਾਚਲ

"ਚੀਨੀ ਵਾਲੇ ਗੁਰੂ ਜੀ ਪਾਵੋ ਵਤਨ ਨੂੰ ਫੇਰਾ" ਇਹ ਇਕ ਉਹ ਸ਼ਬਦ ਹੈ ਜਿਹੜਾ ਹਰ ਇਕ ਨਾਮਧਾਰੀ ਦੇ ਮੂੰਹ ਚੜ੍ਹਿਆ ਹੋਇਆ ਹੈ, ਸਗੋਂ ਕਈ ਦ੍ਰਸ਼ਨ ਵਿਜੋਗੀ ਅਜਿਹੇ ਸਬਦ ਪੜ੍ਹਦੇ ਪੜ੍ਹਦੇ ਮਸਤਾਨੇ ਤੇ ਬਉਰਾਨੇ ਹੋ ਜਾਂਦੇ ਹਨ। ਕਿਉਂਕਿ ਚੀਨੀ ਵਾਲ਼ੇ ਸਤਿਗੁਰ ਦੀ ਤਾਂਘ ਹੀ ਇਕ ਐਸੀ ਤੜਪ ਹੈ, ਜਿਸ ਨਾਲ ਹਰ ਨਾਮਧਾਰੀ ਦਾ ਹਿਰਦਾ ਦ੍ਰਵ ਉਠਦਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਮਨ ਜਾਣ ਕਰਕੇ ਸਿਖੀ ਨੂੰ ਹਰਿਆ ਭਰਿਆ ਰਖਨ ਦੀ ਕ੍ਰਿਪਾ ਕਰਨ ਵਾਲੇ ਸ੍ਰੀ ਗੁਰੂ ਹਰੀ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿਚ ਅਠੇ ਪਹਿਰ ਲੀਨ ਰਹਿੰਦੇ, ਅਰ ਇਨਾਂ ਦੇ ਕਮਲ ਸਮਾਨ ਨੇਤ੍ਰਾਂ ਵਿਚ ਅਠੇ ਪਹਿਰ ਹੰਝੂਆਂ ਦਾ ਜਲ ਤ੍ਰਿਪ ਤ੍ਰਿਪ ਕਰਦਾ ਰਹਿੰਦਾ ਅਰ ਏਸੇ ਯਾਦ ਵਿਚ ਹੀ ਉਹ ਨਿਰਾਕਾਰ ਰਾਮ ਵਿਚ ਅਭੇਦ ਹੋ ਗਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਿਥੇ ਪੰਥ ਨੂੰ ਚੜਦੀਆਂ ਕਲਾਂ ਵਿਚ ਕੀਤਾ ਹਰ ਪ੍ਰਕਾਰ ਦੀ ਭੁਖ ਨੰਗ ਨਾਮਧਾਰੀਆਂ ਵਿਚੋਂ ਕਢ ਦਿਤੀ। ਪਰ ਚੀਨੀ ਵਾਲੇ ਪ੍ਰੀਤਮ ਦੀ ਯਾਦ ਵਿਚ ਉਹ ਅਨੇਕਾਂ ਵਾਰੀ ਬਿਹਬਲ ਹੋ ਉਠਦੇ। ਤੇ ਕਈ ਵਾਰੀ ਵਿਯੋਗ ਵਿਚ ਕੀਰਤਨ ਕਰਦੇ ਸਾਰੀ ਸੰਗਤ ਨੂੰ ਵੈਰਾਗੀ ਕਰ ਦਿੰਦੇ ਸਨ ਤੇ ਸੰਗਤ ਵਿਚੋਂ ਗੁਰੂ ਦਰਸ਼ਨ ਦੀ ਯਾਦ ਵਿਚ ਗਗਨ ਭੇਦੀ ਕੂਕਾਂ ਉਠ ਪੈਂਦੀਆਂ। ਆਖਰ ਏਸੇ ਯਾਦ ਵਿਚ ਉਹ ਅਪਨੀ ਵੀ ਯਾਦ ਅਭੁਲ ਕਰ ਗਏ। ਪਤਾ ਨਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਵਿਚ ਕਿਤਨੀ ਕੁ ਆਕਰਖਸ਼ਨ ਸ਼ਕਤੀ ਹੈ ਜੋ ਸੌ ਸਾਲ ਦੇ ਬੀਤ ਜਾਣ ਅਤੇ ਅਖਾਂ ਦੁਆਰਾ ਸਾਖਿਆਤ ਦਰਸਨ ਨ ਕਰ ਸਕਣ ਦੇ ਬਾਵਜੂਦ ਵੀ ਲਖਾਂ ਨਾਮਧਾਰੀਆਂ ਦਿਲਾਂ'ਚ ਬਦਸਤੂਰ ਧੂਹ ਪਾਉਂਦੀ ਚਲੀ ਜਾ ਰਹੀ ਹੈ। ਅਰ ਜਿਸਨੇ ਉਸ ਵਕਤ ਅੰਗ੍ਰੇਜਾਂ ਦੀ ਇਤਨੀ ਵਡੀ ਸ਼ਕਤੀ ਸ਼ਾਲੀ ਹਕੂਮਤ ਨੂੰ ਵੀ ਅਪਣੇ ਤੇਜ ਪ੍ਰਤਾਪ ਤੇ ਪ੍ਰਚਾਰ ਨਾਲ ਕੰਬਾ ਦਿਤਾ ਸੀ ਤੇ ਸਗੋਂ ਲੰਡਨ ਤਕ ਮੇਰੇ ਸਤਿਗੁਰਾਂ ਦਾ ਨਾਮ ਸੁਣਕੇ ਕੰਬ ਗਏ ਸਨ।

ਹੁਣ ਵਰਤਮਾਨ ਸਮੇ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਸੇ ਪਿਆਰੇ ਸਤਿਗੁਰੂ ਚੀਨੀ ਵਾਲੇ ਦੀ ਯਾਦ ਵਿਚ ਸੌ ਸਾਲਾ ਸ਼ਤਾਬਦੀ ਮਨੌਦੇ ਹੋਏ ਗੁਰੂ ਦਰਸਨਾਂ ਨਮਿਤ ਸਵਾ ਲਖ ਪਾਠ ਸੰਗਤ ਪਾਸੋਂ ਕਰਵਾ ਰਹੇ ਹਨ। ਤੇ ਸਗੋਂ "ਸ਼ਤਾਬਦੀ ਨਿਊਜ" ਤੇ ਹੋਰ ਸਾਹਿਤ ਦੁਆਰਾ ਸਤਿਗੁਰਾਂ ਦੇ ਪ੍ਰਚਾਰ ਵਿਚ ਵਾਧਾ ਕਰ ਰਹੇ ਹਨ। ਤੇ ਥਾਂ ਥਾਂ ਤੇ ਲੜੀ ਵਾਰ ਸ਼ਤਾਬਦੀ ਸਮਾਗਮ ਕਰਕੇ ਗੁਰੂ ਦਰਸ਼ਨਾਂ ਦੀ ਤਾਂਘ ਨੂੰ ਹੋਰ ਵਧਾ ਰਹੇ ਹਨ।

ਅਜ ਹਜਾਰਾਂ ਨਾਮਧਾਰੀ ਸਿੰਘ ਤੇ ਮਾਈਆਂ ਬਾਲ ਬ੍ਰਿਧ ਸਤਿਗੁਰਾਂ ਦੇ ਹੁਕਮ ਅਨੁਸਾਰ ਜਿਥੇ ਸਵਾ ਲਖਪਾਠ ਕਰਰਹੇ ਨੇ ਉਥੇ ਨਾਲ ਹੀ ਇਹ ਰਟ ਲਾਉਂਦੇ ਸੁਣੀ ਦੇ ਹਨ ਕਿ :–
"ਚੀਨੀ ਵਾਲੇ ਗੁਰੂ ਜੀ ਪਾਵੋ ਵਤਨਾ ਨੂੰ ਫੇਰਾ ਹਾ'

# ਚਮਕਿਆ ਜਹਾਨ ਤੇ ਸਿਤਾਰਾ ਤੇਰੇ ਨੂਰ ਦਾ

—ਬਹਾਦਰ ਸਿੰਘ 'ਕਮਲ' ਕਟਾਣੀ

ਤੇਰੇ ਨਾਲ ਨੇਹੁੰ ਮੈਂ ਜਦੋਂ ਦਾ ਲਾਇਆ ਹੈ,
ਉਦੋਂ ਦਾ ਹੀ ਹੋ ਗਿਆ ਪਸਾਰਾ ਤੇਰੇ ਨੂਰ ਦਾ।
ਮਿੱਠੇ ਜੋ ਬਚਨ ਤੇਰੇ ਕੀਲਦੇ ਨੇ ਦਿਲਾਂ ਤਾਈਂ,
ਹੋ ਗਿਆ ਏ ਜੱਗ ਤਦੇ ਪਿਆਰਾ ਤੇਰੇ ਨੂਰ ਦਾ।
ਹਰ ਥਾਂ ਤੇ ਵਾਸ ਤੇਰਾ ਮੇਰੇ ਦਿਲ ਵਿਚ ਹੈ ਤੂੰ,
ਵੇਦਾਂ ਨੇ ਨਾ ਜਾਣਿਆਂ ਕਿਨਾਰਾ ਤੇਰੇ ਨੂਰ ਦਾ।
ਤਾਰੋ 'ਕਮਲ' ਤਾਈ ਜਿਵੇਂ ਲਖਾਂ ਪਾਪੀ ਤਾਰ ਦਿਤੇ,
ਚਮਕਿਆ ਜਹਾਨ ਤੇ ਸਿਤਾਰਾ ਤੇਰੇ ਨੂਰ ਦਾ।

ਤਿੰਨੇ ਲੋਕੀਂ ਤੇਰਾ ਹੀ ਜਾਪ ਪਏ ਗਾਂਵਦੇ ਨੇ,
ਚਾਰੇ ਕੂੰਟ ਵਜਿਆ ਨਗਾਰਾ ਤੇਰੇ ਨੂਰ ਦਾ।
ਚੈਨ ਤੇ ਅਰਾਮ ਨਾਲੇ ਆਸਰਾ ਏ ਜ਼ਿੰਦਗੀ ਦਾ,
ਮੇਰੇ ਲਈ ਇਕ ਇਕ ਲਾਰਾ ਤੇਰੇ ਨੂਰ ਦਾ।
ਸਤਿਗੁਰੂ ਜੀ ਚੰਨ ਮੇਰੇ ਦੀਦ ਦਾ ਚਕੋਰ ਹਾਂ ਮੈ,
ਖ਼ਾਬ ਮੇਰੇ ਭਰਦੇ ਹੁੰਗਾਰਾ ਤੇਰੇ ਨੂਰ ਦਾ।
ਤਾਰੋ 'ਕਮਲ' ਤਾਈਂ ਜਿਵੇਂ ਲਖਾਂ ਪਾਪੀ ਤਾਰ ਦਿਤੇ,
ਚਮਕਿਆ ਜਹਾਨ ਤੇ ਸਿਤਾਰਾ ਤੇਰੇ ਨੂਰ ਦਾ।

ਹਟ ਜਾਣ ਅੰਬਰਾਂ ਤੋਂ ਕਾਲੀਆਂ ਘਟਾਵਾਂ ਤਦੋਂ,
ਜਿਸ ਵੇਲੇ ਹੁੰਦਾ ਏ ਇਸ਼ਾਰਾ ਤੇਰੇ ਨੂਰ ਦਾ।
ਦੀਵਾਨਿਆਂ ਦੀਜਾਨ ਮਸਤਾਨਿਆਂਦੀ ਪਿਆਸ ਮਿਟੇ,
ਜਿਸ ਵੇਲੇ ਹੁੰਦਾ ਲਿਸ਼ਕਾਰਾ ਤੇਰੇ ਨੂਰ ਦਾ।
ਪੱਤਾ ਨਾ ਹਿਲੇ, ਐਵੇਂ ਫੁਲ ਡੋਡੀ ਵੀ ਨਾ ਖਿਲੇ,
ਬਹਾਰਾਂ ਵੀ ਮੰਗਣ ਸਹਾਰਾ ਤੇਰੇ ਨੂਰ ਦਾ।
ਤਾਰੋ 'ਕਮਲ' ਤਾਈ ਜਿਵੇਂ ਲਖਾਂ ਪਾਪੀ ਤਾਰ ਦਿਤੇ,
ਚਮਕਿਆ ਜਹਾਨ ਤੇ ਸਿਤਾਰਾ ਤੇਰੇ ਨੂਰ ਦਾ।

ਇਸ਼ਾਰਿਆਂ, 'ਚ ਕਰੇ ਗਲਾਂ ਮੂਹੋਂ ਕੁਝ ਬੋਲਦਾ ਨਾਂ,
ਮੁਸੱਵਰਾਂ ਨੇ ਕੀਤਾ ਏ ਉਤਾਰਾ ਤੇਰੇ ਨੂਰ ਦਾ।
ਵੇਖਣੇ ਦੀ ਹੋਰ ਕੁਝ ਦਿਲਾਂ ਵਿਚ ਤਾਂਘ ਨਾਹੀ,
ਜਿਨਾਂ ਤਕ ਲਿਆ ਏ ਨਜ਼ਾਰਾ ਤੇਰੇ ਨੂਰ ਦਾ।
ਮੇਰੇ ਦਿਲ ਜਾਨੀ ਮੇਰੇ ਦਿਲ ਦੀਆਂ ਬੁੱਝ ਆਪੇ,
ਹਾਲੇ ਤੀਕ ਇਸ਼ਕ ਹੈ ਕੁਆਰਾ ਤੇਰੇ ਨੂਰ ਦਾ।
ਤਾਰੋ 'ਕਮਲ' ਤਾਈਂ ਜਿਵੇਂ ਹੋਰ ਸਾਰੇ ਤਾਰ ਦਿਤੇ,
ਚਮਕਿਆ ਜਹਾਨ ਤੇ ਸਿਤਾਰਾ ਤੇਰੇ ਨੂਰ ਦਾ।

'ਸਤਿਜੁਗ' ਦਾ 'ਪ੍ਰਦੇਸ ਗਵਨ ਸ਼ਤਾਬਦੀ ਅੰਕ' —੭੧

# ਸਤਿਗੁਰੂ ਰਾਮ ਸਿੰਘ ਜੀ ਦੇ ਕ੍ਰਾਂਤੀ ਸਿਧਾਂਤ

ਸ੍ਰੀ ਮਾਨ ਗਿਆਨੀ ਤ੍ਰਿਲੋਕ ਸਿੰਘ ਜੀ ਪੰਜਾਬੀ ਸਾਹਿਤਦੇ ਇਕ ਮੰਨੇ ਹੋਏ ਹਿਸਟੋਰੀਅਨ ਨਾਵਲਿਸਟ ਤੇ ਲਿਖਾਰੀ ਹਨ। ਇਹਨਾਂ ਦੇ ਨਾਵਲਾਂ ਵਿਚ ਜੋ ਇਤਹਾਸਿਕ ਸਚਾਈਆਂ ਪਾਈਆਂ ਜਾਂਦੀਆਂਹਨ, ਆਮ ਨਾਵਲਕਾਰਾਂਵਿਚ ਨਹੀ ਵੇਖੀਆਂ ਜਾਂਦੀਆਂ। ਗਿਆਨੀ ਜੀ ਕੇਵਲ ਨਾਮ ਦੇਹੀ ਨੈਸ਼ਨਲਿਸਟ ਸਿਖ ਨਹੀ, ਸਗੋਂ ਅਮਲੀ ਤੌਰ ਤੇ ਫਿਰਕਾਪ੍ਰਸਤੀ ਦੇ ਤੰਗ ਨਜ਼ਰੀਏ ਤੋਂ ਰਹਿਤ ਹਨ। ਭਾਰਤ ਵਿਚ ਅਜ਼ਾਦੀ ਦੇ ਪ੍ਰਚਾਰ ਨੂੰ ਪ੍ਰਾਸਰਿਤ ਕਰਨ ਵਾਲਿਆਂ ਵਿਚੋਂ ਇਨਾਂ ਨੇ ਆਪਣੀਆਂ ਲਿਖਤਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸਭ ਤੋਂ ਪਹਿਲਾ ਆਗੂ ਤਸੱਵਰ ਕੀਤਾ ਹੈ। ਮੇਰੀ ਅਰਜ ਨੂੰ ਪ੍ਰਵਾਨਦਿਆਂ ਗਿਆਨੀ ਜੀ ਨੇ ਸਤਿਜੁਗ ਦੇ ਸ਼ਤਾਬਦੀ ਅੰਕ ਵਾਸਤੇ ਅਪਣਾ ਇਕ ਕੀਮਤੀ ਲੇਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਕ੍ਰਾਂਤੀ ਸਿਧਾਂਤ ਭੇਜਿਆ ਹੈ, ਜਿਸਤੋਂ ਮੈਂ ਗਿਆਨੀ ਜੀ ਦਾ ਹਾਰਦਿਕ ਧੰਨਵਾਦੀ ਹਾਂ। (ਸੰਪਾਦਕ)

ਸੁਤੰਤ੍ਰਤਾ ਮਨੁਖ ਦਾ ਜਮਾਂਦਰੂ ਹਕ ਹੈ। ਜਦੋਂ ਵੀ ਇਹ ਹਕ ਵਿਅਕਤੀ ਜਾਂ ਜਮਾਤੀ ਤੌਰ ਤੇ ਕਿਸੇ ਕੋਲੋਂ ਖੁਸਦਾ ਹੈ ਤਾਂ ਉਹ ਕੁਰਲਾ ਉਠਦਾ ਹੈ। ਸੁਤੰਤ੍ਰਤਾ ਨੂੰ ਕਾਇਮ ਰਖਣ ਲਈ ਆਵਾਜ ਉਠਾਉਂਦਾ ਹੈ ............ ਜਦੋ—ਜਿਹਿਦ ਕਰਦਾ ਹੈ। ਉਸ ਵਲੋਂ ਉਠਾਈ ਅਵਾਜ ਕੀਤੀ ਜਦੋਂ ਜਿਹਿਦ ਦਾ ਨਾਮ ਹੀ ਕ੍ਰਾਂਤੀ ਹੈ! ਬਗਾਵਤ ਜਾਂ ਇਨਕਲਾਬ ਹੈ !! ਕ੍ਰਾਂਤੀਆਂ ਜਾਂ ਬਗਾਵਤਾਂ ਦਾ ਇਤਹਾਸ ਉਨਾਂ ਹੀ ਲੰਮਾਂ ਹੈ, ਜਿਨੀ ਲੰਮੇਰੀ ਮਨੁਖਤਾ ਦੀ ਉਮਰ, ਜਨਮੇ ਬਚੇ ਦਾ ਪਹਿਲਾ ਰੋਣਾ ਸੁਤੰਤ੍ਰਤਾ ਵਾਸਤੇ ਪਹਿਲੀ ਲਲਕਾਰ ਹੈ।

ਬਾਦਸ਼ਾਹਾਂ ਤੇ ਡਿਕਟਟਰਾਂ ਅਤੇ ਫੌਜੀ ਜਰਨੈਲਾਂ ਵਲੋਂ ਹਥਿਆਰਾਂ ਨਾਲ ਕੀਤੀਆਂ ਕ੍ਰਾਤੀਆਂ ਉਨ੍ਹਾਂ ਚਿਰ ਹੀ ਰਹੀਆਂ, ਜਿਨਾਂ ਚਿਰ ਫੌਜ ਤਕੜੀ ਜਾਂ ਵਫਾਦਾਰ ਰਹੀ। ਜਦੋਂ ਫੌਜ ਵਿਗੜੀ ਤਾਂ ਪਹਿਲੀ ਕਰਾਂਤੀ ਵਿਰੁਧ ਦੂਸਰੀ ਕ੍ਰਾਂਤੀ ਹੋਈ। ਪਰ ਸਦੀਵੀ ਕ੍ਰਾਂਤੀ ਉਹ ਹੈ ਜਿਹੜੀ ਮਨੁਖਾਂ ਦੇ ਮਨ ਬਦਲ ਕੇ ਹੋਈ। ਸਚ ਜਾਂ ਸ਼ਾਂਤੀ ਦੇ ਸਿਧਾਂਤ ਆਸਰੇ ਕੀਤੀ ਜਾਏ। ਪੂਰਬ ਈਸਾ ਕਾਲ ਦਾ ਸਾਰਾ ਧਾਰਮਿਕ ਸਾਹਿਤ ਕ੍ਰਾਂਤੀਆਂ ਦੀ ਕਥਾ ਕਰਦਾ ਹੈ। ਮੂਸਾ ਨੇ ਇਸਰਾਲੀਆਂ ਨੂੰ ਸਿਧਾਂਤਕ ਕ੍ਰਾਂਤੀ ਦੀ ਸਿਖਿਆ ਦਿਤੀ। ਉਹ ਉਸ ਸਿਖਿਆ ਉਤੇ ਚਲਦੇ ਰਹੇ। ਤੇ ਹਜਾਰਾਂ ਸਾਲ ਅਸਹਿ ਕਸ਼ਟ ਝਲੇ। ਪਰ ਅਜ ਉਹ ਆਪਣੇ ਘਰ ਪੈਲਿਸਤੀਨ ਦੀ ਧਰਤੀ ਤੇ ਸੁਤੰਤ੍ਰ ਰਾਜ ਕਾਇਮ ਕਰਨ ਵਿਚ ਸਫਲ ਹੋ ਹੀ ਗਏ। ਦੇਰ ਲਗੀ, ਪਰ ਹਨੇਰ ਨ ਰਿਹਾ।

ਮਨੁਖਤੀ ਮਿਹਨਤ ਦਾ ਪੂਰਾ ਮੁਲ ਦਿਵਾਉਣਤੇ ਮਨੁਖ ਸਮਾਜ ਵਿਚ ਸਮਾਨਤਾ ਲਿਆਉਣ ਲਈ ਉਨਵੀਂ ਸਦੀ ਦੇ ਮਧ ਵਿਚ ਏਂਗਲ ਤੇ ਕਾਰਲ ਮਾਰਕਸ ਨੇ ਸਮਾਜਿਕ ਤੇ ਦਸਤਕਾਰੀ ਕ੍ਰਾਂਤੀ ਲਿਆਉਣ ਲਈ ਸਿਧਾਂਤ ਕਾਇਮ ਕੀਤੇ। ਵੀਹਵੀਂ ਸਦੀ ਦੇ ਦੂਸਰੇ ਦਹਾਕੇ ਵਿਚ ਜਿਸਨੂੰ ਸਮਾਜਵਾਦੀ ਲੋਕਰਾਜ ਆਖਿਆ ਜਾਂਦਾ ਹੈ। ਅਜ ਸਵਾਸੋ ਸਾਲ ਪਿਛੋਂ ਉਸ ਸਿਧਾਂਤ ਦੀ ਚਰਚਾ ਹੈ।

ਸਤਿਗੁਰੂ ਨਾਨਕ ਦੇਵ ਜੀ ਨੇ ਦੇਸ਼ ਕਾਲ ਨਸਲ ਤੇ ਰੰਗ ਦੀਆਂ ਸਭ ਹੱਦਾਂ ਮਿਟਾਕੇ ਮਾਨਵਤਾ ਦੀ ਸੁਖ ਅਤੇ ਖੁਸ਼ਹਾਲੀ ਅਥਵਾ ਸ਼ਾਂਤੀ ਨਾਲ ਵਸਣ ਦਾ ਸਿਧਾਂਤ ਬਖਸ਼ਿਆ ਤੇ ਇਕ ਸੰਵਿਧਾਨ ਤਿਆਰ ਕੀਤਾ। ਉਹ ਸੰਵਿਧਾਨ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਹੈ। ਜੋ ਜਗਤ ਵਾਸਤੇ ਹੈ। ਸਤਿਗੁਰੂ ਜੀ ਦੇ ਪਿਛੋਂ ਕੋਈ ਪੌਣੇ ਤਿੰਨ ਸੌ ਸਾਲ ਬਾਦ "ਨਾਨਕ ਸ਼ਾਹੀ ਰਾਜ" ਕਾਇਮ ਹੋਇਆ ਅਰਥਾਤ ਮਿਸਲਾਂ ਤੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ। ਪਰ ਜਦ ਉਹ ਆਦਿ ਗਰੰਥ ਦੇ ਸੰਵਿਧਾਨ ਨੂੰ ਛਡ ਗਿਆ ਤਿਓਂ ਹੀ ਉਹ ਰਾਜ ਢਹਿੰਦੀਆਂ ਕਲਾਂ ਵਿਚ ਜਾਣ ਲਗਾ। ਤੇ ਅਖੀਰ ਕੁਝ ਦਿਰ ਬਾਦ ਖਤਮ ਹੋ ਗਿਆ।

ਪਰ—

ਅੰਗੀਕਾਰ ਕੀਓ ਮੇਰੈ ਕਰਤੈ
ਗੁਰ ਪੂਰੀ ਕੀ ਵਅਡਿਆਈ।
ਅਬਚਲ ਨੀਵ ਧਰੀ ਗੁਰ ਨਾਨਕ
ਨਿਤ ਨਿਤ ਚੜੈ ਸਵਾਈ।
ਗੂਜਰੀ ਮ: ੫

ਦੇ ਮਹਾਂ ਵਾਕ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਾਨਵ ਕਲਿਆਣ ਤੇ ਸ਼ਾਂਤੀ ਦਾ ਜੋ ਸਿਧਾਂਤ ਪ੍ਰਮਾਤਮਾਂ ਵਲੋਂ ਪ੍ਰਾਪਤ ਹੋਇਆ ਸੀ। ਉਸਨੇ ਹਰ ਹਾਲਤ ਵਿਚ ਰਹਿਣਾ ਸੀ। ਤੇ ਅਗੋਂ ਵੀ ਉਹ ਚੜਦੀਆਂ ਕਲਾਂ ਵਿਚ ਹੀ ਰਹੇਗਾ। ਉਸਨੂੰ ਪ੍ਰਚਾਰਨ ਦੀ ਲੋੜ ਨਾ...ਸੀ ਤੇਨਾ ਹੈ।.........

ਪਰ ਇਹ ਪ੍ਰਚਾਰਨ ਵਾਲਾ ਉਹ ਹੀ ਹੋ ਸਕਦਾ ਹੈ ਜਿਹੜਾ ਪ੍ਰਮਾਤਮਾਂ ਵਲੋਂ ਖਾਸ ਉਦੇਸ਼ ਨਾਲ ਭੇਜਿਆ ਜਾਵੇ। ਜਿਸ ਕੋਲ ਉਹੋ ਬ੍ਰਹਮ ਜੋਤ ਤੇ ਸ਼ਕਤੀ ਹੋਵੇ।

ਸਤਿਗੁਰੂ ਰਾਮ ਸਿੰਘ ਜੀ ੧੮੧੬ ਵਿਚ ਅਵਤਾਰ ਧਾਰਿਆ ਤੇ ੧੮੫੭ ਵਿਚ ਕ੍ਰਾਂਤੀਕਾਰੀ ਪ੍ਰਚਾਰ ਸ਼ੁਰੂ ਕੀਤਾ। ਪੂਰੇ ੧੩ ਸਾਲਾਂ ਵਿਚ ਬਰਤਾਨਵੀ ਸਾਮਰਾਜ ਵਿਰੁਧ ਜਨਤਾ ਨੂੰ ਜਗਾਕੇ ਇਕ ਤੂਫਾਨ ਪੈਦਾ ਕਰ ਦਿਤਾ। ਇਹ ਮਹਾਨਤਾ ਤੇ ਵਡਿਆਈ ਉਹਨਾਂ ਨੂੰ ਧੁਰੋਂ ਮਿਲੀ। ਸਿਧਾਂਤ ਦੇ ਸਹੀ ਪ੍ਰਚਾਰ ਦਾ ਚੰਗਾ ਫਲ ਸੀ।

ਗਿਆਨੀ ਗਿਆਨ ਸਿੰਘ ਜੀ ਇਤਿਹਾਸ ਕਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਕਾਲੀ ਇਤਿਹਾਸ ਕਾਰ ਹਨ। ਉਹਨਾਂ ਨੇ ਕਵਿਤਾ ਵਿਚ 'ਪੰਥ ਪ੍ਰਕਾਸ਼' ਸੰਨ ੧੮੭੫ ਈ: ਵਿਚ ਸੰਪੂਰਨ ਕੀਤਾ। ਉਹਨਾਂ ੧੮੫੭ ਤੋਂ ੭੨ ਤਕ ਸਤਿਗੁਰੂ ਰਾਮ ਸਿੰਘ ਜੀ ਦੀ ਲੀਲਾ ਅਤੇ ਕੂਕਾ ਲਹਿਰ ਕਾਇਮ ਹੋਈ ਅਖੀਂ ਵੇਖੀ। ਸਤਿਗੁਰੂ ਰਾਮ ਸਿੰਘ ਜੀ ਦੀ ਮਹਾਨਤਾ ਬਾਬਤ ਲਿਖਿਆ ——

ਰਾਮ ਸਿੰਘ ਰਾਮ ਰੂਪ ਅੰਸ ਅਵਤਾਰ
ਖੂਬ ਪਾਈ ਪਦਵੀ ਅਨੂਪ
ਜੋਤ ਜਗ ਮਾਨੀ ਹੈ। ... ... ... ...
ਦੈ ਕੈ ਉਪਦੇਸ ਨਾਮ ਤਾਰੇ ਹੈਂ ਬਸ਼ੇਸ ਜਨ
ਰਾਮ ਮ੍ਰਿਗੇਸ਼ ਦੇਸ ਸਰਬ ਸੁਧਾਰਿਓ।
ਚੋਰੀ ਯਾਰੀ ਤੈ ਸ਼ਰਾਬ ਫੀਮ ਭੰਗ ਰੰਗ
ਨਾਨਾ ਤਜਵਾਵੇ ਲਾਖੋਂ ਹੀ ਬਨਾਏ ਸਿੰਘ ਸਾਹਿਓ।
ਦੇਸ ਦੇਸ ਧੂਮ ਮਾਚੀ ਸਾਚੀ ਸਭ ਭਾਂਤਿ ਤਾਂਹਿ
ਗਦੀ ਬ੍ਰਿਤ ਸੇਵਕੋ ਕੀ ਪ੍ਰਭੂ ਮੈ ਅਪਾਰਿਓ।
ਅਟਕ ਤੇ ਜਮਨਾ ਦਰਿਆਵਨ ਬੀਚ ਦੇਸ
ਦੇ ਕੇ ਉਪਦੇਸ ਨਾਮ ਰਾਮ ਸਿੰਘ ਤਾਰਿਓ।
... ‡ ... ... ...
ਬੀਸਕ ਹਜਾਰ ਹੁਤੇ ਕੂਕਾ ਤਬ ਤਾਂਹਿ ਸੰਗ
ਚਾਟੀ ਵਿੰਡ ਦਰਵਾਜੇ ਡੇਰੇ ਥੇ ਫਬੈ
"ਪੰਥ ਦੂਧ ਮਾਹਿ ਕਾਂਜੀ ਪਾ ਰਖੀ ਪੁਜਾਰੀਓ।
ਪੰਥ ਪ੍ਰਕਾਸ਼ ਐਡੀਸ਼ਨ ਸਤਵੀਂ ਪੰਨਾ ੯੬੫

ਗਿਆਨੀ ਗਿਆਨ ਸਿੰਘ ਜੀ ਉਚ ਕੋਟੀ ਦੇ ਵਿਦਵਾਨ ਇਤਹਾਸ ਦੇ ਲਿਖਾਰੀ ਤੇ ਖੋਜੀ ਹੋਣ ਦੇ ਨਾਲ ਗੁਰਮਤ ਦੇ ਗਿਆਤਾ ਤੇ ਦੂਰ ਦ੍ਰਿਸ਼ਟੀ ਵਾਲੇ ਸਜਨ ਸਨ। ਉਸ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਵੇਖੀ, ਤੇ ਉਹਨਾਂ ਦੀਆਂ ਬਖਸ਼ਿਸ਼ਾਂ ਉਤੇ ਵਿਚਾਰ ਕਰਕੇ ਲਿਖਿਆ । (ਸਤਿਗੁਰੂ) ਰਾਮ ਸਿੰਘ ਰਾਮ ਰੂਪ ਪਾਰਬ੍ਰਹਮ ਦੀ ਅੰਸ਼ ਅਵਤਾਰ ਸੀ। ਜਿਸ ਨੇ ਉਚ ਪਦਵੀ ਪਾਈ । ਜਿਹੜੀ ਅਮਰ ਜੋਤ ਬਣਕੇ ਸੰਸਾਰ ਵਿਚ ਜਗਮਗਾਈ। "ਅਵਤਾਰ" ਦਾ ਅਰਥ ਹੈ, ਕਿ ਪ੍ਰਮਾਤਮਾ ਵਲੋਂ ਸ਼ਕਤੀ ਬਖਸ਼ਿਸ਼ ਤੇ ਲੋਕ ਹਿਤਾਂ ਦੀ ਰਾਖੀ ਕਰਨ ਲਈ ਭੇਜਿਆ ਪੁਰਖ।

ਗੁਰਬਾਣੀ ਪ੍ਰਗਟ ਕਰਦੀ ਹੈ ਕਿ:—

ਸਤਿਜੁਗ ਤੇ ਮਾਣਿਓ ਛਲਿਓ ਬਲ ਬਾਵਨ ਭਾਇਓ
ਤ੍ਰੇਤੈ ਤੈ ਮਾਣਿਓ ਰਾਮ ਰਘਵੰਸ ਕਹਾਇਓ।
ਦੁਆਪਰਿ ਕ੍ਰਿਸ਼ਨ ਮੁਰਾਰਿ ਕੰਸ ਕਿਰਤਾਰਥ ਕੀਓ
ਉਗ੍ਰ ਸੈਨ ਕਉ ਰਾਜ ਅਭੈ ਭਗਤਹ ਜਨ ਦੀਓ।
ਕਲਜੁਗਪ੍ਰਮਾਣਨਾਨਕਗੁਰਅੰਗਦਅਮਰਕਹਾਇਓ
(ਸਵੈਯੇ ਮ. ੧)

ਸਪਸ਼ਟ ਭਾਵ ਹੈ ਕਿ ਮਧਰੇ ਬ੍ਰਾਹਮਣ ਦਾ ਰੂਪ ਧਾਰਕੇ ਰਾਜਾ ਬਲਿ ਦਾ ਅਹੰਕਾਰ ਮਿਟਾਉਣ ਵਾਲਾ, ਭਗਵਾਨ ਰਾਮ ਜੀ, ਤੈ ਭਗਵਾਨ ਕ੍ਰਿਸ਼ਨ ਜੀ ਦੇ ਪ੍ਰਤਖ ਰੂਪ ਵਿਚਅੰਤਰ ਆਤਮੇ ਵਾਲੀ ਜਿਹੜੀ ਬ੍ਰਹਮ ਸ਼ਕਤੀ ਸੀ। ਉਹੋ ਹੀ ਸ਼ਕਤੀ ਅਥਵਾ ਕਰਤਾਰ ਦੀ ਬਖਸ਼ਿਸ਼ ਸਤਿਗੁਰੂ ਨਾਨਕ ਦੇਵ ਜੀ ਤੋਂ ਦਸਮ ਪਾਤਸ਼ਾਹ ਤਕ ਤੇ ਫਿਰ ਉਹ ਗੁਰੂ ਬਾਲਕ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਤਕ ਪੁਜੀ।

ਸਤਿ ਪੁਰਖੁ ਜਿਨਿ ਜਾਨਿਆ
ਸਤਿਗੁਰ ਤਿਸਕਾ ਨਾਉ
ਤਿਸਕੈ ਸੰਗਿ ਸਿਖੁ ਉਧਰੈ
ਨਾਨਕ ਹਰਿ ਗੁਨ ਗਾਉ।
(ਗਉੜੀ ਸੁਖਮਨੀ ਮ: ੫)

ਸਤਿਗੁਰੂ ਰਾਮ ਸਿੰਘ ਜੀ ਇਕ ਮਹਾਨ ਸਤਿਗੁਰ ਸਨ, ਤੇ ਉਹਨਾਂ ਨੇ ਧਰਮ ਉਪਦੇਸ਼ ਕਰਦੇ ਅਟਕ ਤੋਂ ਜਮਨਾ ਤਕ ਜੀਵਾਂ ਨੂੰ ਭਗਤੀ ਮਾਰਗ ਵਲ ਲਾਇਆ। ਸਤਿਗੁਰੂ ਰਾਮ ਸਿੰਘ ਜੀ ਨੇ ਸੰਨ ੧੮੫੭ ਦੀ ਵਿਸਾਖੀ ਤੋਂ ਪਹਿਲਾਂ ਲਗ ਪਗ ੧੬ ਸਾਲ ਭਜਨ ਰਾਹੀਂ ਘੋਰ ਤਪਸਿਆ ਕਰਕੇ ਜਾਣਿਆਂ "ਮਨ ਤੂ ਜੋਤ ਸਰੂਪ ਹੈ ਅਪਣਾ ਮੂਲਿ ਪਛਾਣ" ਅਤੇਆਤਮਾਦੀ ਅਵਸਥਾ ਅਜਿਹੀ ਬਣਾਈ। ਕਿ:—

ਬਿਨੁ ਜਿਹਵਾ ਜੋ ਜਪੈ ਹਿਆਉ।
ਕੋਈ ਜਾਣੈ ਕੈਸਾ ਨਾਉ।
ਕਥਨੀ ਬਦਨੀ ਰਹੈ ਨਿਭਰਾਂਤਿ।
ਸੋ ਬੂਝੈ ਹੋਵੈ ਜਿਸਦਾਤਿ।
ਅਹਿ ਨਿਸਿ ਅੰਤਰਿ ਰਹੈ ਲਿਵਲਾਇ।
ਸੋਈ ਪੁਰਸ਼ ਜਿ ਸਚਿ ਸਮਾਇ।
(ਮਲਾਰ ਮਾ: ੧)

ਆਪ ਜੀ ਨੇ ਤਤ ਕਢਿਆ ਕਿ ਸਚਾ ਕ੍ਰਾਂਤ ਕਾਰੀ ਉਹ ਹੋ ਸਕਦਾ ਹੈ, ਜਿਸਦੀ ਆਤਮਾ ਨਿਰਭੈ ਬਲਵਾਨ ਅਤੇ ਅਪਣੇ ਮਾਲਕ ਕਰਤਾਰ ਨਾਲ ਜੁੜੀ ਹੋਵੇ। ਮੋਹ, ਮਾਇਆ, ਹਉਮੈ ਆਦਿਕ ਦੀ ਕਾਲਖ ਤੋਂ ਨਿਰਮਲ ਹੋਏ। ਸਤ, ਸੰਤੋਖ, ਦਇਆ, ਧਰਮ, ਸਚ ਤੇ, ਸੰਜਮ, ਗੁਣਾ ਦਾ ਸਿੰਗਾਰ ਹੋਵੇ। ਉਹਨਾਂ ਨੇ ਵਿਸ਼ਵ ਦੇ ਇਸਤ੍ਰੀ ਪੁਰਖਾਂ ਨੂੰ ਇਕ ਅਕਾਲ ਪੁਰਖ ਦੀ ਸੰਤਾਨ ਅਥਵਾ—,ਅੰਡਜ ਜੇਰਜ ਉਤ ਭੁਜਾ ਪ੍ਰਭ ਦੀ ਇਹ ਕਿਰਤ' ਸਮਝਕੇ ਸਤਿਆ ਵਾਦੀ ਕ੍ਰਾਤੀ ਦੇ ਸਿਧਾਂਤ ਨੂੰ ਕਾਇਮ ਕੀਤਾ (੧) ਇਕ ਅਕਾਲ ਪੁਰਖ ਦੀ ਸੰਤਾਨ (ਮਨੁਖ) ਦੇ ਦੋ ਹਿਸੇ ਹਨ, "ਸਰੀਰ ਤੇ ਆਤਮਾ" ਆਤਮਾ ਨੂੰ ਬਲਵਾਨ, ਨਿਰਭੈ, ਤੇ ਦ੍ਰਿੜ ਵਿਸ਼ਵਾਸੀ ਬਨੌਣ ਲਈ ਭਜਨ ਤੇ ਗੁਰਬਾਣੀ ਦਾ ਪਾਠ ਕਰਨਾ ਦਸਿਆ ।" ਧਾਰਮਿਕ ਜੀਵਨ ਜੁਗਤੀ ਦਸੀ। (੨) ਸਰੀਰ ਬਲਵਾਨ ਰਖਨ ਲਈ ਚੰਗੀ ਖੁਰਾਕ ਸੰਜਮ ਦਾ ਜੀਵਣਾ, ਤੇ ਨਿਰਮਲ ਚਿਟੇ ਤੇ ਸਾਦੇ ਬਸਤਰ ਪਹਿਰਣ ਦੀ ਪ੍ਰੇਰਨਾ ਕੀਤੀ, ਮਾਸ ਤੇ ਨਸ਼ਿਆਂ ਦਾ ਤਿਆਗ ਕਰਵਾਇਆ। ਕਿਉਂ ਕਿ ਨਸ਼ੇ ਸਰੀਰ ਨੂੰ ਖੋਖਲਾ ਤੇ ਨਸ਼ਟ ਕਰਦੇ ਹਨ।

ਸੰਸਾਰ ਦਾ ਇਤਹਾਸ ਸਾਖੀ ਭਰਦਾ ਹੈ, ਕਿ ਆਮ ਤੌਰ ਤੇ ਰਾਜਸੀ ਬਗਾਵਤਾਂ (ਕ੍ਰਾਂਤੀਆਂ) ਦੇ ਆਗੂਆਂ ਤੇ ਸੈਨਿਕਾਂ ਦੇ ਜੀਵਨ ਵਿਚ ਧਾਰਮਿਕ ਪੱਖ ਨਹੀ ਹੁੰਦਾ। ਸਿਰਫ ਸਰੀਰਕ ਤੇ ਸ਼ਸ਼ਤ੍ਰ ਬਲ ਹੀ ਹੁੰਦਾ ਹੈ। ਜਦੋਂ ਕੋਈ ਆਗੂ ਗ੍ਰਿਫਤਾਰ ਕੀਤਾ ਜਾਂ ਮਾਰਿਆ ਜਾਂਦਾ ਹੈ, ਤਾਂ ਬਗਾਵਤ ਇਕ ਦਮ ਖਤਮ ਹੋ ਜਾਂਦੀ ਹੈ। ਪਰ ਨਾਮਧਾਰੀ ਲਹਿਰ ਦੇ ਪਿਛੇ ਧਾਰਮਿਕ ਪਖ ਹੀ ਹੈ, ਜੋ ਇਸ ਲਹਿਰ ਨੂੰ ਅਮਰ ਰਖੀ ਜਾ ਰਿਹਾ ਹੈ।

ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਗਵਨ ਅਰ ਸੂਬਿਆਂ ਤੇ ਹੋਰ ਸ਼ਰਧਾਲੂਆਂ ਦੀਆ ਗ੍ਰਿਫਤਾਰੀਆਂ ਹੋਣ ਤੇ ਸਗੋਂ ਮਲੇਰ ਕੋਟਲੇ ਦੇ ਮੈਦਾਨ ਵਿਚ ਤੋਪਾਂ ਨਾਲ ਉਡਾਏ ਜਾਣ ਤੇ ਹੋਰ ਕਈ ਤਰਾਂ ਦੀਆਂ ਨਿਗਰਾਨੀਆਂ ਦੇ ਬਾਵਜੂਦ ਵੀ ਇਹ ਲਹਿਰ ਖਤਮ ਨ ਹੋਈ। ਅੰਗਰੇਜ ਸਰਕਾਰ ਸਗੋਂ ਨਾਮਧਾਰੀਆਂ ਕੋਲੋਂ ਬਾਦ ਵਿਚ ਵੀ ਡਰਦੀ ਰਹੀ ਨਾਮਧਾਰੀਆਂ ਵਿਚ ਧਾਰਮਿਕ ਪਖ ਨੇ ਹੀ ਤਿਆਗ ਏਕਤਾ ਅਤੇ ਬਲੀਦਾਨ ਦਾ ਉਤਸ਼ਾਹ ਪੈਦਾ ਕੀਤਾ ਭਗਤੀ ਤੋਂ ਬਿਨਾ ਸ਼ਕਤੀ ਨਹੀ ਰਹਿੰਦੀ, ਜੇ ਰਹੇ ਤਾਂ ਖਤਰਨਾਕ ਹੁੰਦੀ ਹੈ। ਗਿਆਨੀ ਗਿਆਨ ਸਿੰਘ ਜੀ ਦਾ ਇਹ ਆਖਣਾ ਕਿ —

ਚੋਰੀ ਯਾਰੀ ਤੈ ਸ਼ਰਾਬ ਫੀਮ ਭੰਗ ਰੰਗ<br>ਨਾਨਾ ਤਜਵਾਏ ਲਾਖੋ ਹੀ ਬਨਾਇ ਸਿੰਘ ਸਾਰਿਓ।

ਇਸਤ੍ਰੀ ਪੁਰਖਾਂ ਨੂੰ ਤਬਾਹ ਕਰਨ ਵਾਲੀਆਂ ਇਹ ਬੁਰਾਈਆਂ 'ਚੋਰੀ ਕਰਨ ਦੀ ਆਦਤ ਯਾਰੀ (ਵਿਭਚਾਰੀ) ਸ਼ਰਾਬ ਅਫੀਮ ਤੇ ਭੰਗ ਇਸਤੋਂ ਅਗੇ ਰੰਗ ਰਲੀਆਂ ਤਮਾਸ਼ਿਆਂ ਵਿਚ ਸ਼ਾਮਲ ਹੋਣਾ।''

ਕੁਝ ਗੁਰ ਸਿਖ ਤੋਂ ਬਿਨਾਂ ਸਾਰੇ ਸਰਦਾਰ ਰਾਜੇ ਤੇ ਸੈਨਿਕ ਆਪ ਇਹਨਾਂ ਬੁਰਾਈਆਂ ਦਾ ਸ਼ਿਕਾਰ ਹੋ ਚੁਕੇ ਸਨ। ਉਨਾਂ ਦੀ ਹਾਜਰੀ ਜਨਤਾ ਨੂੰ ਭੈ ਭੀਤ ਕਰਨ ਵਾਲੀ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲਾਂ ਇਹਨਾਂ ਬੁਰਿਆਈਆਂ ਵਲ ਧਿਆਨ ਦਿਤਾ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਪਿਛੋਂ ਸਤਿਗੁਰੂ ਹਰੀ ਸਿੰਘ ਜ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਸਾਰੇ ਨਾਮਧਾਰੀਆਂ ਨੂੰ ਇਨਾਂ ਚੰਦਰੀਆਂ ਬੁਰਿਆਈਆਂ ਤੋਂ ਬਚਾਈ ਰਖਦੇ ਅਤੇ ਬਚਾਈ ਆ ਰਹੇ ਹਨ। ਜਿਸਦੇ ਫਲ ਸਰੂਪ ... ਇਹ ਲਹਿਰ ਅਮਰ ਹੈ।

ਆਤਮਿਕ ਅਤੇ ਸਰੀਰਕ ਅਵਸਥਾ ਠੀਕ ਕਰਨ ਪਿਛੋਂ ਸਤਿਗੁਰੂ ਰਾਮ ਸਿੰਘ ਜੀ ਨੇ ਰਾਜਸੀ ਕ੍ਰਾਂਤੀ ਦਾ ਉਪਦੇਸ਼ ਦਿੰਦਿਆਂ ਬਚਨ ਕੀਤਾ—

—ਜਿਸ ਬਿਦੇਸੀ ਸਰਕਾਰ ਨੂੰ ਸੁਤੰਤਰਤਾ ਦਾ ਦੁਸ਼ਮਨ ਸਮਝੋ, ਉਸਦਾ ਪੂਰਨ ਬਾਈਕਾਟ ਕਰੋ। ਉਸਦੇ ਰਾਜ ਕਾਲ ਵਿਚ ਵਿਖਾਵੇ ਦੀਆਂ ਕਾਇਮ ਕੀਤੀਆਂ ਸਹੂਲਤਾਂ ਦਿਤੇ ਲਾਲਚਾਂ ਅਤੇ ਦਿਖਾਏ ਗਏ ਸਬਜ ਬਾਗਾਂ ਵਲ ਬਿਲਕੁਲ ਧਿਆਨ ਨਾ ਦਿਓ। ਇਹ ਸਭ ਕੁਝ ਜ਼ਹਿਰ ਦੀਆਂ ਗੋਲੀਆਂ ਉਤੇ ਖੰਡ ਦਾ ਪੜਦਾ ਚੜਿਆ ਜਾਣੋ।

—ਸੁਤੰਤ੍ਰਤਾ ਪ੍ਰਾਪਤੀ ਦੇ ਸੰਘਰਸ਼ ਵਿਚ ਸ਼ਾਮਿਲ ਹੋਕੇ ਅਪਣਾ ਸਭ ਕੁਝ ਦਾਅ ਤੇ ਲਾ ਦਿਓ। ਤਨ ਮਨ ਤੇ ਧਨ ਦੇ ਸੁਖ ਸੁਤੰਤ੍ਰਤਾ ਦੇ ਹਵਾਲੇ ਕਰੋ।

—ਜਾਨ ਜਾਂ ਸੁਖ ਬਚਾਉਣ ਵਾਸਤੇ ਕਦੀ ਵੈਰੀ ਦੀ ਈਨ ਨ ਮੰਨੋਂ ਤੇ ਬਿਨਾਂ ਅਕਾਲ ਪੁਰਖ, ਸਤਿਗੁਰੂ ਦੇ ਹੋਰ ਕਿਸੇ ਅਗੇ ਸਿਰ ਨ ਝੁਕਾਵੋ।

—ਮਾਨਵਤਾ ਤੇ ਸੁਤੰਤ੍ਰਤਾ ਦੇ ਸਾਂਝੇ ਵੈਰੀ ਖਤਮ ਕਰਨ ਲਈ ਦੂਸਰਿਆਂ ਨਾਲ ਸਾਂਝ ਕਾਇਮ ਕਰੋ। ਏਕਤਾ ਤੇ ਪ੍ਰੇਮ ਭਾਵਨਾ ਇਕ ਮਹਾਨ ਸ਼ਕਤੀ ਹੈ।

ਸਤਿਗੁਰੂ ਰਾਮ ਸਿੰਘ ਜੀ ਦੇ ਬਖਸ਼ੇ ਹੋਏ ਇਹ ਜੀਵਨ ਤੇ ਕ੍ਰਾਂਤੀ ਕਾਰੀ ਸਿਧਾਂਤ ਵਿਸ਼ਵ ਵਾਸਤੇ ਅਮਰ ਹਨ। *

'ਸਤਿਜੁਗ' ਦਾ 'ਪ੍ਰਦੇਸ ਗਵਨ ਸ਼ਤਾਬਦੀ ਅੰਕ' —੭੫

# ਸਤਿਗੁਰੂ ਰਾਮ ਸਿੰਘ ਤੇ ਭਾਰਤ ਦੀ ਬਦਲ ਰਹੀ ਨੁਹਾਰ



ਵਲੋਂ—ਸੰਤ ਦਿਆਲ ਸਿੰਘ ਜੀ ਆਜ਼ਾਦ ਐਡੀਟਰ
ਭੋਲਾ ਗਰੀਬ,, ਸਰਸਾ''

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੀਨ ਦੁਨੀਆਂ ਦੇ ਵਾਲੀ ਨੇ ਸਤਿਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਨਕਲਾਬੀ ਸਤਿਗੁਰਾਂ ਦੀ ਪੈਰਵੀ ਕਰਦਿਆਂ ਹੋਇਆਂ ਅੰਗ੍ਰੇਜ਼ ਹੁਕਮ ਰਾਨ ਦੀ ਗੁਲਾਮੀ ਵਿਚੋਂ ਮੁਲਕ ਨੂੰ ਕਢਣ ਦੀ ਖਾਤਰ ਐਸੀ ਰਾਜ ਨੀਤਕ ਲਹਿਰ ਲਚਾਈ ਕਿ ਸਮਾ ਪਾਕੇ ਭਾਰਤ ਦੀ ਜੰਨਤਾ ਅੰਗ੍ਰੇਜ ਮਹਾਰਾਜ ਨੂੰ ਦੇਸ ਵਿਚੋਂ ਕਢਣ ਲਈ ਤਿਆਰ ਹੋ ਗਈ। ਅੰਗ੍ਰਜ ਦਾ ਰਾਜ ਖਤਮ ਕਰਨ ਵਾਸਤੇ ਸਤਿਗੁਰ ਸਭ ਤੋਂ ਪਹਿਲਾਂ ਅਹਿੰਸਕ ਢੰਗ ਨਾਲ ਨਾ ਮਿਲਵਰਤਨ ਦੀ ਲਹਿਰ ਚਲਾਈ। ਸਕੂਲਾਂ, ਕਾਲਜਾਂ ਅਤੇ ਅਦਾਲਤਾਂ ਦਾ ਬਾਈਕਾਟ ਕਰਕੇ ਸੁਦੇਸੀ ਚੀਜਾਂ ਤੇ ਕਪੜੇ ਆਦਿ ਦੀ ਵਰਤੋਂ ਕਰਨ ਦਾ ਬੜੇ ਜ਼ੋਰ ਨਾਲ ਪ੍ਰਚਾਰ ਕੀਤਾ।

ਇਹ ਇਕ ਵਖਰੀ ਗਲ ਹੈ ਕਿ ਜਦੋਂ ਸਤਿਗੁਰਾਂ ਨੇ ਅੰਗ੍ਰਜ ਦੀ ਹਕੂਮਤ ਦੇ ਖਿਲਾਫ ਅਵਾਜ ਉਠਾਈ ਸੀ, ਉਸ ਵਕਤ ਭਾਰਤ ਦੇ ਬਹੁਤੇ ਲੋਕ ਅੰਗ੍ਰਜ ਜੀ ਚਾਪਲੂਸੀ ਵਿਚ ਆ ਚੁਕੇ ਸਨ, ਜਿਸ ਕਰਕੇ ਆਮ ਲੋਕ ਸਤਿਗੁਰਾਂ ਦੀ ਇਨਕਲਾਬੀ ਆਵਾਜ ਦੀ ਆਵਾਜ਼ ਨੂੰ ਚੰਗੀ ਤਰਾਂ ਸੁਣ ਸਕੇ। ਜਿਸਦੀ ਵਜਾ ਨਾਲ ਸਤਿਗੁਰਾਂ ਵਲੋਂ ਜਾਰੀ ਕੀਤੀ ਅਜ਼ਾਦੀ ਦੀ ਨਿਰਾਲੀ ਜੰਗ ਕੁਝ ਲੰਮੇਰੀ ਹੋ ਗਈ। ਭਾਵੇਂ ਸਤਿਗੁਰੂ ਰਾਮ ਸਿੰਘ ਜੀ ਦੇ ਅਰੰਭ ਕੀਤੀ ਅਜਾਦੀ ਦੇ ਸੰਘਰਸ਼ ਦੇ ਕਾਰਨ ਜ਼ਲਾਵਤਨ ਵੀ ਹੋ ਗਏ। ਪਰ ਬਾਦ ਵਿਚ ਸਤਿਗੁਰੂ ਹਰੀ ਸਿੰਘ ਜੀ ਦੀ ਛਤ੍ਰ ਛਾਇਆ ਹੇਠ ਨਾਮਧਾਰੀ ਸਿੰਘ ਨਾ ਮਿਲਵਰਤਨ ਵਾਲੇ ਅਸੂਲਾਂ ਦੀ ਪਾਲਨਾਂ ਬਦਸਤੂਰ ਪੂਰੀ ਤਰਾਂ ਕਰਦੇ ਰਹੇ।

ਸਮਾ ਪਾਕੇ ਉਹਨਾਂ ਮੰਗਾਂ ਨੂੰ ਸੰਨ ੧੯੮੫ ਵਿਚ ਦਾਦਾ ਭਾਈ ਨਾਰੋ ਆਦਿਕ ਲੀਡਰਾਂ ਨੇ

ਆ ਨਾਉਂਦਿਆਂ ਕਾਂਗ੍ਰਸ ਨਾਮ ਦੀ ਇਕ ਸੰਸਥਾ ਕਾਇਮ ਕੀਤੀ। ਪਰ ਉਸ ਵਕਤ ਕਾਂਗ੍ਰਸ ਦੇ ਇਹ ਲੀਡਰ ਬੜੀ ਦਬੀ ਜ਼ਬਾਨ ਨਾਲ ਅੰਗ੍ਰੇਜ਼ ਪਾਸੋ ਅਜ਼ਾਦੀ ਵਾਲੀਆਂ ਮੰਗਾਂ ਮੰਗਦੇ ਸਨ। ਜਿਹਨਾਂ ਦੀ ਕੋਈ ਖਾਸ ਸੁਣਵਾਈ ਨਹੀ ਸੀ ਹੁੰਦੀ। ਏਸੇ ਸਿਲਸਿਲੇ ਵਿਚ ਸੰਨ ੧੯੧੯ ਨੂੰ ਜਲਿਆ ਵਾਲੇ ਬਾਗ ਅੰਮ੍ਰਿਤਸਰ ਇਹਨਾਂ ਅਜ਼ਾਦੀ ਦੀਆਂ ਮੰਗਾਂ ਮੰਗਣ ਵਾਲਿਆਂ ਦਾ ਇਕ ਬੜਾ ਵਡਾ ਇਕਠ ਹੋਇਆ। ਜਿਸਨੂੰ ਨਾ ਬ੍ਰਦਾਸ਼ਤ ਕਰਦਿਆਂ ਜ਼ਾਲਮ ਉਡਵਾਇਰ ਨੇ ਜਲਸਾ ਵੇਖਣ ਆਇਆ ਲੋਕਾਂ ਤੇ ਗੋਲੀਆਂ ਚਲਾਕੇ ਉਨਾਂ ਨੂੰ ਦਾਣਿਆਂ ਵਾਂਗ ਭੁਨਿਆਂ ਗਿਆ। ਏਸੇ ਉਡਵਾਇਰ ਨੂੰ ਵੀ ਸਮਾਂ ਪਾਕੇ ਵਰਤਮਾਨ ਸਮੇ ਦੇ ਸ਼ਹੀਦੇ ਆਜ਼ਿਮ ਸ੍ਰ. ਉਧਮ ਸਿੰਘ ਨੇ ੨੧ ਸਾਲਾਂ ਬਾਦ ਲੰਡਨ ਜਾਕੇ ਕੌਂਸਲ ਦੇ ਭਰੇ ਇਜਲਾਸ ਵਿਚ ਉਸਨੂੰ ਗੋਲੀ ਮਾਰਕੇ ਮਾਰਿਆ। ਅਤੇ ਜਲਿਆਂ ਵਾਲੇ ਬਾਗ ਵਿਚ ਕੀਤੇ ਜ਼ੁਲਮ ਦਾ ਬਦਲਾ ਲਿਆ।

ਉਸਦਾ ਮਤਬਲ ਸੀ ਕਿ ਹਿੰਦੁਸਤਾਨੀਆਂ ਨੂੰ ਐਸੀ ਮਾਰਨੀ ਮਾਰੋ। ਕਿ ਇਹ ਮੁੜਕੇ ਉਠ ਹੀ ਨ ਸਕਣ। ਕਿਉਂਕਿ ਇਸਤਰਾਂ ਵੰਡਾਰੇ ਦੇ ਹੋਣ ਨਾਲ ਇਹੋ ਲੋਕ ਆਪੋ ਵਿਚ ਜਦ ਲੜਕੇ ਮਰਨ ਲਗਣਗੇ ਤਾਂ ਫਿਰ ਸਾਨੂੰ ਇਹਨਾਂ ਨੂੰ ਰਾਜ ਦੇ ਨਾ ਕਾਬਿਲ ਆਖਣ ਅਤ ਇਹਨਾਂ ਤੇ ਕਬਜਾ ਕਰਨ ਦਾ ਮੌਕਾ ਚੰਗਾ ਮਿਲ ਜਾਵੇਗਾ। ਸਚ ਮੁਚ ਏਸ ਵੰਡਾਰੇ ਕਾਰਨ ਜੋ ਲੁਟ ਖਸੁਟ ਤੇ ਮਾਰ ਧਾੜ ਅਖੰਡ ਭਾਰਤ ਦੇ ਲੋਕਾਂ ਦੀ ਹਿੰਦੁਸਤਾਨ ਤੇ ਪਾਕ ਸਤਾਨ ਦੇ ਨਾਮ ਹੇਠਾਂ ਹੋਈ ਉਹ ਲਿਖਣ ਦੀ ਤਾਕਤ ਤੋਂ ਬਾਹਰ ਦੀ ਗਲ ਹੈ। ਫਿਰਕਾ ਪ੍ਰਸਤੀ ਦੇ ਭੂਤ ਨੇ ਦੋਹਾਂ ਪਾਸਿਆ ਵਲ ਲਖਾਂ ਲੋਕਾਂ ਨੂੰ ਪਾਗਲ ਬਣਾ ਦਿਤਾ ਜਿਸਦੇ ਕਾਰਨ ਲਖਾਂ ਬੇਗੁ ਨਾਹ ਲੋਕ ਅਕਾਰਨ ਹੀ ਮੌਤ ਦੀ ਨੀਂਦ ਵਿਚ ਸੌਂ ਗਏ। ਅਰਬਾਂ ਖਰਬਾਂ ਦੀ ਜਾਇਦਾਤ ਏਧਰ ਓਧਰ ਬਰਬਾਦ ਹੋਈ।

ਹੋ ਸਕਦਾ ਸੀ ਵੰਡਾਰੇ ਸਮੇ ਭਾਰਤ ਦੇ ਸਚੇ ਸਪੁਤ੍ਰ ਸੁਭਾਸ਼ ਚੰਦਰ ਬੋਸ ਜਿਹੇ ਬਹਾਦਰ ਆਦਮੀ ਹੁੰਦੇ ਤੇ ਉਸ ਵਕਤ ਇਸਤਰਾਂ ਦੀ ਵੰਡ ਨ ਹੋਣ ਦਿੰਦੇ ਪਰ ਕੁਦਰਤ ਨੂੰ ਏਵੇਂ ਹੀ ਮਨਜ਼ੂਰ ਸੀ, ਉਹ ਇਸ ਵੰਡਾਰੇ ਤੋਂ ਪਹਿਲਾਂ ਹੀ ਕਿਸੇ ਅਗਿਆਤ ਵਾਸ ਅਵਸਥਾ ਵਿਚ ਰਹਿਣ ਲਈ ਮਜਬੂਰ ਹੋ ਗਏ।

ਵੰਡਾਰੇ ਤੋਂ ਬਾਦ ਭਾਰਤ ਦੀ ਵਾਗ ਡੋਰ ਮਹਾਨ ਦੇਸ਼ ਭਗਤ ਪੰਡਤ ਜਵਾਹਰ ਲਾਲ ਨਹਿਰੂ ਤੇ ਉਨਾਂ ਦੇ ਸਾਥੀ ਸ੍ਰੀ ਵਲਭ ਭਾਈ ਪਟੇਲ ਜਿਹੇ ਸੁਚਜੇ ਲੀਡਰਾਂ ਦੇ ਹਥਾਂ ਵਿਚ ਆਈ, ਇਹਨਾਂ ਨੇ ਉਸ ਬਰਬਾਦੀ ਵਾਲੇ ਸਮੇ ਤੇ ਬੜੀ ਯੋਗਤਾ ਨਾਲ ਕਾਬੂ ਪਾਇਆ,ਤੇ ਜਿਥੇ ਵੰਡੇ ਹੋਏ ਭਾਰਤ ਦੀ ਆਮ ਜਨਤਾ ਨੂੰ ਮੁੜ ਵਸਾਉਣ ਦੇ ਅਨੇਕਾਂ ਜਤਨ ਕੀਤੇ ਓਥੇ ਭਾਰਤ ਵਿਚ ਵਸਦੇ ਕੋਈ ੬੦੦ ਦੇ ਕ੍ਰੀਬ ਰਾਜਿਆਂ ਮਹਾਰਾਜਿਆਂ ਤੇ ਭੀ ਚੰਗਾ ਕੰਟ ਰੋਲ ਕੀਤਾ। ਜਿਸ ਕਰਕੇ ਇਹ ਰਾਜੇ ਲੋਕ ਸਾਰੇ ਭਾਰਤੀ ਲੋਕ ਤੰਤ੍ਰੀ ਰਾਜ ਹੇਠਾਂ ਆ ਗਏ

ਭਾਰਤੀ ਹੁਕਮਰਾਨ ਲੀਡਰ ਸ਼ਿਪ ਦੀਆਂ ਅਜਿਹੀਆਂ ਸਿਆਣਪਾਂ ਵੇਖਕੇ ਵਡਾ ਨੀਤੀ ਵਾਨ ਅੰਗ੍ਰੇਜ਼ ਵੀ ਹੈਰਾਨ ਰਹਿ ਗਿਆ। ਤੇ ਜੋ ਆਸਾਂ ਉਸਨੇ ਭਾਰਤ ਨੂੰ ਵੰਡਣ ਸਮੇ ਲਾਈਆਂ ਸਨ ਉਨਾਂ ਤੇ ਪਾਣੀ ਫਿਰ ਗਿਆ। ਉਹ ਲੋਕ ਜਿਹੜੇ ਅੰਗ ਰੇਜ਼ੀ ਰਾਜ ਦੇ ਵਕਤ ਵਡੇ ਵਡੇ ਤੁਰਰੇ ਛਡਕੇ ਕੋਟ ਪਤਲੂਨਾਂ ਪਾਕੇ ਪਾਕੇ ਭਾਰਤੀ ਲੋਕਾਂ ਤੇ ਅੰਗ੍ਰੇਜ਼ੀ ਤਰਜ਼ ਦੀਆਂ ਹਕੂਮਤਾਂ ਕਰਦੇ ਹੁੰਦੇ ਸਨ ਉਹ ਖਦਰ ਦੇ ਬੰਦ ਕੋਟ ਤੇ ਚੂੜੀਦਾਰ ਪਜਾਮੇ ਪਾਕੇ ਤੇ ਸਿਰਾਂ ਉਤੇ ਖਦਰ ਦੀਆਂ ਟੋਪੀਆਂ ਧਰਕੇ ਆਮ ਲੋਕਾਂ ਸਾਮਣੇ ਸੇਵਕਾਂ ਦੇ ਰੂਪ ਵਿਚ ਬਣਕੇ ਆ ਗਏ ਭਾਵੇਂ ਕਈਆਂ ਨੇ ਇਸ ਪੁਸ਼ਾਕ ਬਦਲੀ ਤੋਂ ਕਈ ਤਰਾਂ ਦੇ ਨਜਾਇਜ ਫਾਇਦੇ ਵੀ ਉਠਾਏ ਪਰ ਹੁਣ ਇਹਨਾਂ ਲੋਕਾਂ ਦੀ ਜੁਰਅਤ ਨਹੀ ਸੀ ਰਹੀ,ਕਿ ਉਹ ਮੁੜ ਅੰਗ੍ਰੇਜ਼ਾਂ ਵਾਲੇ ਰੂਪ ਵਿਚ ਲੋਕਾਂ ਦੇ ਸਾਮਣੇ ਔਣ।

ਵੈਸੇ ਜਿਹੜੇ ਲੋਕ ੧੫ ਅਗਸਤ ੧੯੪੭ ਨੂੰ ਰਾਤ ਦੇ ਬਾਰਾਂ ਵਜੇ ਤੋਂ ਬਾਦ ਅਪਣਾ ਐਡਰੈਸ

ਬਦਲਕ ਸੰਸਥਾਵਾਂ ਜਾਂ ਆਮ ਲੋਕਾਂ ਦੇ ਆਹੇ ਆਬੇ ਉਨ੍ਹਾਂ ਨੇ ਬਲੈਕ ਤੇ ਧੋਖਾ ਧੋੜੀ ਦੇ ਧੰਧੇ ਨੂੰ ਪਹਿਲੇ ਨਾਲੋਂ ਵੀ ਬਹੁਤਾ ਕੀਤਾ, ਤੇ ਸਗੋਂ ਇਹਨਾਂ ਲੋਕਾਂ ਨੇ ਦੇਸ਼ ਭਗਤਾਂ ਨਾਲੋਂ ਅਗੇ ਹੋਕੇ ਹਰ ਪਰਕਾਰ ਦੇ ਪ੍ਰਬੰਧਾਂ ਵਿਚ ਬਹੁਤੀ ਪੈਰ ਜਮਾਈ ਕਰਕੇ ਜੰਨਤਾ ਦੀਆਂ ਅਖਾਂ ਵਿਚ ਘਟਾ ਪਾਇਆ ਤੇ ਸਰਕਾਰ ਪਾਸੋਂ ਅਨੇਕਾਂ ਉਹ ਕੰਮ ਕਰਵਾਏ ਜਿਨਾਂ ਨਾਲ ਭਾਰਤੀ ਸਰਕਾਰ ਬਦਨਾਮ ਵੀ ਹੋਈ।

ਪਰ ਫਿਰ ਵੀ ਉਪਰਲੀ ਹਾਈ ਕਮਾਨ ਦੇ ਚੰਗਾ ਹੋਣ ਸਦਕਾ ਇਹਨਾਂ ਲੋਕਾਂ ਦੀਆਂ ਦੇਸ਼–ਧਰੋਹੀ ਚਾਲਾਂ ਪੂਰੀਆਂ ਨਾ ਹੋਈਆਂ। ਸਗੋਂ ਸਮਾਂ ਪਾਕੇ ਹੁਣ ਜਦ ਭਾਰਤ ਦੇ ਲੋਕਤੰਤ੍ਰੀ ਰਾਜ ਦੀ ਵਾਗ ਡੋਰ ਗਰੀਬ ਲੋਕਾਂ ਦੇ ਹਿਤੂ ਸ੍ਰੀ ਵੀ. ਵੀ. ਗਿਰੀ (ਰਾਸ਼ਟਰ ਪਤੀ) ਅਰ ਸ੍ਰੀ ਮਤੀ ਇੰਦਰਾ ਗਾਂਧੀ ਜੀ (ਪ੍ਰਧਾਨ ਮੰਤ੍ਰੀ) ਅਰ ਉਨਾਂ ਦੇ ਕੇਂਦਰ ਮੰਤ੍ਰੀ ਮੰਡਲ ਦੇ ਹਥ ਵਿਚ ਹੈ ਤਾਂ ਬਹੁਤ ਸਾਰੀਆਂ ਉਹ ਰਿਵਾਇਤਾਂ ਜਿਹਨਾਂ ਦਾ ਮੁਢ ਸ਼ਹਿਨ ਸ਼ਾਹ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਵਕਤ ਵਿਚ ਬੰਨਿਆਂ ਸੀ, ਪੂਰੀਆਂ ਹੁੰਦੀਆਂ ਨਜਰ ਔਂਦੀਆਂ ਹਨ। ਅਜ ਭਾਰਤੀ ਜਨਤਾ ਦੀ ਸਮਾਨਤਾ ਅਤੇ ਪੱਧਰੇ ਜੀਵਨ ਦਾ ਮਸਲਾ ਸਰਕਾਰ ਦੇ ਧਿਆਨ ਗੋਚਰਾ ਹੈ। ਕਾਂਗਰਸ ਵਿਚੋਂ ਉਹ ਪਾਰਟੀ ਜੋ ਸਰਮਾਏ ਦਾਰੀ ਦੇ ਗੇੜ ਵਿਚੋਂ ਬਾਹਰ ਨਿਕਲਣ ਤੋਂ ਗਰੇਜ਼ ਕਰਦੀ ਸੀ ਪ੍ਰਧਾਨ ਮੰਤ੍ਰੀ ਨੇ ਦੇਸ਼ ਹਿਤਾਂ ਨੂੰ ਪਾਲਣ ਵਾਸਤੇ ਉਸਨੂੰ ਇਕ ਨੁਕਰੇ ਲਾ ਦਿਤਾ ਹੈ। ਤੇ ਸਗੋਂ ਬਾਕੀ ਅਗਾਂਹ ਵਧੂ ਆਪੋਜੀਸ਼ਨ ਪਾਰਟੀਆਂ ਨੂੰ ਨਾਲ ਲੈ ਕੇ ਭਾਰਤ ਨੂੰ ਸਮਾਜ ਵਾਦ ਦੇ ਰਾਹ ਵਲ ਲਿਜਾ ਰਹੀ ਹੈ।

ਏਥੇ ਹੀ ਬਸ ਨਹੀਂ ਬੀਤੇ ਸਾਲ ਵਿਚ ਸ੍ਰੀ ਮਤੀ ਇੰਦ੍ਰਾ ਨੇ ਭਾਰਤ ਦੀ ਪੁਰਾਤਨ ਸਭਤਾ ਕਿ ਗਰੀਬ ਗਵਾਂਢੀ ਦੇ ਦੁਖ ਵਿਚ ਆਪਣੇ ਆਪ ਨੂੰ ਸੰਕਟ ਵਿਚ ਉਵੇਂ ਪਾ ਲੈਣਾ, ਜਿਵੇਂ ਕਿਤੇ ਹਾਤਮ ਤਾਈ ਕਰਦਾ ਹੁੰਦਾ ਸੀ, ਅਨੁਸਾਰ ਦੁਨੀਆਂ ਸਾਹਮਣੇ ਇਕ ਉਹ ਮਿਸਾਲ ਕਾਇਮ ਕੀਤੀ ਹੈ ਜਿਸਦਾ ਸਬੂਤ ਅਜ ਕਿਸੇ ਵਡੇ ਤੋਂ ਵਡੇ ਮੁਲਕ ਵਿਚੋਂ ਨਹੀਂ ਮਿਲ ਸਕਦਾ। ਅਜ ਪੂਰਬੀ ਬੰਗਾਲ ਦੇ ਕ੍ਰੋੜਾਂ ਦੁਖੀ ਲੋਕਾਂ ਦੀ ਸੰਭਾਲ ਵਾਸਤੇ ਜਿਸਨੇ ਅਰਬਾਂ ਰੁਪਿਆ ਦਾ ਨੁਕਸਾਨ ਤੇ ਹਜ਼ਾਰਾਂ ਜਾਨਾਂ ਤਕ ਵਾਰਕੇ ਉਨ੍ਹਾਂ ਨੂੰ ਆਪਣੇ ਦੇਸ਼ ਵਿਚ ਸੁਤੰਤ੍ਰ ਕਰਵਾਕੇ ਅਪਣੀ ਨਿਸ਼ਕਾਮਤਾ ਦਾ ਜੋ ਸਬੂਤ ਦੁਨੀਆਂ ਵਿਚ ਪੇਸ਼ ਕੀਤਾ ਹੈ। ਬਿਲ ਕੁਲ ਉਹ ਆਦਰਸ਼ ਤੇ ਸਭਿਅਤਾ ਸੀ, ਜਿਸ ਵਾਸਤੇ ਗੁਰੂ ਨਾਨਕ ਨੇ ਅਵਤਾਰ ਧਾਰਿਆ, ਗੁਰੂ ਗੋਬਿੰਦ ਸਿੰਘ ਜੀ ਨੇ ਜੰਗ ਕੀਤੇ। ਅਰ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਵਿਚ ਆਜ਼ਾਦੀ ਦਾ ਬਿਗਲ ਵਜਾਇਆ ਸੀ। ਭਾਵੇਂ ਆਮ ਲੋਕ ਇੰਦ੍ਰਾ ਸਰਕਾਰ ਦੀ ਨੀਤੀ ਨੂੰ ਬਿਲਕੁਲ ਨੇੜੇ ਦੀਸਦੇ ਹਨ ਪਰ ਇੰਞ ਸੋਚਣਾ ਅਪਣੇ ਪਿਛੋਕੜ ਦੀਆ ਰਵਾਇਤਾਂ ਨ ਲ ਬੇਇਨਸਾਫੀ ਕਰਨ ਦੇ ਬਰਾਬਰ ਹੈ। ਜਦ ਕਿ ਸਾਡੀ ਪਰਧਾਨ ਮੰਤ੍ਰੀ ਅਪਣੇ ਹਰ ਭਾਸ਼ਨ ਵਿਚ ਬੜੇ ਫਖਰ ਨਾਲ ਇਹ ਆਖਦੀ ਹੈ ਕਿ ਮੈਂ ਜੋ ਕੁਝ ਵੀ ਕਰ ਰਹੀ ਹਾਂ ਜਾਂ ਕਰਨਾ ਚਹੁੰਦੀ ਹਾਂ,

ਇਹ ਸਭ ਕੁਝ ਤਾਰਤ ਦੀ ਪ੍ਰੰਪਰਾ ਦੇ ਮੁਤਾਬਿਕ ਹੈ ਕਿਉਂਕਿ ਭਾਰਤ ਕਦੇ ਇਕ ਮਹਾਨ ਦੇਸ਼ ਹੋਇਆ ਕਰਦਾ ਸੀ, ਜਿਸਨੂੰ ਸਮੇ ਸਮੇ ਸਾਮ ਰਾਜੀ ਹਕੂਮਤਾਂ ਨੇ ਆਣਕੇ ਬੜਾ ਜ਼ਲੀਲ ਬਣਾ ਦਿਤਾ ਸੀ।

ਅਜ ਜਦ ਮੈਂ ਆਪਣੇ ਪ੍ਰਧਾਨ ਮੰਤ੍ਰੀ ਦੇ ਵਿਚਾਰਾਂ ਵਿਚ ਇਹ ਸਮਾਜ ਵਾਦੀ ਕਿਰਨਾਂ ਦਾ ਪਸਾਰਾ ਤੇ ਦੁਨੀਆਂ ਦੀ ਬਦਲੀ ਹੋਈ ਨੁਹਾਰ ਵੇਖਦਾ ਹਾਂ। ਤਾਂ ਮੇਰੇ ਸਾਹਮਣੇ ਉਹ ਸਾਰੇ ਆਦਰਸ਼ ਮੂਰਤੀਮਾਨ ਹੋ ਜਾਂਦੇ ਹਨ, ਜਿਨਾਂ ਨੂੰ ਸ੍ਰੀ ਗੁਰੂ ਨਾਨਕ ਉਲੀਕਿਆ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਭਾਵ ਸ਼ਾਲੀ ਬਣਾਇਆ, ਅਰ ਫਿਰ ਸਤਿਗੁਰੂ ਰਾਮ ਸਿੰਘ ਨੇ ਸਪਸ਼ਟ ਰੂਪ ਵਿਚ ਆਮ ਲੋਕਾਂ ਦੇ ਸਾਹਮਣੇ ਪੇਸ਼ ਕੀਤਾ ਸੀ।

# ਨਾਮਧਾਰੀਆਂ ਵਲੋਂ ਮਨਾਈ ਜਾ ਰਹੀ ਸ਼ਤਾਬਦੀ ਦਾ ਮੰਤਵ

ਜੋਗਾ ਸਿੰਘ ਕਲਰਕ ਏ.ਐਸ.ਸੀ.ਐਸ.ਡੀ

ਸੰਸਾਰ ਭਰ ਵਿਚ ਸ਼ਤਾਬਦੀਆਂ ਮਨਾਈਆਂ ਜਾਂਦੀਆਂ ਹਨ, ਹਰ ਸ਼ਤਾਬਦੀ ਮਨੌਣ ਦਾ ਮੰਤਵ ਵਖਰਾ ਵਖਰਾ ਹੁੰਦਾ ਹੈ। ਬੀਤੇ ੩-੪ ਸਾਲਾਂ ਵਿਚ ਸ੍ਰੀ ਗੁਰੂ ਨਾਨਕ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ੫੦੦ ਤੇ ੩੦੦ ਸਾਲਾ ਸ਼ਤਾਬਦੀਆਂ ਉਨ੍ਹਾਂ ਦੇ ਪ੍ਰਕਾਸ਼ ਉਤਸ਼ਵ ਸਮੇ ਮਨਾਈਆਂ ਗਈਆਂ ਹਨ। ਜਿਨ੍ਹਾਂ ਵਿਚ ਭਾਰਤ ਸਰਕਾਰ ਤੇ ਸਿਖਾਂ ਵਲੋਂ ਕਈ ਲਖਾਂ ਰੁ: ਖਰਚ ਕੀਤੇ ਗਏ ਹਨ ਪਰ ਇਤਨੇ ਖਰਚ ਤੇ ਹੋਰ ਕਈ ਕੁਝ ਹੋਣ ਦੇ ਬਾਵਜੂਦ ਸਿਖੀ ਮਿਸ਼ਨ ਨੇ ਅਮਲੀ ਪਰਚਾਰ ਦਾ ਮੰਤਵ ਥੋੜਾ ਜਿਨਾਂ ਵੀ ਪੂਰਾ ਹੋਇਆ ਵੇਖਣ ਵਿਚ ਨਹੀਂ ਆਇਆ। ਹੋਰ ਤੇ ਹੋਰ ਦੇਸਾ ਪ੍ਰਦੇਸਾਂ ਵਿਚ ਅਜ ਅਨ ਸਿਖ ਨੌ ਜਵਾਨ ਗੁਰੂ ਮਤ ਨੂੰ ਛਡਦੇ ਮਾਸ ਸ਼ਰਾਬ ਤੇ ਸਿਗਰਟ ਤੇ ਹੋਰ ਨਸ਼ਿਆਂ ਦੀ ਵਰਤੋਂ ਕਰਦੇ'ਕੇਸਾਂ ਦਾੜੀਆਂ ਦੀ ਬੇਅਦਬੀ ਕਰਵੌਂਦੇ ਚੋਰੀਆਂ ਯਾਰੀਆਂ ਤੇ ਹੋਰ ਬਦ ਇਖਲਾਕੀਆਂ ਕਰ ਰਹੇ ਹਨ। ਹੋ ਸਕਦਾ ਹੈ ਇਹ ਨਾਂ ਸ਼ਤਾਬਦੀਆਂ ਨੂੰ ਮਨੌਣ ਵਾਲਿਆਂ ਨੇ ਕੌਮ ਵਿਚ ਅਜਿਹੀ ਲੋੜ ਹੀ ਅਨੁਭਵ ਕੀਤੀ ਹੋਵੇ। ਕਿਉਂ ਕਿ ਇਸ ਵਕਤ ਬਹੁਤ ਸਾਰੇ ਪੜਿਆਂ ਲਿਖਿਆਂ ਨੌ ਜਵਾਨਾਂ ਦੀ ਵਿਚਾਰ ਧਾਰਾ ਵਿਚ ਉਪ੍ਰੋਕਤ ਅਸੂਲ ਕੋਈ ਥਾਂ ਨਹੀਂ ਰਖਦੇ।

ਅਜ ਨਾਮਧਾਰੀ ਪੰਥ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੀ ਪ੍ਰਦੇਸ਼ ਗਵਨ ਸ਼ਤਾਬਦੀ ਮਨੌਣ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੀ ਆਗਿਆ ਅਨੁਸਾਰ ਗੁਰਮਤ ਸਿਧਾਂਤ ਦੇ ਕਿਰਦਾਚਾਰਨੂੰ ਮੁਖ ਰਖਦਿਆਂ ਅਨੇਕਾਂ ਕਦਮ ਚੁਕੇ ਜਾ ਰਹੇ ਹਨ, ਇਸ ਸਾਲ ਦੀ ਯਾਦ ਵਿਚ ਤਕਰੀਬਨ ਦੋ ਸਾਲ ਪਹਿਲਾਂ ਤੋਂ ਹੀ ਸਭ ਨਾਮਧਾਰੀ ਮਾਈ ਭਾਈ ਬਾਲ ਬ੍ਰਿਧ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਸਤਿਗੁਰਾਂ ਦੇ ਹੁਕਮ ਮੁਤਾਬਿਕ ਗੁਰਬਾਣੀ ਦੇ ਸਵਾ ਲਖ ਪਾਠ ਕਰਨ ਵਿਚ ਲਗੇ ਹੋਏ ਹਨ। ਜਿਹੜਾ ਸਰੀਰ ਵੀ ਇਹ ਪਾਠ ਕਰਦਾ ਹੈ, ਗੁਰਬਾਣੀ ਦੇ ਅਦਬ ਨੂੰ ਮੁਖ ਰਖਦਿਆਂ ਅਸਨਾਨ ਪਾਠ ਤੇ ਹੋਰ ਕੁਝ ਮਰਜਾਦਾ ਨੂੰ ਧਾਰਨ ਕਰਨਾ ਵੀ ਉਸ ਲਈ ਮੁਝਾਵਿਕ ਹੀ ਹੈ। ਇਸਤਰਾਂ ਹੋਰ ਹਵਨ ਯਗ ਤੇ ਸਿਮਰਨ ਦੇ ਪ੍ਰਯੋਗ ਇਸੇ ਸ਼ਤਾਬਦੀ ਦੇ ਸਬੰਧ ਵਿਚ ਕੀਤੇ ਕਰਵਾਏ ਜਾ ਰਹੇ ਹਨ। ਹੋ ਸਕਦਾ ਹੈ ਕਿ ਇਸ ਸ਼ਤਾਬਦੀ ਸਮੇ ਨਾਮਧਾਰੀ ਸੰਗਤਾਂ ਬਾਕੀ ਸਿਖ ਸਜਨਾਂ ਵਾਂਗ ਬਹੁਤੀ ਮਾਇਆਂ ਨਾ ਖਰਚ ਕਰ ਸਕਣ। ਪਰ ਇਸਦੇ ਸਾਹਮਣੇ ਇਸ ਸ਼ਤਾਬਦੀ ਮਨੌਣ ਦੇ ਦੋ ਮੁਖ ਮੰਤਵ ਹਨ। ਜਿਨਾਂ ਵਿਚੋਂ ਇਕ ਤਾਂ ਸ੍ਰੀ ਸਤਿਗੁਰੂ ਰਾਮ

ਸਿੰਘ ਜੀ ਦੇ ਮਿਸ਼ਨ ਦਾ ਅਮਲੀ ਰੂਪ ਵਿਚ ਪ੍ਰਚਾਰ ਕਰਨਾ ਅਰ ਦੂਸਰਾ ਉਨ੍ਹਾਂ ਦੇ ਚਰਨਾਂ ਵਿਚ ਸਵਾ ਲਖ ਪਾਠ ਪੂਰੇ ਕਰਕੇ ਇਕ ਚਿਤ ਹੋਕੇ ਅਰਦਾਸ ਕਰਨੀ ਹੈ ਕਿ, ਪਾਤ-ਸ਼ਾਹ ਹੁਣ ਸੌ ਸਾਲ ਪੂਰਾ ਹੋ ਗਿਆ ਹੈ ਕ੍ਰਿਪਾ ਕਰਕੇ ਸਾਡੀ ਬੇਨਤੀ ਪ੍ਰਵਾਨ ਕਰੋ ਤੇ ਦੇਸ਼ ਵਿਚ ਦਰਸ਼ਨ ਦੇਵੋ।

ਏਹ ਦੋਵੇਂ ਮੰਤਵ ਅਜਿਹੇ ਹਨ ਜਿਨਾਂ ਦੁਆਰਾ ਕੌਮ ਵਿਚ ਨਾਮ ਬਾਣੀ ਤੇ ਗੁਰੂ ਮਤ ਰਹਿਤ ਮਰਯਾਦਾ ਨੂੰ ਵਧ ਤੋਂ ਵਧ ਵਧਣ ਫੂਲਣ ਦਾ ਮੌਕਾ ਮਿਲਿਆ ਹੈ ਅਰ ਅਜ ਹਜ਼ਾਰਾਂ ਸਿੰਘ ਸਿੰਘਣੀਆਂ ਬਚੇ ਤੇ ਬ੍ਰਿਧ ਹਥਾਂ ਵਿਚ ਮਾਲਾ ਫੜੀ ਨਾਮ ਬਾਣੀ ਦਾ ਸਿਮਰਨ (ਚਿਤਾ) ਕਰਦੇ ਹਨ ਅਜ ਦੇ ਮਾਦਾ ਪ੍ਰਸਤ ਜ਼ਮਾਨੇ ਵਿਚ ਕਿਸੇ ਅਜਿਹੇ ਪ੍ਰੋਗ੍ਰਾਮ ਨੂੰ ਚਾਲੂ ਰਖਨਾ ਕੋਈ ਆਸਾਨ ਨਹੀਂ ਅਰ ਨਾ ਹੀ ਇਹ ਕੰਮ ਸੈਂਕੜੇ ਜਾਂ ਹਜਰਾਂ ਅਰਬਾਂ ਰੁਪਿਆ ਨਾਲ ਹੀ ਕੀਤਾ ਕਰਵਾਇਆ ਜਾ ਸਕਦਾ ਹੈ। ਸਗੋਂ ਇਹ ਇਕ ਭਗਤੀ ਮਾਟਰਾ ਵੀ ਇਕ ਅਨੂਠੀ ਸਿਲਾ ਹੈ। ਜਿਸਨੂੰ ਨਾਮਧਾਰੀ ਪੰਥ ਬੜੇ ਉਤਸ਼ਾਹ ਤੇ ਭਾਵਨਾ ਨਾਲ ਵਰਤੋਂ ਵਿਚ ਲਿਆਕੇ ਇਸ ਸ਼ਤਾਬਦੀ ਦੀ ਮਣਹਤਾ ਬਣਾ ਰਿਹਾ ਹੈ।

ਦੂਸਰਾ ਸਤਿਗੁਰਾਂ ਅਗੇ ਦੇਸ਼ ਵਿਚ ਦਰਸ਼ਨ ਦੇਣ ਵਾਸਤੇ ਅਰਦਾਸ ਕਰਨ ਤੋਂ ਭਾਵ ਹੈ, ਕਿ ਸਾਹਿਬ ਸ੍ਰੀ ਗੁਰੂ ਤੇ ਸ੍ਰੀ ਦਸਮੇਸ਼ ਜੀ ਦੇ ਕਬਿਤ ਤੇ ਸਗੋਂ ਹੋਰ ਬਹੁਤ ਸਾਰੇ ਤ੍ਰਿਕਾਲ ਦਰਸੀ ਮਹਾਂ ਪੁਰਸ਼ਾਂ ਦੇ ਉਚਾਰਨ ਕੀਤੇ ਭਵਿਖਤ ਵਾਕਾਂ ਅਨੁਸਾਰ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦੇਸ਼ ਵਿਚ ਦਰਸ਼ਨ ਦੇਣ ਨਾਲ ਸਾਰੇ ਭਾਰਤ ਵਿਚ ਰਾਮ ਰਾਜ ਦੀ ਸਥਿਤੀ ਹੋਵੇਗੀ ਗਊ ਤੇ ਗਰੀਬ ਦੇ ਸਾਰੇ ਦੁਖ ਦੂਰ ਹੋਣਗੇ। ਚੋਰੀ, ਯਾਰੀ, ਬਦਅਮਨੀ, ਬਦਇਖਲਾਕੀ, ਹਿੰਸਾ ਖਤਮ ਹੋਵੇਗੀ, ਧਰਮਾ, ਕਰਮਾ, ਦੀ ਪ੍ਰਗਤੀ ਹੋਵੇਗੀ। ਸਾਰੇ ਜੰਗੀ ਸਸਤ੍ਰ ਸਮੁੰਦਰਾਂ ਵਿਚ ਸੁਟੇ ਜਾਣਗੇ ਰਾਜਾ ਰੰਕ ਇਕ ਪਧਰ ਤੇ ਅਪਣਾ ਜੀਵਨ ਬਿਤੀਤ ਕਰਨਗੇ ਕੋਈ ਦੁਖੀਆ ਰਹੇਗਾ ਹੀ ਨਹੀਂ।

ਇਤ ਆਦਿਕ ਸੁਖ ਤੇ ਸ਼ਾਂਤੀ ਦੇ ਆਦਰਸ਼ਾਂ ਨੂੰ ਲੈਕੇ ਹਰ ਨਾਮਧਾਰੀ ਜੋ ਨਿਰੰ-ਤਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰ-ਸ਼ਨ ਵਾਸਤੇ ਜਪ ਤਪ ਭਜਨ ਤੇ ਬਾਣੀ ਦੇ ਪਾਠ ਕਰਦਾ ਹੈ, ਉਸ ਵਿਚ ਸਾਰੇ ਸੰਸਾਰ ਤੇ ਹਰ ਜੀਵ ਜੰਤੂ ਦੀ ਭਲਾਈ ਦਾ ਰਾਜ਼ ਛੁਪਿਆ ਹੋਇਆ ਹੈ।

ਬੜਾ ਚੰਗਾ ਹੋਵੇ ਜੇ ਆਪੋ ਆਪਣੇ ਮਹਾਂ ਪੁਰਸ਼ਾਂ ਦੀਆਂ ਸ਼ਤਾਬਦੀਆਂ ਮਨੌਣ ਵਾਲੀਆਂ ਸੰਥਿਆਵਾਂ ਸਰਬਤ ਤੇ ਭਲੇ ਵਾਲੇ ਅਜਿਹੇ ਮੰਤਵਾਂ ਨੂੰ ਮੁਖ ਰਖਕੇ ਕੋਈ ਅਮਲੀ ਸਬੂਤ ਪੇਸ਼ ਕਰਿਆ ਕਰਨ।
ਪਰ ਅਜਿਹਾ ਸ਼ੁਭ ਮੰਤਵ:—

ਬਿਨੁ ਸਤਿਗੁਰ ਕਿਨੈ ਨ ਪਾਇਓ
ਬਿਨੁ ਸਤਿਗੁਰ ਕਿਨੈ ਨ ਪਾਇਆ।
ਸਤਿਗੁਰ ਵਿਚ ਆਪੁ ਰਖਿਓਨੁ
ਕਰਿ ਪਰਗਟਿ ਆਖਿ ਸੁਣਾਇਆ।



# ਰੰਗੂਨ ਜਾਕੇ
# ਹੁਕਮ ਨਾਮੇ
# ਲਿਆਉਣ ਵਾਲੇ ਸਿੰਘਾਂ ਦਾ
# ਕੁਝ ਬਿਓਰਾ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਮਨ ਕਰਨ ਤੋਂ ੩ ਸਾਲ ਬਾਦ ਜਿਨਾਂ ਨਾਮਧਾਰੀ ਸਿੰਘਾਂ ਨੇ ਮਹਾਨ ਕਠਨਾਈਆਂ ਝਾਕਕੇ ਰੰਗੂਨ ਜਾਕੇ ਸਤਿਗੁਰਾਂ ਦੇ ਦ੍ਰਸ਼ਨ ਕੀਤੇ ਅਰ ਮਹਾਨ ਭੇਦ ਭਰੇ ਢੰਗਾਂ ਨਾਲ ਸਤਿਗੁਰਾਂ ਦੇ ਹੁਕਮ ਨਾਮੇ ਪੰਜਾਬ ਵਿਚ ਲਿਆਂਦੇ ਉਨਾਂ ਦਾ ਬਿਓਰਾ ਇਸ ਪ੍ਰਕਾਰ ਹੈ:–

| | | | |
|---|---|---|---|
| ੧ | ਬਾਬਾ ਦਰਬਾਰਾ ਸਿੰਘ ਜੀ | ਰਾਇਸਰ | ਜਿਲਾ ਅੰਮ੍ਰਿਤਸਰ |
| ੨ | ਬਾਬਾ ਸ਼ਾਮ ਸਿੰਘ ਜੀ | ਰਹਾਲੀ | ਅੰਮ੍ਰਿਤਸਰ |
| ੩ | ਬਾਬਾ ਨੈਣਾਂ ਸਿੰਘ ਜੀ | ਵਰਿਆਂਹ | ,, |
| ੪ | ਬਾਬਾ ਭਗਵਾਨ ਸਿੰਘ ਜੀ | ਫਤੇਵਾਲ | ,, |
| ੫ | ਬਾਬਾ ਨਿਧਾਨ ਸਿੰਘ ਜੀ | ,, | ,, |
| ੬ | ਬਾਬਾ ਸ਼ੁਬੇਗ ਸਿੰਘ ਮੰਢਾਣਾ | ,, | |
| ੭ | ਬਾਬਾ ਜੀਵਨ ਸਿੰਘ ਜੀ | ਸਰਹਾਲੀ | |
| ੮ | ਬਾਬਾ ਰਤਨ ਸਿੰਘ ਜੀ | ਉਦੋਕੇ | |
| ੯ | ,, ਮਤਾਬ ਸਿੰਘ ਜੀ | ,, | |
| ੧੦ | ,,ਆਲਾ ਸਿੰਘ ਜੀ | ,, | |
| ੧੧ | ,,ਬਹਾਦਰ ਸਿੰਘ ਜੀ | ,, | |
| ੧੨ | ,,ਜਗਤ ਸਿੰਘ ਜੀ | ਨਾਰਲੀ | |
| ੧੩ | ,, ਬਘੇਲ ਸਿੰਘ ਜੀ | ,, | |
| ੧੪ | ,, ਕਾਹਨ ਸਿੰਘ ਜੀ | ਠਠਾ | |
| ੧੫ | ,, ਸਮੁੰਦ ਸਿੰਘ ਜੀ | ਖੋਟੇ | ਫ਼ੀਰੋਜ਼ਪੁਰ |
| ੧੬ | ,, ਸਰਮੁਖ ਸਿੰਘ ਜੀ | ਲਲੂਵਾਲਾ | |
| ੧੭ | ,, ਲਾਲ ਸਿੰਘ ਜੀ | ਦੁਮਣੀ | |

'ਸਤਿਜੁਗ' ਦਾ 'ਪ੍ਰਦੇਸਗਵਨ ਸ਼ਤਾਬਦੀ ਅੰਕ' —੯੧

੧੮ ਮਾਤਾ ਪ੍ਰਤਾਪ ਕੌਰ ,, ,,
੧੯ ਬਾਬਾ ਨਰੈਣ ਸਿੰਘ ਜੀ ਰੋੜੇ
੨੦ ਬਾਬਾ ਮਨੀ ਸਿੰਘ ਜੀ ਖਾਨਾਂ ਜਿਲਾ—........
੨੧ ,, ਗੁਰਦਿਤ ਸਿੰਘ ਜੀ ਮਜਬੀ ਭਦੌੜ
੨੨ ,, ਕ੍ਰਿਪਾਲ ਸਿੰਘ ਜੀ ,,
੨੩ ,, ਸਾਧੂ ਸਿੰਘ ਜੀ ਅੰਮ੍ਰਿਤਸਰ
੨੪ ,, ਰੂੜ ਸਿੰਘ ਜੀ ,,
੨੫ ,, ਹਰੀ ਸਿੰਘ ਜੀ ,,
੨੬ ,, ਵਿਸਾਖਾ ਸਿੰਘ ਜੀ ਭੈਣੀ ਸਾਹਿਬ
੨੭ ,, ਭਗਵਾਨ ਸਿੰਘ ਜੀ ਅੜ ਥੰਗੀ,ਮੰਢਾਣੀਆਂ
੨੮ ,, ਹਰਨਾਮ ਸਿੰਘ ਜੀ ਭਾਣਾਂ
੨੯ ਮਾਤਾ ਚੰਦ ਕੌਰ ਜੀ ,,
੩੦ ,, ਬਾਬਾ ਹਰਨਾਮ ਸਿੰਘ ਜੀ ਮੰਡੀ
੩੧ ,, ਕਾਲਾ ਸਿੰਘ ਜੀ ਫਤੇਵਾਲ ਅੰਮ੍ਰਿਤਸਰ
੩੨ ,, ਮੂਲਾ ਸਿੰਘ ਜੀ ,,
੩੩ ,, ਮਸਤਾਨ ਸਿੰਘ ਜੀ ਰਾਂਈਆਂ ਲੁਧਿਆਣਾਂ
੩੪ ,, ਕਾਹਨ ਸਿੰਘ ਜੀ ਚੁੰਨੀ
੩੫ ,, ਜੋਧ ਸਿੰਘ ਜੀ ,,
੩੬ ,, ਰਾਮ ਸਿੰਘ ਜੀ ,,
੩੭ ,, ਸ਼ੇਰ ਸਿੰਘ ਜੀ ,,
੩੮ ,, ਨਰੈਣ ਸਿੰਘ ਜੀ ,,
੩੯ ,, ਈਸ਼ਰ ਸਿੰਘ ਜੀ ,,
੪੦ ,, ਨਰੈਣ ਸਿੰਘ ਜੀ ਫਿਲੌਰ
੪੧ ,, ਈਸ਼ਰ ਸਿੰਘ ਜੀ ਮਢੌਰ ਅੰਬਾਲਾ
੪੨ ,, ਮਾਨ ਸਿੰਘ ਜੀ ,,
੪੩ ,, ਉਤਮ ਸਿੰਘ ਜੀ ਝਾੜਮਾੜੀ
੪੪ ,, ਮੀਹਾਂ ਸਿੰਘ ਜੀ ਸਰਹਾਲੀ ਅੰਮ੍ਰਿਤਸਰ
੪੫ ,, ਸੁਧ ਸਿੰਘ ਜੀ ਮਢੌਰ
੪੬ ,, ਅਤਰ ਸਿੰਘ ਜੀ
੪੭ ,, ਫੂਲਾ ਸਿੰਘ ਜੀ
੪੮ ,, ਬਘੇਲ ਸਿੰਘ ਜੀ ਨਾਰਲੀ ਦੂਸਰੀਵਾਰ

੪੯ ,, ਸਿਆਮ ਸਿੰਘ ਜੀ ਸਰਹਾਲੀ
੫੦ ,, ਗੁਲਾਬਾ ਸਿੰਘ ਹੋਲਾ ਵਾਲੀ
੫੧ ,, ਹਰਨਾਮ ਸਿੰਘ ਮੋਰੋ ......................... ਜਲੰਧਰ
੫੨ ,, ਬਾਬਾ ਕਾਹਨ ਸਿੰਘ ਜੀ ਬੁਰਜ ਵਾਲਾ
੫੩ ,, ਨਥਾ ਸਿੰਘ ਜੀ ਗਾਦੜੀ ਵਾਲਾ
੫੪ ,, ਸੋਣ ਸਿੰਘ ਜੀ ਰੋੜੇ
੫੫ ,, ਲਾਲ ਸਿੰਘ ਜੀ ਲਙਾਲਾ
੫੬ ,, ਸੋਭਾ ਸਿੰਘ ਜੀ ਖੁਰਦ ਪੁਰ
੫੭ ,, ਹੀਰਾ ਸਿੰਘ ਜੀ ਬਡਰੁਖੇ
੫੮ ,, ਧੰਨ ਸਿੰਘ ਜੀ ਗੁਮਟੀ
੫੯ ,, ਸਾਧੂ ਸਿੰਘ ਜੀ ਅੰਮ੍ਰਿਤਸਰ ਦੂਸਰੀ ਵਾਰ
੬੦ ,, ਅਰੂੜ ਸਿੰਘ ਜੀ ,,
੬੧ ,, ਹਰੀ ਸਿੰਘ ਜੀ ,,
੬੨ ,, ਗੁਰਦਿਤ ਸਿੰਘ ਜੀ ,,
੬੩ ,, ਕ੍ਰਿਪਾਲ ਸਿੰਘ ਜੀ ,,
੬੪ ਮਾਤਾ ਜਵਾਲਾ ਦੇਵੀ ਜੀ ,,
੬੫ ਬਾਬਾ ਦਯਾ ਸਿੰਘ ਜੀ ਉਭੇ ਵਾਲੀ
੬੬ ,, ਮੇਹਰ ਸਿੰਘ ਜੀ ,,
੬੭ ,, ਰਤਨ ਸਿੰਘ ਜੀ ,,
੬੮ ,, ਵਸਾਖਾ ਸਿੰਘ ਜੀ ਟਿੱਡੂ ਨੰਗਲ
੬੯ ,, ਮਤਾਬ ਸਿੰਘ ਜੀ ,,
੭੦ ,, ਆਲਾ ਸਿੰਘ ਜੀ ,,
੭੧ ,, ਸੁੰਦਰ ਸਿੰਘ ਜੀ ਚੀਮੇ
੭੨ ,, ਟਹਿਲ ਸਿੰਘ ਜੀ ਸੇਂਖਵ
੭੩ ,, ਮਤਾਬ ਸਿੰਘ ਜੀ ,,
੭੪ ,, ਭਗਵਾਨ ਸਿੰਘ ਜੀ ਛੋਕਰ
੭੫ ,, ਹੀਰਾ ਸਿੰਘ ਜੀ ਮਵੋਰ
੭੬ ਸਿਆਮ ਸਿੰਘ ਜੀ ਸਰਹਾਲੀ
੭੭ ,, ਮੀਹਾਂ ਸਿੰਘ ਜੀ ਸਰਹਾਲੀ (ਤੀਸਰੀ ਵਾਰੀ ਮੁਰਗੋਈ)
੭੮ ,, ਕਾਨ ਸਿੰਘ ਜੀ ਸਰਹਾਲੀ ਤੀਸਰੀ ਵਾਰ ਰੰਗੂਨ
੭੯ ,, ਬਘੇਲ ਸਿੰਘ ਜੀ ,,

੮੦ ,, ਰਾਮ ਸਿੰਘ ਜੀ ਘੱਕੇਵਾਲਾ
੮੧ ,, ਤਖਤ ਸਿੰਘ ਜੀ ਘੁੰਗਰਾਲੀ
੮੨ ,, ਬਿਹਾਰੀ ਸਿੰਘ ਜੀ ,,
੮੩ ,, ਲਾਹੌਰਾ ਸਿੰਘ ਜੀ ,,
੮੪ ,, ਸੁੰਦਰ ਸਿੰਘ ਜੀ ,,
੮੫ ,, ਗੁਰਦਿਤ ਸਿੰਘ ਜੀ ,,
੮੬ ਬਾਬਾ ਹਰਨਾਮ ਸਿੰਘ ਜੀ ਨਥਾਣੀਆਂ
੮੭ ,, ਸੁੰਦਰ ਸਿੰਘ ਜੀ ਕਲਹਰੀਆ
੮੮ ,, ਖੁਸ਼ਹਾਲ ਸਿੰਘ ਜੀ ਨਾਰੰਗਵਾਲ
੮੯ ,, ਮਸਤਾਨ ਸਿੰਘ ਜੀ ,,
੯੦ ,, ਹਰੀ ਸਿੰਘ ਜੀ ,,
੯੧ ,, ਸਾਹਿਬ ਸਿੰਘ ਜੀ ,,

ਉਪਰੋਕਤ ਨਾਮ ਉਨਾਂ ਸਿੰਘਾਂ ਦੇ ਹਨ ਜਿਹੜੇ ਸੰਮਤ ੧੯੩੧ ਬਿ. ਤੋਂ ਲੈਕੇ ਸੰਮਤ ੧੯੪੨ ਤਕ ਟੰਗੂਨ ਜਾਂ ਮੁਰਗੋਈ ਪਹੁੰਚਦੇ ਰਹੇ।

ਸਤਿਜੁਗ ਦੇ ਬਸੰਤ ਅੰਕ ਸੰਮਤ ੧੯੮੬ ਵਿਚੋਂ ਉਪ੍ਰੋਕਤ ਨਾਮ ਇਨਾਂ ਤੋਂ ਇਲਾਵਾ :— ਧੰਨਵਾਦ ਸਹਿਤ ਪ੍ਰਾਪਤ ਕੀਤੇ।

(੧) ਬਾਬਾ ਦੇਵਾ ਸਿੰਘ ਜੀ ਅੰਮ੍ਰਿਤਸਰ ਵਾਲਿਆਂ ( ਸ੍ਰ. ਖੜਗ ਸਿੰਘ ਜੀ ਦੇ ਬਜ਼ੁਰਗ) ਸੰਮਤ ੧੯੫੦ ਬਿ. ਵਿਚ ਰੂਸ ਦੇ ਇਕ ਥਾਂ ਜਾਕੇ ਦਰਸ਼ਨ ਕੀਤੇ,
(੨) ਬਾਬਾ ਹੀਰਾ ਸਿੰਘ ਜੀ (ਜੋ ਸ੍ਰੀ ਭੈਣੀ ਸਾਹਿਬ ਹੀ ਰਹਿੰਦੇ ਸਨ) ਇਹਨਾਂ ਸੰਮਤ ੧੯੬੨ ਵਿਚ ਮੁਰਗੋਈ ਤੋਂ ੧੦ ਮੀਲ ਉਚੀ ਇਕ ਪਹਾੜੀ ਤਨਾਸੇਰੀ ਤੇ ਜਾਕੇ ਸਤਿਗੁਰਾਂ ਦੇ ਚਰਨ ਪਰਸੇ। (੩) ਸੰਮਤ ੧੯੭੮ ਵਿਚ ਭਾਈ ਹਰਦੇਵ ਸਿੰਘ ਤੇ ਸੂਰਤ ਸਿੰਘ ਵਲੋਂ ਬਰਮਾਂ ਜਾਕੇ ਕੀਤੀ ਖੋਜ ਅਨੁਸਾਰ ਇਕ ਬੋਧੀ ਬਜ਼ੁਰਗਾਂ ਦੀ ਜ਼ਬਾਨੀ ਸਤਿਗੁਰਾਂ ਦੇ ...... (ਉਸ ਵਕਤ ਵਾਲੇ ) ਆਸਣ ਦਾ ਸਾਰਾ ਪਤਾ। ਭਾਵੇਂ ਇਸਤੋਂ ਬਗੈਰ ਹੋਰ ਵੀ ਕਈ ਬਚਨ ਸੁਣਨ ਵਿਚ ਆਏ ਹਨ। ਪਰ ਉਹਨਾਂ ਦਾ ਪੂਰਾ ਵੇਰਵਾ ਨ ਮਿਲਣ ਕਰਕੇ ਹਾਲਾਂ ਦਰਜ ਨਹੀਂ ਕੀਤੇ ਗਏ।

ਸੰਪਾਦਿਕ

  

# ਫਿਰਉ

# ਤ ਬਿ

# ਜਿ ਦੇ

# ਖੋ ਸ

—ਆਤਮਾ ਸਿੰਘ ਸਨਖਤ੍ਰਵੀ-

"ਖੋਜਤ ਫਿਰਉ ਬਿਦੇਸਿ ਪੀਉ ਕਤਿ ਪਾਈਐ" ਦਾ ਮਹਾਂਵਾਕ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ, ਜੋ ਕਿਸੇ ਉਸ ਦਰਸ ਪਿਆਸੇ ਪ੍ਰੇਮੀ ਦਾ ਪ੍ਰਤੀਕ ਹੈ ਜਿਹੜਾ ਆਪਣੇ ਪ੍ਰੀਤਮ ਪਿਆਰੇ ਵਿਅਕਤੀ ਗਤ ਸਤਿਗੁਰੂ ਦੇ ਦਰਸ਼ਨ ਕਰਨ ਵਾਸਤੇ ਦੂਸਰੇ ਦੇਸ਼ਾ ਵਿਚ ਜਾਕੇ ਉਸਦੇ ਨਿਵਾਸ ਅਸਥਾਨ ਦੀ ਖੋਜ ਕਰ ਰਿਹਾ ਹੋਵੇ।

ਭਾਵੇਂ ਗੁਰ ਸਿਖ ਇਤਹਾਸ ਵਿਚ ਗੁਰੂ ਨਾਨਕ ਤੋਂ ਲੈ ਕੇ ਅਨੇਕਾਂ ਅਜਿਹੇ ਸਿਖਾਂ ਦੇ ਹਾਲ ਮਿਲਦੇ ਹਨ ਜੋ ਗੁਰੂ ਦਰਸ਼ਨਾਂ ਵਾਸਤੇ ਦੇਸਾਂ ਪ੍ਰਦੇਸ਼ਾਂ ਤੋਂ ਅਨੇਕਾਂ ਸ੍ਰੀਰਕ ਕਸ਼ਟ ਝਲਕੇ ਗੁਰੂ ਦਰਬਾਰ ਵਿਚ ਪਹੁੰਚਦੇ ਰਹੇ, ਪਰ ਬਾਹਰਵੇਂ ਗੁਰੂ ਨਾਨਕ ਦੇਵ ਦੇ ਸਮੇ ਵਿਚ ਕੁਝ ਦਰਸ਼ਨ ਪਿਆਸੇ ਸਿਖਾਂ ਨੇ ਉਪ੍ਰੋਕਤ ਕਿਸਮ ਦੇ ਗੁਰੂ ਵਾਕਾਂ ਨੂੰ ਜਿਵੇਂ ਅਮਲ ਵਿਚ ਲਿਆਂਦਾ। ਉਹ ਆਪਣੀ ਮਿਸਾਲ ਆਪ ਹੀ ਹਨ।

ਭਾਣੇ ਦੇ ਮਾਲਿਕ ਚੋਜੀ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਦ ਆਪਣੀ ਰਜਾ ਨਾਲ ਬਣਾਏ ਪ੍ਰੋਗ੍ਰਾਮ ਅਨੁਸਾਰ ਆਪ ਸੰਮਤ ੧੯੨੮ ਨੂੰ ਸ੍ਰੀ ਭੈਣੀ ਸਾਹਿਬ ਤੋਂ ਭਰਥ ਸਮਾਨ ਛੋਟੇ ਵੀਰ (ਮਹਾਰਾਜ ਬੁਧ ਸਿੰਘ ਜੀ) ਨੂੰ ਤੇ ਪੁਤ੍ਰਾਂ ਨਾਲੋਂ ਪਿਆਰੀ ਸੰਗਤ ਨੂੰ ਵਿਛੋੜਾ ਦੇਕੇ ਜਦ ਪ੍ਰਦੇਸ ਗਵਨ ਕਰ ਗਏ, ਤਾਂ ਜਿਥੇ ਪਹਿਲੇ ਤਿੰਨਾਂ ਸਾਲਾਂ ਵਿਚ ਸਤਿਗੁਰਾਂ ਦੇ ਬਿਦੇਸ ਵਾਲੇ ਨਿਵਾਸ

ਅਸਥਾਨ ਕੋਈ ਪੂਰਾ ਤਾ ਲਗਣ ਕਰਕੇ ਪੰਜਾਬ ਵਿਚੋਂ ਕੋਈ ਸਿਖ ਬਾਵਜੂਦ ਅਨੇਕਾਂ ਜਤਨਾਂ ਦੇ ਵੀ ਗੁਰੂ ਦਰਸ਼ਨਾ ਨੂੰ ਨਾ ਜਾ ਸਕਿਆ। ਓਥੇ ਸੰਮਤ ੧੯੩੧ ਵਿਚ ਬਾਬੇ ਦਰਬਾਰਾ ਸਿੰਘ ਜੀ ਦੇ ਰੰਗੂਨ ਜਾ ਕੇ ਸਤਿਗੁਰਾਂ ਦੇ ਦਰਸ਼ਨ ਕਰ ਔਣ ਤੋਂ ਪਿਛੋਂ ਸੰਮਤ ੧੯੩੭-੩੮ ਤਕ ਸਮੇ ਸਮੇ ਸੈਂਕੜੇ ਨਾਮਧਾਰੀ ਦਰਸਨ ਪਿਆਸੇ ਸਿੰਘ ਰਸਤੇ ਦੇ ਹਕੂਮਤ ਦੀਆਂ, ਅਨੇਕਾਂ ਤਕਲੀਫਾਂ ਬ੍ਰਦਾਸ਼ਤ ਕਰਕੇ ਰੰਗੂਨ ਜਾਕੇ ਅਪਨੇ ਪ੍ਰੀਤਮ ਪਿਆਰੇ ਸਤਿਗੁਰੂ ਜੀ ਦੇ ਦਰਸ਼ਨ ਕਰਦੇ ਅਤੇ ਉਥੋਂ ਹੁਕਮ ਨਾਮੇ ਲਿਆਉਂਦੇ ਅਤੇ ਪੰਜਾਬ ਵਲੋਂ ਸਤਿਗੁਰੂ ਹਰੀ ਸਿੰਘ ਜੀ ਦੇ ਸੰਦੇਸ ਪਤ੍ਰ ਲਿਜਾਂਦੇ ਰਹੇ। ਇਸਤੋਂ ਬਾਦ ਜਦ ਕਿ ਰੰਗੂਨ ਵਾਲੇ ਸਿੰਘਾਂ ਵਿਚ ਕਾਫੀ ਵਾਧਾ ਹੋ ਰਿਹਾ ਸੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਹੁਕਮ ਨਾਮੇ ਵਿਚ ਇਸ ਭਾਵ ਦਾ ਹੁਕਮ ਲਿਖਿਆ, ਕਿ:—

ਭਾਈ ਹੁਣ ਹੋਰ ਕੋਈ ਸਿੰਘ ਰੰਗੂਨ ਨ ਆਵੇ ਕਿਉਂਕਿ ਏਥੋਂ ਦੇ ਅੰਗ੍ਰੇਜ਼ ਹੁਣ ਪੰਜਾਬ ਵਲੋਂ ਔਣ ਜਾਣ ਵਾਲੇ ਸਿੰਘਾਂ ਦੀ ਬਹੁਤ ਤਕੜਾਈ ਰਖਦੇ ਹਨ, ਇਸ ਵਾਸਤੇ ਜਿਤਨਾਂ ਚਿਰ ਕੋਈ ਸਿੰਘ ਏਥੋਂ ਆਣ ਕੇ ਵਾਪਸ ਪੰਜਾਬ ਨਹੀ ਪਰਤ ਜਾਂਦਾ ਸਾਨੂੰ ਉਸਦੀ ਚਿੰਤਾ ਲਗੀ ਰਹਿੰਦੀ ਹੈ, ਤੇ ਭਜ ਬਨਾਣੀ ਨਹੀ ਹੁੰਦਾ।

ਸਤਿਗੁਰਾਂ ਦੇ ਇਸ ਹੁਕਮ ਤੋਂ ਬਾਦ ਭਾਵੇਂ ਸ੍ਰੀਸਤਿਗੁਰੂ ਹਰੀ ਸਿੰਘ ਜੀ ਨੇ ਬਹੁਤ ਸਾਰੇ ਸਿੰਘਾਂ ਨੂੰ ਰੰਗੂਨ ਵਲ ਜਾਣ ਤੋਂ ਮਨਾਹ ਕਰ ਹੀ ਦਿਤਾ। ਪਰ ਅੰਗ੍ਰੇਜ਼ਾਂ ਨੇ ਸਿੰਘਾਂ ਦੇ ਰੰਗੂਨ ਜਾਣ ਵਾਲੇ ਹਾਲਾਤ ਨੂੰ ਮੁਖ ਰਖਦਿਆਂ ਸਤਿਗੁਰਾਂ ਨੂੰ ਮੁਰਗੋਈ ਦੇ ਇਕ ਹੋਰ ਦੁਰਾਡੇ ਟਾਪੂ ਵਿਚ ਪਹੁੰਚਾ ਦਿਤਾ। ਫਿਰ ਵੀ ਦਰਸਨ ਅਭਿਲਾਖੀ ਸਿੰਘਾਂ ਵਾਸਤੇ ਇਹ ਵੀ ਥਾਂ ਨਾਂ ਕੋਈ ਦੂਰਸੀ ਅਤੇ ਨ ਹੀ ਏਥੇ ਪਹੁੰਚਣ ਤੋਂ ਕੋਈ ਗੁਰੇਜ਼ ਸੀ। ਏਹੋ ਵਜਾ ਸੀ ਕਿ ਭਾਈ ਮੀਹਾਂ ਸਿੰਘ ਜੋ ਸਰਹਾਲੀ ਵਾਲੇ (ਜਿਹੜੇ ਕਿ ਅਗੇ ਰੰਗੂਨ ਤੋਂ ਭੀ ਇਕ ਦੋ ਵਾਰ ਸਤਿਗੁਰਾਂ ਦੇ ਦਰਸ਼ਨ ਕਰ ਆਏ ਹੋਏ ਸਨ) ਮੁਰਗੋਈ ਵੀ ਪਹੁੰਚ ਗਏ, ਜਿਥੇ ਇਹਨਾਂ ਨੇ ਇਕ ਜੰਗਲਾ ਟਪ ਕੇ ਸਤਿਗੁਰਾਂ ਦੇ ਦਰਸਨ ਕੀਤੇ।

ਇਸ ਗਲ ਦਾ ਪਤਾ ਲਗ ਜਾਣ ਤੇ ਸਰਕਾਰੀ ਕ੍ਰਮਚਾਰੀ ਸਚੇ ਪਾਤਸ਼ਾਹ ਨੂੰ ਮੁਰਗੋਈ ਦੇ ਇਸ ਬੰਗਲੇ ਤੋਂ ਵੀ ਹੋਰ ਪਹਾੜੀਆਂ ਦੇ ਘੇਰੇ ਵਿਚ ਬਣੀ ਜੇਲ ਵਿਚ ਲੈ ਗਏ। ਅਰ ਏਸੇ ਹੀ ਜੇਲ ਵਿਚੋਂ ਚੋਜੀ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਸੰਮਤ ੧੯੪੨ ਵਿਚ ਆਪਣੀ ਰਜ਼ਾ ਅਨੁਸਾਰ ਇਕੱਲੇ ਹੀ (ਇਹ ਇਕ ਯਾਦ ਰਖਣ ਵਾਲੀ ਗਲ ਹੈ, ਕਿ ਮੁਰਗਈ ਤੋਂ ਅਗਿਆਤ ਵਾਸ ਕਰਨ ਤੋਂ ਪਹਿਲੋਂ ਸਤਿਗੁਰਾਂ ਨੇ ਅਪਣੇ ਲਾਂਗਰੀ ਭਾਈ ਨਾਨੂੰ ਸਿੰਘ ਨੂੰ ਬਹੁਤ ਤਾੜਨਾਂ ਕਰਕੇ ਪੰਜਾਬ ਨੂੰ ਭੇਜ ਦਿਤਾ ਸੀ, ਅਰ ਏਸੇ ਤਾੜਨਾ ਤੋਂ ਤਰੱਠਾ ਹੋਇਆ ਉਹ ਪੰਜਾਬ ਵਿਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਸੇਵਾ ਵਿਚ ਰਹਿਣ ਦੀ ਥਾਂ ਅਪਨੇ ਜਨਮ ਨਗਰ ਪਟਿਆਲਾ ਵਿਚ ਬੇਮੁਖ ਅਵਸਥਾ ਵਿਚ ਕੁਝ ਚਿਰ ਜੀਉਂਦਾ ਰਿਹਾ) ਕਿਧਰੇ ਪਧਾਰ ਗਏ।

'ਸਤਿਜੁਗ' ਦਾ 'ਪ੍ਰਦੇਸ ਗਵਨ ਸ਼ਤਾਬਦੀ ਅੰਕ'—੮੬

ਇਸ ਤੋਂ ਬਾਦ ਇਕ ਸੰਤ ਹੀਰਾ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਬਰਮਾ ਵਿਚ ਜਾ ਕੇ ਕਈ ਚਿਰਾਂ ਦੀ ਅਣਥਕ ਮਿਹਨਤ ਤੇ ਖੋਜ ਭਾਲ ਕਰਕੇ ਇਕ ਬਹੁਤ ਬਿਖੜੇ ਥਾਂ ਤਨਾਸੇਰੀ ਦੇ (ਪਹਾੜੀ) ਮਕਾਨ ਤੇ ਸੰਮਤ ੧੯੯੬੨ ਵਿਚ ਜਾ ਕੇ ਦਰਸ਼ਨ ਕੀਤੇ (ਜਿਸਦਾ ਕੁਝ ਹਾਲ ਹੇਠ ਲਿਖੇ ਮਜ-ਮੂਨ ਵਿਚ ਵੀ ਆਵੇਗਾ।)

ਉਸ ਵਕਤ ਜਿਥੇ ਸਚੇ ਪਾਤਸ਼ਾਹ ਜੀ ਨੂੰ ਇਸ ਸਿਦਕੀ ਸਿਖ ਦੇ ਅਜੇਹੇ ਬਿਖੜ ਥਾਂ ਤੇ ਆਣਕੇ ਦਰਸ਼ਨ ਕਰਨ ਦੇ ਪਿਆਰ ਨੂੰ ਬੜੇ ਵਤਸ਼ਲ ਹਿਰਦੇ ਨਾਲ ਅਨੁਭਵ ਕੀਤਾ, ਉਥੇ ਨਾਲ ਹੀ ਉਸਨੂੰ ਮੁੜਕੇ ਏਥੇ ਹੋਰ ਕਿਸੇ ਦੇ ਨ ਔਣ ਲਈ ਬਹੁਤ ਜਿਆਦਾ ਤਾੜਨਾ ਕੀਤੀ, ਅਤੇ ਉਸਨੂੰ ਹੁਕਮ ਦਿਤਾ, ਕਿ ਉਹ ਛੇਤੀ ਤੋਂ ਛੇਤੀ ਪੰਜਾਬ ਵਿਚ ਪਹੁੰਚੇ, ਸ੍ਰੀ ਭੈਣੀ ਸਾਹਿਬ ਪਹੁੰਚਾ ਤਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਸਰੀਰ ਸ਼ਾਂਤ ਹੋ ਚੁਕਾ ਸੀ।

ਉਪ੍ਰੋਕਤ ਘਟਨਾ ਤੋਂ ਬਾਦ ਕਾਫੀ ਚਿਰ ਜਿਥੇ ਕਿਸੇ ਸਿੰਘ ਦਾ ਗੁਰੂ ਦਰਸਨ ਵਾਸਤੇ ਬਰਮਾ ਆਦਿ ਦੇਸ਼ਾਂ ਵਲ ਜਾਣਦਾ (ਗੁਰੂ ਹੁਕਮ ਦੇ ਅਨੁਸਾਰ) ਪ੍ਰੋਗ੍ਰਾਮ ਨਾ ਬਣਿਆ। ਓਥੇ ਸੰਮਤ ੧੯੭੯ ਬਿ. ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਾਸ ਗੁਰੂ ਕੇ ਘੋੜਿਆਂ ਦੀ ਸੇਵਾ ਕਰਨ ਵਾਲੇ ਬੜੇ ਹਠੀ ਤੇ ਬਹਾਦਰ ਭਾਈ ਹਰਦੇਵ ਸਿੰਘ ਬਖਸ਼ੀ੦ ਤੇ ਸੂਰਤ ਸਿੰਘ ਜੀ ਦੇ ਦਿਲ ਵਿਚ ਬਰਮਾ ਦੇਸ਼ ਜਾਕੇ ਖੋਜ ਕਰਕੇ ਸਤਿਗੁਰਾਂ ਦੇ ਦਰਸਨ ਕਰਨ ਦਾ ਉਤਸ਼ਾਹ ਪੈਦਾ ਹੋਇਆ, ਅਰ ਇਹਨਾਂ ਨੇ ਆਪਣੇ ਨਾਲ ਭਾਈ ਸੂਰਤ ਸਿੰਘ ਪਿੰਡ ਖਤਰਾ ਜ਼ਿਲਾ ਅੰਮ੍ਰਿਤਸਰ ਵਾਲੇ ਨੂੰ (ਜੋ ਸ੍ਰੀ ਭੈਣੀ ਸਾਹਿਬ ਹੀ ਰਹਿੰਦਾ ਸੀ) ਤਿਆਰ ਕੀਤਾ ਅਤੇ ਇਕ ਦਿਨ ਸ੍ਰੀ ਭੈਣੀ ਸਾਹਿਬ ਤੋਂ ਅੰਤਰ ਗਤੀ ਸਤਿਗੁਰਾਂ ਦੇ ਅਗੇ ਅਰਦਾਸ ਕਰਕੇ ਗੁਰੂ ਦਰਸਨ ਦੀ ਖੋਜ ਨੂੰ ਸਾਮ੍ਹਣੇ ਰਖਕੇ ਬਰਮਾ ਦੇਸ਼ਨੂੰ ਚਾਲੇ ਪਾ ਦਿਤੇ। ਇਸ ਖੋਜ ਦੇ ਦੌਰਾਨ ਇਹ ਦੋਵੇਂ ਸਿੰਘ ਕਿਵੇਂ ਕਿਵੇਂ ਤੇ ਕਿਥੇ ੨ ਗਏ ਅਰ ਇਨ੍ਹਾਂ ਨੂੰ ਕਿਹੜੇ ੨ ਬਜੁਰਗਾਂ ਪਾਸੋਂ ਸਤਿਗੁਰਾਂ ਬਾਬਤ ਕੀ ਕੀ ਥਹੁ ਪਤਾ ਮਿਲਿਆ ਇਸਦਾ ਵਿਸਥਾਰ ਪੂਰਵਕ ਹਾਲ ਜੋ ਬਖਸ਼ੀ ਜੀ ਨੇ (ਜੋ ਅਜਕਲ ਸ੍ਰੀ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਸਤਿਗੁਰਾਂ ਦੀ ਹਜ਼ੂਰੀ ਵਿਚ ਰਹਿੰਦੇ ਹਨ) ਮੈਨੂੰ ਸੁਣਾਇਆ ਉਹ ਤਾਂ ਬਹੁਤ ਜਿਆਦਾ ਹੈ, ਪਰ ਇਹਨਾਂ ਦੇ ਦਸੇ ਹਾਲਾਤ ਦੀ ਸੋਧ ਤੇ ਉਸਦਾ ਸਾਰ ਅੰਸ ਪਾਠਕਾਂ ਦੀ ਗਿਆਤ ਵਾਸਤੇ ਅੰਕਿਤ ਕੀਤਾ ਜਾ ਰਿਹਾ ਹੈ, ਜਿਸਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅੰਗ੍ਰੇਜ਼ਾਂ ਦੀ ਨਜਰ ਬੰਦੀ ਤੋਂ ਨਿਕਲ ਜਾਣ ਅਤੇ ਰਜਾ ਅਨੁ-ਸਾਰ ਹੁਣ ਤਕ ਕਿਤੇ ਨਿਵਾਸ ਕਰਨ ਦੀ ਸੋਧ ਨਿਰਸੰਸੇ ਪਤਾ ਲਗੇਗਾ।

ਮੈਂ ਸ੍ਰੀ ਬਖਸ਼ੀ ਜੀ ਵਲੋਂ ਦਿਤੀ ਇਤਿਹਾਸਕ ਮਹਾਨਤਾ ਵਾਲੀ ਜਾਣਕਾਰੀ ਦਾ ਹਾਰਦਿਕ ਧੰਨਵਾਦੀ ਹਾਂ। —ਸੰਪਾਦਿਕ

੦ਸੰਤ ਹਰਦੇਵ ਸਿੰਘ ਜੀ ਸਤਿਗੁਰੂ ਹਰੀ ਸਿੰਘ ਜੀ ਦੇ ਵਕਤ ਤੋਂ ਗੁਰੂ ਘਰ ਦੀ ਸੇਵਾ ਕਰਦੇ ਆ ਰਹੇ ਹਨ। ਅਜ ਕਲ ਇਹਨਾਂ ਦੀ ਅਵਸਥਾ ੮੫ ਸਾਲ ਦੀ ਹੈ ਪਰ ਆਪਦਾ ਸਰੀਰ ਅਜੇ ਵੀ ਬਹੁਤ ਤਕੜਾ ਹੈ।

ਸੰਮਤ ੧੯੭੮ ਵਿਚ ਮੈਂ ਬਰਮਾ ਜਾਕੇ ਸਤਿਗੁਰਾਂ ਦੇ ਦਰਸਨ ਕਰਨ ਦਾ ਖਿਆਲ ਪ੍ਰਪਕ ਬਣਾਇਆ ਅਤੇ ਮੇਰੇ ਇਸ ਖਿਆਲ ਨਾਲ ਭਾਈ ਸੁਰਤ ਸਿੰਘ ਪਿੰਡ ਖਤਰਾਵਾਂ ਜਿਲਾ ਅੰਮ੍ਰਿਤਸਰ ਵਾਲਾ ਵੀ ਸਹਿਮਤ ਹੋ ਗਿਆ। ਅਸਾਂ ਦੋਹਾਂ ਨੇ ਅਪਨੇ ਇਸ ਖਿਆਲ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਹੋਰ ਸਾਥੀਆਂ ਅਗੇ ਪ੍ਰਗਟ ਕਰਨਾ ਇਸ ਵਾਸਤੇ ਠੀਕ ਨ ਸਮਝਿਆ ਕਿ ਸਾਡੇ ਬਣੇ ਪ੍ਰੋਗ੍ਰਾਮ ਵਿਚ ਕੋਈ ਰੁਕਾਵਟ ਨਾ ਪਵੇ।

ਸਾਨੂੰ ਇਹ ਚਾਉ ਕਿਵੇਂ ਆਇਆ, ਉਸਦਾ ਜਿਗਰ ਕਰਨਾਂ ਵੀ ਬਹੁਤ ਜ਼ਰੂਰੀ ਹੈ-ਇਕ ਦਿਨ ਇਕ ਸਿੰਘ (ਜਿਸਦਾ ਨਾਮ ਮੈਨੂੰ ਹੁਣ ਵਿਸਰ ਗਿਆ ਹੈ) ਪਿੰਡ ਬੰਬ ਤਸੀਲ ਸਮਰਾਲਾ ਜਿਲ੍ਹਾ ਲੁਧਿਆਣਾ ਦਾ ਜੋ ਉਸ ਵੇਲੇ ਬਰਮਾ ਵਿਚ ਓਵਰ ਸੀਅਰ ਲਗਾ ਹੋਇਆ ਸੀ। ਬਾਹਰੋਂ ਛੁਟੀ ਕਟਣ ਅਪਨੇ ਪਿੰਡ (ਬੰਬੀ) ਔਣ ਤੇ ਸ੍ਰੀਭੈਣੀ ਸਾਹਿਬ ਦੀ ਯਾਤ੍ਰਾ ਨੂੰ ਆਇਆ।

ਉਸ ਵਕਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਹਰ ਦੌਰੇ ਤੇ ਸਨ। ਉਸ ਓਵਰ ਸੀਅਰ ਨੇ ਵਡੇ ਮਾਤਾ (ਮਾਤਾ ਜੀਉਣ ਕੌਰ ਜੀ, ਜੀ ਨਾਲ ਬਚਨ ਬਿਲਾਸ ਕਰਦਿਆਂ ਦਸਿਆ। ਕਿ ਵਡੇ ਸਤਿਗੁਰ ਬਰਮਾ ਵਿਚ ਕੁਝ ਚਿਰ ਨਜ਼ਰ ਬੰਦ ਰਹਿਣ ਤੋਂ ਬਾਦ ਅੰਗ੍ਰੇਜ਼ਾਂ ਕੋਲੋਂ ਨਿਕਲ ਗਏ ਸਨ, ਅਤੇ ਇਕ ਵਾਰੀ ਮੈਨੂੰ ਉਹਨਾਂ ਦਾ ਦਰਸ਼ਨ ਮਚੀਨਾਂ ਜਿਲੇ ਦੀ ਇਕ ਮਹਿਖੋ ਵਸਤੀ (ਅਪਰ ਬ੍ਰਹਮਾ) ਵਲ ਹੋਏ ਸਨ। ਉਸਨੇ ਮਾਤਾ ਜੀ ਨਾਲ ਬਚਨ ਕਰਦਿਆਂ ਇਹ ਵੀ ਦਸਿਆ, ਕਿ ਜਦੋਂ ਅਸੀਂ ਆਪਣੇ ਕੁਝ ਸਾਥੀਆਂ ਸਮੇਤ ਓਥੇ ਦਸ ਪੈਣ ਤੇ ਦਰਸਨ ਵਾਸਤੇ ਗਏ, ਤਾਂ ਅਸਾਂ ਦੂਰੋਂ ਵੇਖਿਆ ਕਿ ਉਹਨਾਂ ਕੋਲ ਅਨੇਕਾਂ ਜੰਗਲੀ ਜਾਨਵਰ ਬੈਠੇ ਹੋਏ ਸਨ, ਪਰ ਸਾਨੂੰ ਔਂਦਿਆਂ ਨੂੰ ਵੇਖਕੇ ਉਹ ਸਾਰੇ ਜਾਨਵਰ ਉਥੋਂ ਉਠਕੇ ਜੰਗਲ ਵਲ ਏਧਰ ਓਧਰ ਚਲੇ ਗਏ।

ਅਸਾਂ ਜਾਕੇ ਗੁਰੂ ਮਹਾਰਾਜ ਦੇ ਦਰਸਨ ਕੀਤੇ, ਪਰ ਉਹਨਾਂ ਸਾਨੂੰ ਬਹੁਤਾ ਚਿਰ ਆਪਣੇ ਪਾਸ ਨਾ ਰਹਿਣ ਦਿਤਾ।

ਮਾਤਾ ਜੀ ਅਤੇ ਉਸ ਸ੍ਰਦਾਰ ਦੀਆਂ ਗਲਾਂ ਅਸਾਂ ਬੜੇ ਧਿਆਨ ਨਾਲ ਸੁਣੀਆਂ ਤੇ ਇਹਨਾਂ ਗਲਾਂ ਤੋਂ ਪ੍ਰਭਾਵਿਤ ਹੋ ਕੇ ਹੀ ਅਪਨੇ ਵਿਚਾਰ ਬਰਮਾ ਜਾਣ ਦੇ ਬਣਾ ਲਏ। ਕੁਦਰਤੀ ਮੈਨੂੰ ਉਹਨਾਂ ਦਿਨਾ ਵਿਚ ਬੁਖਾਰ ਵੀ ਆਉਂਦਾ ਔਂਦਾ ਹੁੰਦਾ ਸੀ, ਪਰ ਦਿਲ ਵਿਚ ਏਹੋ ਉਤਸ਼ਾਹ ਸੀ ਕਿ ਕਿਹੜੇ ਵੇਲੇ ਏਥੋਂ ਤੁਰ ਚਲੀਏ। ਅਰ ਏਸੇ ਖਿਆਲ ਨਾਲ ਹੀ ਅਸੀਂ ਦੋਵੇਂ ਜਣੇ ੧੭ ਅਸੂ ੧੯੭੮ ਨੂੰ ਸ੍ਰੀ ਭੈਣੀ ਸਾਹਿਬ ਤੋਂ ਦੁਰਾਹੇ ਆਕੇ ਇਕਪ ਸੰਜਰ ਗਡੀ ਤੇ ਸਵਾਰ ਹੋਕੇ ਅੰਬਾਲੇ ਜਾ ਉਤਰੇ। ਅੰਬਾਲੇ ਤੋਂ ਕਲਕਤੇ ਜਾਣ ਵਾਲੀ ਗਡੀ ਵਿਚ ਬੈਠਕੇ ਤੀਸਰੇ ਦਿਨ ਹਾਵੜੇ ਜਾ ਪਹੁੰਚੇ। ਟੇਥੇ ਇਕ ਗੁਰਦੁਆਰੇ ਰਾਤ ਰਹਿਕੇ ਦੁਸਰੇ ਦਿਨ ੧੦ ਵਜੇ ਬਰਮਾ ਨੂੰ ਜਾਣ ਵਾਲੇ ਜ਼ਹਾਜ ਵਿਚ ਚੜ ਗਏ। ਏਥੋਂ ਜ਼ਹਾਜ ਦਾ ਕਿਰਾਇਆ ਸਾਡਾ ਤੇਰਾਂ ਤੇਰਾਂ ਰੁਪੈ ਹੀ ਲਗਾ।

[illegible] ਜਹਾਜ਼ ਤੇ ਚੜ੍ਹਨ ਵੇਲੇ ਅਸਾਂ ਨੌਂ ਰੋਜ਼ਾਂ ਦੀ ਰਸਤ ਨਾਲ ਲੈ ਹੀ ਲਈ ਸੀ, ਪਰ ਜਹਾਜ਼ ਵਿਚ ਪਾਣੀ ਲੈਣ ਵਾਲਾ ਇਕੋ ਹੀ ਟੈਂਕ ਸੀ, ਉਥੋਂ ਹੀ ਸਾਰੇ ਲੋਕ ਪਾਣੀ ਭਰੀ ਜਾਂਦੇ ਸਨ, ਜਿਸ ਕਰਕੇ ਉਥੋਂ ਪਾਣੀ ਲੈਣ ਨੂੰ ਸਾਡਾ ਜੀਅ ਨਾ ਕੀਤਾ ਤੇ ਨਾ ਪ੍ਰਸਾਦ ਪਕਾਇਆ। ਲੋੜ ਪੈਣ ਤੇ ਸਮੁੰਦਰੀ ਪਾਣੀ ਵਿਚ ਨਿੰਬੂ ਤੇ ਖੰਡ ਪਾ ਕੇ ਪੀਂਦੇ ਹੋਏ ਚੌਥੇ ਦਿਨ ਅਸਾਂ ਰੰਗੂਨ ਅਪੜ ਗਏ।

ਜਹਾਜ਼ੋਂ ਉਤਰਦਿਆਂ ਏਥੇ ਸਾਰੇ ਯਾਤ੍ਰੀਆਂ ਦੀ ਡਾਕਟਰੀ ਹੋਣੀ ਸੀ, ਜਿਥੇ ਕਈ ਆਦਮੀ ਡਾਕਟਰੀ ਵਿਚ ਠੀਕ ਨਾ ਹੋਣ ਦੇ ਕਾਰਨ ੧੦ ਦਿਨ ਕਾਰਟੀਨ ਵਿਚ ਦਾਖਲ ਕੀਤੇ ਗਏ। ਉਥੇ ਅਸਾਂ ਦੋਵੇਂ ਤੰਦਰੁਸਤਾਂ ਦੀ ਲਿਸਟ ਵਿਚ ਆ ਗਏ ਤੇ ਸਾਨੂੰ ਜ਼ਹਾਜ ਦੇ ਪਲੇਟ ਫਾਰਮ ਤੋਂ ਬਾਹਰ ਕਢ ਦਿਤਾ ਗਿਆ।

ਬਾਹਰੋਂ ਅਸਾਂ ਗੁਰਦੁਆਰੇ ਦਾ ਪਤਾ ਕੀਤਾ, ਤੇ ਉਥੇ ਚਲੇ ਗਏ। ਏਥੇ ਅਗੇ ਪੰਜਾਬੀ ਸਿਖਾਂ ਦੇ ਲੜਕੇ ਪੜ੍ਹਦੇ ਸਨ, ਹੈਡ ਮਾਸਟਰ ਕੋਲੋਂ ਅਸਾਂ ਏਥੇ ਰਹਿੰਦੇ ਠੇਕੇਦਾਰ ਮੋਤਾ ਸਿੰਘ ਲੁਧਿਆਣੇ ਵਾਲੇ ਦਾ ਪਤਾ ਪੁਛਿਆ। ਉਸਨੇ ਮੋਤਾ ਸਿੰਘ ਦੇ ਲੜਕੇ ਨੂੰ ਸਦ ਕੇ ਉਸ ਨਾਲ ਸਾਨੂੰ ਉਸ ਦੇ ਘਰ ਭੇਜ ਦਿਤਾ। ਮੋਤਾ ਸਿੰਘ ਜੀ ਦੇ ਘਰੋਂ ਬੀਬੀ ਖਾਸ ਸ੍ਰੀ ਭੈਣੀ ਸਾਹਿਬ ਦੀ ਹੀ ਸੀ। ਉਸ ਨੇ ਸਾਡਾ ਬੜਾ ਸਤਿਕਾਰ ਕੀਤਾ ਤੇ ਦੋ ਦਿਨ ਅਸੀਂ ਏਸੇ ਘਰ ਹੀ ਰਹੇ ਤੇ ਆਪਣੇ ਮਤਲਬ ਸਬਧੀ ਸਾਰੀਆਂ ਗਲਾਂ ਦਾ ਪਤਾ ਕੀਤਾ। ਬੀਬੀ ਜੀ ਨੇ ਇਕ ਉਹ ਆਦਮੀ ਸਾਡੇ ਨਾਲ ਦਿਤਾ ਜਿਹੜਾ ਰੰਗੂਨ ਵਿਚ ਸਤਿਗੁਰਾਂ ਵਾਲੇ ਏਰਨੇ [illegible] ਜਾਣਕਾਰ ਸੀ। ਅਸਾਂ ਉਹ [illegible] ਤਰਾਂ ਡਿਠਾ ਤੇ ਬਹਾਦਰ ਸ਼ਾਹ [illegible] ਵੀ ਵੇਖੀ।

ਏਥੇ ਮਿਲੇ ਬਹੁਤ ਸਾਰੇ [illegible] ਤੇ ਏਧੀਆਂ ਸਾਨੂੰ ਸਤਿਗੁਰਾਂ [illegible] ਬਹੁਤ ਬਚਨ ਦਸੇ। ਇਹ ਲੋਕ [illegible] ਸਨ ਜਿਵੇਂ ਸਤਿਗੁਰਾਂ ਦੇ ਬੜੇ [illegible] ਹਨ। ਏਥੋਂ ਪਤਾ ਕਰਕੇ ਅਸੀਂ ਇਕ [illegible] ਸ਼ਹਿਰ ਪਿਮਨੇ ਚਲੇ ਗਏ, ਕਿਉਂਕਿ [illegible] ਠੇ. ਮੋਤਾ ਸਿੰਘ ਜੀ ਨੌਕਰੀ ਕਰਦੇ [illegible] ਅਸੀਂ ਏਥੇ ਇਕ ਕਾਰਖਾਨੇ ਜਾ ਕੇ [illegible] ਸਿੰਘ ਨੂੰ ਮਿਲੇ।

ਪਿਮਨੇ ਪਹੁੰਚ ਕੇ ਸਾਨੂੰ ਦੋਹਾਂ ਨੂੰ ਬੁਖਾਰ ਹੋ ਗਿਆ ਜੋ ਦੋ ਦਿਨ ਰਿਹਾ। ਬੁਖਾਰ ਲਥ ਜਾਣ ਤੇ ਤੀਜੇ ਦਿਨ ਅਸੀਂ [illegible] ਕੇ ਮਾਂਡਲੇ ਚਲੇ ਗਏ। ਉਥੋਂ [illegible] ਦਿਨ ਸ਼ਹਿਰ ਵਿਚ ਜਾ ਕੇ ਰਾਜੇ ਦੇ ਮਹਿਲ ਵੇਖਣ ਗਿਆਂ ਅਸਾਂ ਇਕ ਸਾਧੂ ਨੂੰ ਮਿਲਣਾ ਚਾਹਿਆ। ਪਰ ਉਸ ਦਿਨ ਉਹ ਮਿਲ [illegible] ਸਕਿਆ। ਫਿਰ ਅਗਲੇ ਰੋਜ਼ ਮਾਂਡਲੇ ਤੋਂ ਅਗਨ ਬੋਟ ਵਿਚ ਬਹਿਕੇ ਅਸੀਂ [illegible] ਸਗਾਹੀ ਨਾਮੀ ਜਗਾ ਦੇ ਗੁਰਦੁਆਰੇ ਚਲੇ ਗਏ। ਤੇ ਉਥੋਂ ਮਚੀਨੇ ਨੂੰ ਰਵਾਨਾ ਹੋਏ। ਉਥੇ ਗੁਰਦੁਵਾਰੇ ਦੇ ਭਾਈ ਸੁੰਦਰ ਸਿੰਘ [illegible] ਸਾਡੇ ਨਾਲ ਹੋ ਕੇ ਸਾਨੂੰ [illegible] ਮੇਲਾ ਕਰਾਇਆ। ਏਸੇ ਭਾਈ ਜੀ ਤੋਂ ਅਸਾਂ [illegible] ਮਹਿਖੇ ਦੀ ਵਸਤੀ ਦਾ ਪਤਾ ਕੀਤਾ [illegible] ਦਿਨ ਉਹ ਸਾਨੂੰ ਮਹਿਖੇ ਲੈ ਗਿਆ [illegible] ਇਸ ਥਾਂ ਤੋਂ ੭ ਮੀਲ ਦੂਰ ਸੀ। [illegible]

ਜਿਸ ਜਗ੍ਹਾ ਅਸੀਂ ਪਹੁੰਚੇ ਉਥੇ ਤਿੰਨ ਖਾਲੀ ਛਪਰ ਸਨ, ਦੁਆਲੇ ਇਕ ਪੁਖਤਾ ਕੰਡਿਆਂ ਦੀ ਵਾੜ ਸੀ। ਇਸਦੇ ਅੰਦਰ ਕੋਈ ਆਮ ਆਦਮੀ ਨਹੀਂ ਜਾ ਸਕਦਾ ਸੀ। ਪਰ ਸ਼ੰਕਰ ਸਿੰਘ ਦੇ ਨਾਲ ਹੋਣ ਸਦਕਾ ਅਸੀਂ ਅੰਦਰ ਚਲੇ ਗਏ। ਇਹ ਭਾਈ ਸਾਨੂੰ ਇਕ ਥਾਂ ਬਹਾਲ ਕੇ ਆਪ ਕਿਸੇ ਦੂਸਰੇ ਥਾਂ ਸੰਤਾਂ ਨੂੰ ਮਿਲਣ ਗਿਆ। ਕੁਝ ਚਿਰ ਬਾਦ ਸ਼ੰਕਰ ਸਿੰਘ ਨਾਲ ਔਂਦਾ ਇਕ ਸਾਧੂ ਅਸਾਂ ਦੂਰੋਂ ਵੇਖਿਆ। ਅਸਾਂ ਦੋਹਾਂ ਉਠਕੇ ਸੰਤਾਂ ਦਾ ਸਤਿ-ਕਾਰ ਕੀਤਾ। ਉਸ ਸਾਧ ਨੇ ਵੀ ਸਾਨੂੰ ਪਿਆਰ ਨਾਲ ਆਪਣੇ ਪਾਸ ਬੈਠਾਇਆ ਤੇ ਸਾਨੂੰ ਇਤਨੀ ਦੂਰ ਆਉਣ ਦਾ ਕਾਰਨ ਪੁਛਿਆ ਤੇ ਅਸਾਂ ਤੁਸ ਨੂੰ ਸਤਿਗੁਰਾਂ ਦੇ ਦਰਸ਼ਨ ਕਰਨ ਦਾ ਕੰਮ ਦਸਿਆ। ਸਾਨੂੰ ਉਸ ਵਕਤ ਬੜੀ ਖੁਸ਼ੀ ਹੋਈ ਜਿਸ ਵਕਤ ਉਸ ਸਾਧ ਨੇ ਦਸਿਆ ਕਿ ਮੇਰਾ ਜਨਮ ਨਗਰ ਬੰਗੇ ਜਿਲਾ ਜਲੰਧਰ ਦਾ ਹੈ। ਉਸਨੇ ਦਸਿਆ ਕਿ ਮੈਂ ਸਤਿਗੁਰਾਂ ਦੇ ਦਰਸ਼ਨ ਪੰਜਾਬ ਵਿਚ ਹੀ ਕੀਤੇ ਸਨ। ਹੁਣ ਮੈਂ ਉਦਾਸੀ ਸਧ ਹਾਂ ਤੇ ਮੇਰਾ ਨਾਮ ਵਰਿਆਮ ਦਾਸ ਹੈ।

ਕੁਝ ਚਿਰ ਬਾਦ ਗਲਬਾਤ ਕਰਨ ਤੇ ਉਸ ਸਾਧ ਨੇ ਸਾਨੂੰ ਬਰਮਾ ਵਿਚ ਇਸ ਤਰਾਂ ਫਿਰਨ ਤੋਂ ਰੋਕਿਆ ਤੇ ਕਿਹਾ ਕਿ ਬਰਮੀ ਔਰਤਾਂ ਧਕੋ ਧਕੀ ਪੰਜਾਬੀਆਂ ਨੂੰ ਕਾਬੂ ਕਰ ਲੈਂਦੀਆਂ ਹਨ। ਇਕ ਰਾਤ ਅਸੀਂ ਸਾਧੂ ਕੋਲ ਹੀ ਰਹੇ ਅਤੇ ਆਪਣੇ ਹਥੀਂ ਲੰਗਰ ਬਣਾਕੇ ਛਕਿਆ। ਉਥੋਂ ਅਸੀਂ ਫਿਰ ਮਚਾਨੇ ਸ਼ੰਕਰ ਸਿੰਘ ਦੇ ਗੁਰਦੁਵਾਰੇ ਆ ਗਏ। ਉਥੋਂ ਮਾਂਡਲੇ ਤੇ ਮਾਂਡਲਿਓਂ ਮੇਮਿਤੋਂ ਨਾਮ ਮਕਾਮ ਤੇ ਪੁਜੇ ਅਤੇ ਫਿਰ ਰੰਗੂਨ ਆ ਗਏ। ਅਰੇ ਏਥੋਂ ਮਰਗੋਈ ਨੂੰ ਜਹਾਜ ਤੇ ਚੜੇ, ਏਥੋਂ ਵੀ ਪਾਣੀ ਇਕੋਥਾਂ ਤੋਂ ਵਰਤਦੇ ਸਨ, ਇਸ ਕਰ ਕੇ ਏਥੇ ਵੀ ਤਿੰਨ ਦਿਨ ਅਸਾਂ ਪਾਣੀ ਨ ਪੀਤਾ। ਤੀਜੇ ਦਿਨ ੧੦ ਵਜੇ ਅਸੀਂ ਮਰਗੋਈ ਪਹੁੰਚੇ। ਏਥੇ ਪੁਲਿਸ ਨੇ ਸਾਡੀ ਪੁਛ ਪੜਤਾਲ ਕੀਤੀ।

ਏਥੇ ਇਕ ਪੰਜਾਬੀ ਧੋਬੀ ਦੇ ਘਰ ਦੀ ਦਸ ਪਈ ਜੋ ਮੈਨਵਸਤੀ ਵਿਚ ਰਹਿੰਦਾ ਸੀ ਉਸਦੇ ਘਰ ਪਹੁੰਚਣ ਤੇ ਉਸ ਨੇ ਸਾਡਾ ਬੜਾ ਆਦਰ ਕੀਤਾ ਤੇ ਸਾਨੂੰ ਇਕ ਸ੍ਰ. ਭਗਤ ਸਿੰਘ ਵਹੀਲਾ ਜਿਲਾ ਅੰਮ੍ਰਿਤਸਰ ਵਾਲੇ ਦੀ ਦਸ ਪਾਈ। ਕੁਦਰਤੀ ਥੋੜੇ ਚਿਰ ਨੂੰ ਭਗਤ ਸਿੰਘ ਵੀ ਉਥ ਆ ਗਿਆ। ਏਥੇ ਪ੍ਰਸ਼ਾਦ ਛਕਣ ਤੋਂ ਬਦ ਸ੍ਰ. ਭਗਤ ਸਿੰਘ ਸਾਨੂੰ ਇਕ ਪੁਰਾਣ ਸਾਧ ਕੋਲ ਲੈ ਗਿਆ। ਜਿਸਦਾ ਨਾਮ 'ਉਂਜੇ-ਆਏ" ਸੀ। ਉਹ ਬਰਮੀ ਬੋਲਦਾ ਸੀ ਤੇ ਭਗਤ ਸਿੰਘ ਸਾਨੂੰ ਸਮਝਾਈ ਜਾਂਦਾ ਸੀ। ਉਸਨੇ ਸਾਨੂੰ ਕੁਝ ਤਸਲੀ ਜਿਹੀ ਦਿਤੀ।

ਏਸੇ ਹੀ ਦੌਰਾਨ ਸਾਨੂੰ ਇਕ ਸ੍ਰ. ਆਤਮਾ ਸਿੰਘ ਫਤੇਗੜ੍ਹ ਸਾਹਿਬ (ਸਰਹੰਦ) ਦਾ ਮਿਲਿਆ। ਇਸਦਾ ਏਥੇ ਰਬੜ ਦਾ ਕਾਰ-ਖਾਨਾ ਸੀ। ਉਸ ਨਾਲ ਵੀ ਅਸਾਂ ਸਤਿਗੁਰਾਂ ਦੀ ਖੋਜਭਾਲ ਬਬਤ ਗਲਬਾਤ ਕੀਤੀ ਪਰ ਉਸਨੇ ਆਖਿਆ ਕਿ ਗੁਰੂ ਜੀ ਤਾਂ ਕਾਫੀ ਦੇਰ ਦੇ ਇਕ ਪਹਾੜੀ ਹੇਠਾਂ ਜੇਲ ਵਿਚ ਚੜ੍ਹਾਈ ਕਰ ਗਏ ਹਨ ਸਗੋਂ ਮੈਂ ਉਸ ਵਕਤ ਪੁਲਿਸ ਦਾ ਸਿਪਾਹੀ ਹੁੰਦਾ ਸਾਂ ਜਦੋਂ ਅਸਾਂ ਇਹ ਸੁਣਿਆ ਸੀ ਉਸ ਵਕਤ ਤੋਂ ਬਾਦ ਅਸੀਂ ਪੰਜਾਬੀ ਸਿਪਾਹੀ ਕਈ ਚਿਰ ਹਰ ਸੰਗਰਾਂਦ ਨੂੰ ਕੜਾਹ ਪ੍ਰਸ਼ਾਦ ਉਥੇ ਖੜਕੇ ਮਥਾ ਟੇਕਦੇ ਰਹੇ ਹਾਂ।

ਡਾ: ਆਤਮਾ ਸਿੰਘ ਸਾਨੂੰ ਉਸ ਥਾਂ ਵੀ ਲੈ ਗਿਆ ਜਿਥੇ ਬਰਮੀ. ਲੋਕ ਪ੍ਰਦੇਸੀ ਜਾਂ ਹਥਿਆਰ ਨਾਲ ਮਰੇਕਿਸਿਆਦਮੀ ਨੂੰ ਅਗਨ ਦਾਹ ਕਰਦੇ ਹਨ(ਵੈਸੇ ਆਮ ਤੌਰ ਤੇ ਬਰਮੀ ਮੁਰਦਿਆਂ ਨੂੰ ਦਫਨਾਉਂਦੇ ਹਨ)।

ਭਾਵੇਂ ਸ੍ਰ. ਆਤਮਾ ਸਿੰਘ ਨੇ ਇਹ ਸਾਰਾ ਕੁਝਇਸ ਗਲ ਦਾ ਸਬੂਤ ਦੇਣ ਲਈ ਵਿਖਾਇਆ ਸੀ ਕਿ ਸਤਿਗੁਰੂ ਜੀ ਏਥੇ (ਮਰਗੋਈ ਵਿਚ) ੧੯੯੫ ਸੰਨ ਦੇ ਚੜ੍ਹਾਈ ਕਰ ਗਏ ਸਨ ਤੇ ਇਸ ਜਗ੍ਹਾ ਉਨਾਂ ਦਾ ਸਸਕਾਰ ਕੀਤਾ ਗਿਆ ਸੀ। ਪਰ ਸਾਡੇ ਏਧਰ ਫਿਰਦਿਆਂ ਇਕ ਵਾਰੀ ਸਾਨੂੰ ਇਹ ਫਿਰ ਮਿਲਿਆ ਤੇ ਇਸਨੇ ਉਚੇਚੇ ਤੌਰ ਤੇ ਸਾਨੂੰ ਦਸਿਆ ਕਿਮੈਂ ਹੁਣ ਤਕ ਗਲਤੀ ਤੇ ਰਿਹਾ ਹਾਂਕਿ ਗੁਰੂ ਸਾਹਿਬ ਇਸਜੇਲਨੁਮਾ ਬੰਗਲੇ ਵਿਚ ਚੜ੍ਹਾਈ ਕਰ ਗਏ ਸਨ, ਉਸ ਦਸਿਆ ਕਿ ਮੈਂ ਤੁਹਾਡੇ ਵਲੋਂ ਖੋਜ ਭਾਲ ਦੀ ਗਲ ਆਪਣੀ ਬਰਮੀ ਔਰਤ ਨਾਲ ਕੀਤੀ ਹੈ ਤਾਂ ਉਸਨੇ ਜਿਹੜੀ ਗਲ ਮੈਨੂੰ ਦਸੀ ਹੈ, ਉਸਤੋਂ ਸਾਬਤ ਹੋਇਆ ਹੈ, ਕਿ ਗੁਰੂ ਸਾਹਿਬ ਉਸ ਜੇਲ ਵਿਚੋਂ ਕਿਤੇ ਆਪਣੇ ਆਪ ਅਲੋਪ ਹੋ ਗਏ ਸਨ ਕਿਉਂਕਿ ਮੇਰੀ ਔਰਤਦੇ ਮਾਮੇ ਨੇ ਇਸਨੂੰਦਸਿਆ ਹੋਇਆ ਸੀਕਿਜਦੋਂ ਰਾਜਨ ਰਾਜਾ(ਬਰਮੀਲੋਕ ਸਤਿਗੁਰਾਂ ਨੂੰ ਇਸੇ ਨਾਮ ਨਾਲ ਹੀ ਯਾਦ ਕਰਦੇ ਸਨ। ਮਰਗੋਈ ਦੀ ਉਸਜੇਲ ਵਿਚਰਹਿੰਦੇ ਸਨ ਉਹ ਆਪ ਉਸ ਬਗਲੇ ਦਾ ਦਰਵਾਨ(ਡਿਓਢੀਦਾਰ)ਸਿਪਾਹੀ ਦੀ ਨੌਕਰੀ ਕਰਦਾ ਹੁੰਦਾ ਸੀ।

ਉਸਨੇ ਮੇਰੀ ਘਰਵਾਲੀ ਨੂੰ ਦਸਿਆ ਸੀ,ਕਿ ਜਿਸ ਦਿਨ ਰਾਜਨ ਰਾਜਾ ਉਸ ਜੇਲ ਵਿਚੋਂ ਨਿਕਲ ਕੇ ਮੁੜ ਵਾਪਸ ਨਹੀਂ ਪਰਤੇ ਮੈ ਉਸ ਦਿਨ ਪਹਿਰੇ ਤੇ ਖੜਾ ਸੀ। ਮੈਂਵੇਖਿਆ ਕਿ ਬਾਹਰਲਾ ਫਾਟਕ ਜਿਸਨੂੰ ਦੋਜੰਦਰੇ ਲਗੇ ਹੋਏ ਸਨ। ਮੈਨੂੰ ਇੰਵ ਆਵਾਜ ਆਈ ਜਿਵੇਂ ਉਹ ਇਕਦਮ ਤਾਲੇ ਤੁਟ ਗਏ ਹਨ ਤੇ ਫਾਟਕ ਖੁਲ ਗਿਆ ਹੈ। ਮੈਂ ਪਹਿਲਾਂ ਛੇਤੀ ਨਾਲ ਰਾਜਨ ਰਾਜਾ ਦੇ ਕਮਰੇ ਵਲ ਗਿਆ। ਅਗੇ ਉਹ ਅਪਨਾ ਡੋਲਤੇ ਇਕਲਪੇਟੇ ਹੋਏ ਆਸਨ ਨੂੰ ਲੈਕੇ ਬਾਹਰ ਵਲ ਮੂੰਹ ਕਰੀ ਖਲੋਤੇਸਨ। ਪਰ ਮੇਰੇ ਜਾਣਤੇ ਉਹ ਬਾਹਰ ਵਾਲੇ ਦਰਵਾਜੇ ਵਲ ਤੁਰ ਪਏ।

ਮੇਰੀ ਜੁਰਅਤ ਹੀ ਨ ਪਈ ਕਿ ਮੈਂ ਉਹਨਾਂ ਨੂੰ ਕੁਝ ਆਖਾਂ ਜਾਂ ਪੁਛਾਂ, ਕਿਉਂਕਿ ਉਹ ਅਗੇ ਵੀ ਏਸੇਤਰਾਂ ਅਪਣੀ ਮਰਜ਼ੀ ਨਾਲ ਬਾਹਰ ਨਿਕਲ ਜਾਂਦੇ ਤੇ ਆ ਜਾਂਦੇ ਸਨ। ਪਰ ਮੈਂ ਉਹਨਾਂ ਦੇ ਮਗਰ ਮਗਰ ਤੁਰਿਆ ਗਿਆ ਤੇ ਸਮੁੰਦਰ ਦੇ ਇਕ ਘਾਟ ਤੇ ਜਾਕੇ ਉਹ ਖਲੋ ਗਏ, ਜਦ ਕਿ ਮੈਂ ਉਨਾਂ ਨੂੰ ਸਾਲਾਮ ਕਰਕੇ ਆਖਿਆ ਕਿ ਬਾਬਾ ਜੀ ਆਪ ਨੇ ਕਾਫੀ ਸੈਰ ਕਰ ਲਈ ਹੈ, ਹੁਣ ਵਾਪਸ ਚਲੋ। ਜੇ ਆਪ ਛੇਤੀ ਵਾਪਸ ਨ ਗਏ ਤਾਂ ਸੂਬਾ ਮੈਨੂੰ ਸਜਾ ਵੀ ਹੋਵੇਗੀ, ਤੇ ਨੌਕਰੀ ਵੀ ਹਟ ਜਾਏਗੀ, ਇਸ ਵਾਸਤੇ ਮੇਰੀ ਹਾਲਤ ਤੇ ਤਰਸ ਕਰੋ ਤੇ ਵਾਪਸ ਚਲੋ।

ਰਾਜਨ ਰਾਜਾ ਨੇ ਮੇਰੀਆਂ ਗਲਾਂ ਸੁਣਕੇ ਆਖਿਆ, ਕਿ ਤੂੰ ਹੌਂਸਲਾ ਰਖ ਤੈਨੂੰ ਕੋਈ ਕੁਝ ਨਹੀਂ ਅਖੇਗਾ, ਪਰ ਮੈਂ ਹੁਣ ਵਾਪਸ ਨਹੀਂ ਜਾਣਾ। ਤੂੰ ਅਪਣੀ ਡਿਊਟੀ ਤੇ ਚਲਾ ਜਾਹ ਤੇ ਅਪਨੇ ਅਫਸਰ ਨੂੰ ਇਹ ਜਾਕੇ ਆਖ ਦੇਹ, ਕਿ ਰਾਜਨ ਰਾਜਾ ਅਪਨੇ ਕਮਰੇ ਵਿਚ ਮੌਜੂਦ ਨਹੀਂ। ਮੇਰੇ

ਵੇਖਦਿਆਂ ਉਹ ਪਾਣੀ ਵਿਚਉਤਰ ਗਏ ਤੇ ਮੁੜ ਮੈਨੂੰ ਨਜਰ ਨਹੀਂ ਆਏ।

ਫਿਰ ਆਤਮਾ ਸਿੰਘ ਕਹਿਨ ਲਗਾ ਕਿ ਮੇਰੀ ਔਰਤ ਨੇ ਦਸਿਆ ਕਿ ਮੇਰੇ ਮਾਮੇ ਆਖਿਆ, ਕਿ ਮੈ ਆਣਕੇ ਅਪਣੇ ਸਥੀਆਂ ਤੇ ਅਫਸਰਾਂ ਨੂੰ ਜਗਾਕੇ ਦਸਿਆ ਕਿ ਅਜ ਰਾਜਨ ਰਾਜਾ ਅਪਨੇ ਕਮਰੇ ਵਿਚ ਨਹੀਂ ਤੇ ਬਾਹਰਲਾ ਫਾਟਕ ਵੀ ਮੈ ਖੁਲਾ ਵੇਖਿਆ ਹੈ।

ਉਸੇ ਵਕਤ ਸਾਰੇ ਵਡੇ ਅਫਸਰਾਂ ਡੀ ਸੀ ਤੇ ਐਸ. ਪੀ. ਏਥੇ ਕੱਠੇ ਹੋ ਗਏ ਅਰ ਸਾਰਿਆਂ ਸਲਾਹ ਕਰਕੇ ਸਾਨੂੰ ਸਿਪਾਹੀਆਂ ਨੂੰ ਸਦ ਕੇ ਆਖਿਆ ਕਿ ਸਵੇਰ ਨੂੰ ਇਹ ਆਖਿਆ ਜਾਵੇ ਕਿ ਰਾਜਨ ਰਾਜਾ ਫੌਤ ਹੋ ਗਿਆ ਹੈ। ਤੇ ਕਿਤੇ ਚਲੇ ਜਾਣ ਦੀ ਕੋਈ ਗਲ ਬਿਲ ਕੁਲ ਨ ਕੀਤੀ ਜਾਵੇ। ਅਸੀਂ ਅਗੇ ਏਹੋ ਚਾਹੁੰਦੇ ਸਾਂ, ਕਿਉਂਕਿ ਰਾਜਨ ਰਾਜੇ ਦੀ ਰਾਖੀ ਤਾਂ ਅਸੀਂ ਕਰ ਨਹੀਂ ਸਾਂ ਸਕਦੇ, ਤੇ ਐਵੇਂ ਮੁਫਤ ਦੇ ਹੀ ਉਥੇ ਕਾਬੂ ਆਏ ਹੋਏ ਸਾਂ।

ਇਸਤੋਂ ਅਗੇ ਉਸਨੇ ਮੇਰੀ ਇਸਤ੍ਰੀ ਨੂੰ ਦਸਿਆ, ਕਿ ਕੁਦਰਤੀ ਸਿਵਲ ਹਸਪਤਾਲ ਵਿਚ ਉਸ ਦਿਨ ਅਧੀ ਰਾਤ ਵੇਲੇ ਇਕ ਰਾਮ ਸਿੰਘ ਨਾਮ ਦਾ ਪੰਜਾਬੀ (ਜੋ ਜਿਲਾ ਜਲੰਦਰ ਦਾ ਏਥੇ ਕੁਝ ਦਿਨਾਂ ਤੋਂ ਬੀਮਾਰੀ ਦੀ ਹਾਲਤ ਵਿਚ ਦਾਖਲ ਸੀ) ਉਹ ਮਰ ਗਿਆ ਪਤਾ ਲਗਨ ਤੇ ਅਫਸਰਾਂ ਨੇ ਝਟ ਪਟ ਉਸ ਲਾਸ਼ ਤੇ ਕਬਜਾ ਕਰ ਲਿਆ, ਤੇ ਜੇਲ ਲਿਆਕੇ ਰਖ ਦਿਤਾ ਅਰ ਸਵੇਰੇ ਸਾਨੂੰ ਨਾਲ ਲਿਜਾਕੇ ਉਸਨੂੰ ਸਾੜ ਦਿਤਾ।

ਪਰ ਇਹ ਸਾਰਾ ਕੁਝ ਬਨਾਵਟੀ ਬਨ ਇਆ ਗਿਆ ਸੀ। ਦਰ ਅਸਲ ਰਾਜਾਨ ਰਾਜਾ ਇਨਾਂ ਅਫਸਰਾਂ ਕੋਲੋਂ ਕਿਤੇ ਨਿਕਲ ਗਿਆ ਸੀ।

ਆਤਮਾ ਸਿੰਘ ਨੇ ਸਾਨੂੰ ਦਸਿਆ ਕਿ ਮੈਂ ਅਪਨੀ ਬਰਮਨ ਇਸਤ੍ਰੀ ਤੋਂ ਇਹ ਗਲ ਸੁਣਕੇ ਪਕਾ ਯਕੀਨ ਕਰ ਲਿਆ ਹੈ, ਕਿ ਸਤਿਗੁਰੂ ਜੀ ਨੇ ਮੁਰਗੋਈ ਜੇਲ ਵਿਚ ਚੜ੍ਹਾਈ ਨਹੀਂ ਸੀ ਕੀਤੀ। ਤੇ ਅਸੀਂ ਹੁਣ ਤਕ ਭੁਲੇਖੇ ਵਿਚ ਹੀ ਰਹੇ ਹਾਂ।

ਏਸੇ ਖੋਜ ਵਿਚ ਸ੍ਰ. ਭਗਤ ਸਿੰਘ ਸਾਨੂੰ ਸਾਨੂੰ ਜੇਲ ਦੇ ਦਰੋਗੇ ਦੇ ਘਰ ਲੈਗਿਆ। ਇਹ ਦਰੋਗਾ ਉਸ ਵੇਲੇ ਕਿਲੇ ਵਾਲੀ ਜੇਲ ਵਿਚ ਲਗਾ ਹੁੰਦਾ ਸੀ, ਪਰ ਉਸਦੇ ਘਰ ਨੂੰ ਜਾਂਦਿਆਂ ਉਸਦਾ ਛੋਟਾ ਭਰਾ (ਜਿਸਦਾ ਨਾਮ ਮਹੰਮਦ ਅਲੀ ਸੀ) ਭਗਤ ਸਿੰਘ ਸਮੇਤ ਸਾਨੂੰ ਮਿਲਆ। ਸ੍ਰ. ਨੇ ਉਸਨੂੰ ਦਰੋਗੇ ਵਲੋਂ ਪੁਛਿਆ ਕਿ ਉਹ ਘਰ ਮਿਲ ਜਾਇਗਾ? ਮਹੰਮਦ ਅਲੀ ਨੇ ਦਸਿਆ ਕਿ ਮੇਰਾ ਭਰਾ (ਦਰੋਗਾ) ਇਸ ਵਕਤ ਸਖਤ ਬੀਮਾਰ ਹੈ, ਤੇ ਉਹ ਕਿਸੇ ਨੂੰ ਨ ਪਛਾਣ ਸਕਦਾ ਤੇ ਨਾ ਬੋਲ ਸਕਦਾ ਹੈ, ਮੈਂ ਉਸ ਦੇ ਸਬੰਧ ਵਿਚ ਕਿਧਰੇ ਜਾ ਰਿਹਾ ਹਾਂ। ਭਗਤ ਸਿੰਘ ਨੇ ਪੁਛਿਆ ਕਿ ਤੁਸੀਂ ਕੁਛ ਰਾਜਾਨ ਰਾਜਾ ਬਾਬਤ ਦਸ ਸਕਦੇ ਹੋ? ਕਿਉਂ ਕਿ ਇਹੋ ਲੋਕ ਪੰਜਾਬੋਂ ਇਸ ਗਲ ਦਾ ਪਤਾ ਕਰਨ ਆਏ ਹਨ। ਮੁਹੰਮਦ ਅਲੀ ਨੇ ਦਸਿਆ ਕਿ ਜਦੋਂ ਰਾਜਾਨ ਰਾਜਾ ਨੂੰ ਰੰਗੂਨ ਤੋਂ ਮੁਰਗੋਈ ਲਿਆਂਦਾ ਗਿਆ ਸੀ ਮੈ ਉਸ ਜਹਾਜ ਦਾ ਕਪਤਾਨ ਸਾਂ। ਜਿਸ ਵਿਚ

ਉਹ ਲਿਆਂਦੇ ਗਏ ਸਨ। ਰਾਜਨ ਰਾਜੇ ਦੇ ਨਾਲ ਦੋ ਅੰਗ੍ਰੇਜ਼ ਅਫਸਰ ਤੇ ਕੁਝ ਸਿਪਾਹੀ ਸਨ, ਰਸਤੇ ਦੇ ਅਧ ਵਿਚ ਅਚਾਨਕ ਅਸਾਂ ਵੇਖਿਆ ਕਿ ਰਾਜਨ ਰਾਜੇ ਨੇ ਅਪਨੇ ਹਥੋਂ ਲੋਹੇ ਦਾ ਇਕ ਡੋਲ (ਗੜਵਾ) ਸਮੁੰਦ੍ਰ ਵਿਚ ਸੁਟ ਦਿਤਾ।

ਰਾਜਨ ਰਾਜਾ ਨਾਲ ਜਿਹੜਾ ਉਸਦਾ ਸੇਵਕ (ਭਾਈ ਨਾਨੂੰ ਸਿੰਘ) ਸੀ ਉਸਨੇ ਆਖਿਆ, ਕਿ ਹੁਣ ਪਾਣੀ ਕਿਸਤਰਾਂ ਲਿਆਵਾਗੇ। ਪਰ ਰਾਜਨ ਰਾਜਾ ਨੇ ਕੋਈ ਜਵਾਬ ਨ ਦਿਤਾ। ਜਦੋਂ ਸਾਡਾ ਜਹਾਜ ਮਰਗੋਈ ਦੇ ਕੰਢੇ ਤੇ ਲਗਿਆ, ਤਾਂ ਅੰਗ੍ਰੇਜ਼ ਡੀ. ਸੀ. ਤੇ ਐਸ. ਪੀ. ਨੇ ਰਾਜਨ ਰਾਜਾ ਨੂੰ ਏਥੋਂ ਉਤਰਨ ਵਾਸਤੇ ਆਖਿਆ। ਰਾਜਨ ਰਾਜਾ ਨੇ ਉਹਨਾਂ ਨੂੰ ਬੜੀ ਤਕੜੀ ਆਵਾਜ ਨਾਲ ਕਹਿਆ, ਕਿ ਤੁਹਾਡੇ ਜਮਾਈ (ਨਾਮਧਾਰੀ ਸਿੰਘਾਂ ਵਲ ਇਸ਼ਾਰਾ ਸੀ) ਏਥੇ ਵੀ ਆ ਜਾਣਗੇ! ਮੈਨੂੰ ਓਥੇ ਲੈ ਚਲੋ ਜਿਥ ਕੋਈ ਆ ਨ ਸਕੇ! ਅੰਗ੍ਰੇਜ਼ ਅਫਸਰਾਂ ਬੜੀ ਅਧੀਨਗੀ ਨਾਲ ਆਖਿਆ। ਬਾਬਾ ਜੀ ਆਪ ਏਥੇ ਉਤਰ ਜਾਵੋ। ਹੁਣ ਹੋਰ ਥਾਂ ਆਪਨੂੰ ਕਿਤੇ ਨਹੀਂ ਲਜਾਇਆ ਜਾਵੇਗਾ।

ਮੁਹੰਮਦ ਅਲੀ ਨੇ ਦਸਿਆ ਕਿ ਇਹ ਗਲਾਂ ਮੇਰੇ ਹੁੰਦਿਆਂ ਹੋਈਆਂ ਸਨ। ਫਿਰ ਉਸਨੇ ਦਸਿਆ ਕਿ ਜਦੋਂ ਰਾਜਨ ਰਾਜਾ ਜਹਾਜ ਤੋਂ ਉਤਰੇ ਤਾਂ ਇਕ ਹੋਰ ਗਲ ਬੜੀ ਹੈਰਾਨੀ ਵਾਲੀ ਹੋਈ।

ਜਹਾਜੋਂ ਉਤਰ ਦਿਆਂ ਨੂੰ ਇਕ ਸਿਆਹ ਪੋਸ (ਕਾਲੇ ਕਪੜਿਆਂ ਵਾਲੇ ਆਦਮੀ) ਨੇ ਜਿਸਦੇ ਹਥ ਵਿਚ ਉਹੋ ਲੋਟਾ ਸੀ ਜਿਹੜਾ ਰਾਜਨ ਰਾਜਾ ਨੇ ਸਮੁੰਦਰ ਵਿਚ ਸੁਟਿਆ ਸੀ ਰਾਜਨ ਰਾਜੇ ਦੇ ਅਗੇ ਹੋਕੇ ਉਹ ਲੋਟਾ ਉਹਨਾਂ ਦੇ ਹਥ ਫੜਾ ਦਿਤਾ ਅਸੀਂ ਵੇਖਣ ਵਾਲੇ (ਅੰਗ੍ਰੇਜ਼ ਅਫਸਰਾਂ ਸਮੇਤ) ਸਭ ਹੈਰਾਨ ਸਾਂ। ਲੋਟਾ ਫੜਕੇ ਰਾਜਨ ਰਾਜੇ ਨੂੰ ਅਪਣੇ ਚੇਲੇ ਨੂੰ ਆਖਿਆ ਨਾਨੂੰ ਸਿੰਘ ਵੇਖ ਮੇਰਾ ਤਾਂ ਗੜਵਾ ਇਹ ਸਮੁੰਦਰ ਵੀ ਨਹੀਂ ਰਖ ਸਕਿਆ ਅੰਗ੍ਰੇਜ਼ਾਂ ਨ ਮੈਨੂੰ ਕੀ ਰਖਣਾ ਹੈ। ਮਹੰਮਦ ਅਲੀ ਨੇ ਦਸਿਆ, ਹੁਣ ਉਸ ਕਿਲੇ ਵਾਲੇ ਥਾਂ ਪੋਸਟ ਆਫਿਸ ਹੈ।

ਫਿਰ ਅਸਾਂ ਉਸਨੂੰ ਸਤਿਗੁਰਾਂ ਦੇ ਚੜਾਈ ਕਰ ਜਾਣ ਬਾਬਤ ਪੁਛਿਆ। ਇਸ ... ਗਲ ਦੇ ਜਵਾਬ ਵਿਚ ਮਹੰਮਦ ਆਲੀ ਨੇ ਬੜੇ ਜੋਰ ਨਾਲ ਉਤਰ ਦਿੰਦਿਆਂ ਆਖਿਆ ਕਿ ਯਿਹ ਬਿਲਕੁਲ ਗਲਤ ਬਾਤ ਹੈ। ਰਾਜਨ ਰਾਜਾ ਅੰਗ੍ਰੇਜੋਂ ਕੇ ਹਾਥੋਂ ਸੇ ਕਹੀਂ ਨਿਕਲ ਗਿਆ ਥਾ।

ਇਨਾਂ ਗਲਾਂ ਤੋਂ ਬਾਦ ਹੋਰ ਜਾਣਕਾਰੀ ਦੀ ਖੋਜ ਨੂੰ ਮੁਖ ਰਖਦਿਆਂ ਅਸਾਂ ਉਸਨੂੰ ਪੁਛਿਆ ਕਿ ਕਿਸੇ ਉਸ ਆਦਮੀ ਦਾ ਪਤਾ ਦਸੋ ਜੋ ਰਾਜਨ ਰਾਜਾ ਨੂੰ ਕਿਲੇ ਦੀ ਰਿਹੈਸ਼ ਸਮੇ ਦੁਧ ਵਗੈਰਾ ਪਹੁੰਚਾਦਾ ਰਿਹਾ ਹੋਵੇ ਮਹੰਮਦ ਆਲੀ ਨੇ ਭਗਤ ਸਿੰਘ ਨੂੰ ਸਮਝਾਇਆ ਕਿ ਇਸ ਗਲ ਦਾ ਪਤਾ ਸ਼ੇਖ ਅਲੀ ਦੀ ਡੇਅਰੀ ਤੋਂ ਲਗੇਗਾ। ਅਸੀਂ ਫੇਰ ਉਸ ਡੇਅਰੀ ਤੇ ਗਏ। ਓਥੇ ਸਾਨੂੰ ਸ਼ੇਖ ਅਲੀ ਨਾਮ ਦਾ ਇਕ ਬੁਢਾ ਆਦਮੀ ਮਿਲਿਆ ਜੋ ਯੂ. ਪੀ. ਦਾ ਸੀ ਉਸਨੇ ਸਾਡੀ

ਬਹੁਤ ਖਾਤਰ ਦਾਰੀ ਕੀਤੀ। ਤੇ ਸਾਡੇ ਪੁਛਣ ਤੇ ਉਸਨੇ ਦਸਿਆ ਕਿ ਮੈਂ ਰਾਜਨ ਰਾਜਾ ਨੂੰ ਹਰ ਰੋਜ ੪ ਬੀਸੀਆਂ (ਉਥੋਂ ਦਾ ਪੈਮਾਨਾਂ) ਦੁਧ ਦਿੰਦਾ ਹੁੰਦਾ ਸੀ। ਇਕ ਵਾਰੀ ਮੈਨੂੰ ਰਾਜਨ ਰਾਜੇ ਨੇ ਪੁਛਿਆ ਕਿ ਜਿਹੜੀ ਛਾਪ ਮੈਂ ਤੈਨੂੰ ਮੌਲਮੀਨ ਦਿਤੀ ਸੀ ਉਹ ਕਿਥੇ ਹੈ ਪਰ ਇਸ ਗਲ ਦੀ ਮੈਨੂੰ ਕੋਈ ਸਮਝ ਨ ਆਈ ਸਤਿਗੁਰਾਂ ਦੀ ਚੜ੍ਹਾਈ ਬਾਬਤ ਅਸਾਂ ਉਸਨੂੰ ਪੁਛਿਆ। ਤਾਂ ਉਸਨੇ ਦਸਿਆ ਕਿ ਜਿਸ ਦਿਨ ਰਾਜਨ ਰਾਜੇ ਦੀ ਬਾਬਤ ਏਹ ਅਫਵਾਹ ਫੈਲਾਈ ਗਈ ਉਸ ਦਿਨ ਮੇਰੇ ਪਾਸ ਇਕ ਸਿਪਾਹੀ ਸਾਢੇ ਤਿੰਨ ਵਜੇ ਹੀ ਆਇਆ ਤੇ ਉਸਨੇ ਦਸਿਆ ਕਿ ਅਜ ਦੁਧ ਓਥੇ ਨਹੀ ਲਿਜਾਣਾਂ ਕਿਉਂਕਿ ਰਾਜਨ ਰਾਜਾ ਫੌਤ ਹੋ ਗਿਆ ਹੈ ਭਾਵੇਂ ਫਿਰ ਮੈਂ ਦੁਧ ਲੈਕੇ ਓਥੇ ਨਹੀਂ ਗਿਆ। ਪਰ ਮੈਨੂੰ ਯਕੀਨ ਨ ਆਇਆ ਕਿ ਬਾਬਾ ਸਾਬ ਵਾਹਾਂ ਫੌਤ ਹੁਏ ਹੋਂਗੇ" ਵੈਸੇ ਮੈਂ ਦਿਨ ਚੜੇ ਸਹਿਜ ਭਾ ਨਾਲ ਜਦ ਉਸ ਪਾਸੇ ਪਤਾ ਕਰਨ ਗਿਆ, ਤਾਂ ਮੈਨੂੰ ਓਥੇ ਕੋਈ ਅਜ ਐਸੀ ਬਾਤ ਨਜਰ ਨ ਆਈ। ਜਿਸਤੋਂ ਇਹ ਯਕੀਨ ਕੀਤਾ ਜਾਂਦਾ ਕਿ ਰਾਜਨ ਰਾਜਾ ਏਥੇ ਫੌਤ ਹੋਇਆ ਹੈ।

ਮੈਨੂੰ ਇਹ ਸਾਰੀ ਗਲ ਬਨਾਵਟੀ ਜਿਹੀ ਪ੍ਰਤੀਤ ਹੋਈ।

ਹੁਣ ਅਸੀਂ ਏਥੋਂ ਦੇ ਇਕ ਬੁੱਢੇ ਸਾਧ ਨੂੰ ਜੋ ਬੋਧੀ ਮਹਾਤਮਾਂ ਸੀ ਜਰੂਰ ਹੀ ਮਿਲਣਾ ਚਾਹੁੰਦੇ ਸਾਂ।

ਡੇਰੀ ਤੋਂ ਵਾਪਸ ਔਂਦਿਆਂ ਤੇ ਸਾਧ ਦੀ ਖੋਜ ਕਰਦਿਆਂ ਰਸਤੇ ਵਿਚ ਸਾਨੂੰ ਇਕ ਹਰਨਾਮ ਸਿੰਘ ਨਾਮ ਦਾ ਬੁਢਾ ਮਜਬੀ ਸਿਖ ਮਿਲਿਆ। ਉਸਨੇ ਸਾਨੂੰ ਦੂਰੋਂ ਹੀ ਵੇਖਿਆ ਤੇ ਸਾਡੇ ਵਲ ਆ ਕੇ ਸਾਨੂੰ ਸਤਿ ਸ੍ਰੀ ਅਕਾਲ ਬੁਲਾਕੇ ਆਖਣ ਲਗਾ, ਤਸੀਂ ਕਿਤੇ ਮਹਾ-ਰਾਜ ਨੂੰ ਤੇ ਨਹੀਂ ਲਭਦੇ ਫਿਰਦੇ? ਅਸੀਂ ਆਖਿਆ ਕਿ ਗਲ ਤਾਂ ਇਹੋ ਹੈ ਪਰ ਅਜੇ ਤਕ ਪਿੜ ਪਲੇ ਕੁਝ ਨਹੀਂ ਪਿਆ।

ਹਰਨਾਮ ਸਿੰਘ ਨੇ ਸਾਨੂੰ ਦਸਿਆ ਕਿ ਜਦ ਕਿਸੇਨੂੰ ਪਤਾ ਹੀ ਨਹੀਂ ਤਾਂ ਪਿੜ ਪਲੇ ਕੀ ਪਵੇਗਾ। ਆਓ ਮੈਂ ਤੁਹਾਨੂੰ ਇਕ ਸੋਧ ਦਿੰਦਾ ਹਾਂ। ਉਸਨੇ ਦਸਿਆ ਕਿ ਮਹਾਰਾਜ ਅਜ ਕਲ ਤਨਾਸਰੀ ਪਹਾੜੀ ਤੋਂ ਵੀ ਉਪਰ ਹਨ। ਜੋ ਏਥੋਂ ਦਸ ਮੀਲ ਦੂਰ ਹੈ ਉਸਨੇ ਸਾਨੂੰ ਇਹ ਵੀ ਦਸਿਆ ਕਿ ਕੋਈ ਅਠਾਰਾਂ ਉਨੀ ਸਾਲਾਂ ਦੀ ਗਲ ਹੈ ਜਦ ਕਿ ਇਥੇ ਇਕ ਹੀਰਾ ਸਿੰਘ ਨਾਮ ਦਾ ਇਕ ਸੰਤ ਆਇਆ ਸੀ।o

---

o ਅਸਾਂ ਵਾਪਸ ਆਣਕੇ ਸ੍ਰੀ ਭੈਣੀ ਸਾਹਿਬ ਬਾਬੇ ਗੰਡਾ ਸਿੰਘ ਜੀ ਪਾਸੋਂ ਇਸ ਗਲ ਦੀ ਤਸਦੀਕ ਕੀਤੀ ਕਿ ਤੁਸੀ ਤਨਾਸੇਰ ਗਏ ਸੀ ਤਾਂ ਉਸਨੇ ਦਸਿਆ ਸੀ ਕਿ ਮੈਂ ਤਨਾਸਰੀ ਤੇ ਸਤਿਗੁਰਾਂ ਦੇ ਦਰਸ਼ਨ ਸ: ੧੯੯੬ ਵਿਚ ਕੀਤੇ ਸਨ। ਪਰ ਸਤਿਗੁਰੂ ਮੈਨੂੰ ਵੇਖਕੇ ਨਾਰਾਜ਼ ਹੋਏ ਸਨ ਕਿ ਤੂੰ ਏਥੇ ਕਿਉਂ ਆਇਆ ਹੈਂ। (ਇਸ ਸਿੰਘ ਦਾ ਪਿਛਲਾ ਨਗਰ ਸਰਹਾਲੀ ਜਿਲਾ ਅੰਮ੍ਰਿਤਸਰ ਸੀ। ਇਸ ਤੋਂ ਇਲਾਵਾ ਹੋਰ ਵੀ ਕਾਫੀ ਮਜ਼ਬੀ ਸਿੰਘ ਮਰਗੋਈ ਰਹਿੰਦੇ ਸਨ।) ਫਿਰ ਕਹਿਣ ਲਗੇ ਔਹ ਵੇਖ ਕਿੰਨੀਆਂ ਕਾਲੀਆਂ ਪੀਲੀਆਂ ਹਨੇਰੀਆਂ ਚੜ੍ਹੀਆਂ ਹੋਈਆਂ ਨੇ, ਤੂੰ ਏਥੋਂ ਛੇਤੀ ਚਲਾ ਜਾਹ, ਪੰਜਾਬ ਵਿਚ ਕੋਈ ਹੋਰ ਭਾਣਾ ਵਰਤਣ ਵਾਲਾ ਹੈ।

ਸਤਿਗੁਰਾਂ ਨੇ ਮੇਰਾ ਜਲ ਪਾਣੀ ਛਕਾਕੇ ਉਸੇ ਵੇਲੇ ਵਾਪਸ ਕਰ ਦਿਤਾ, ਜਦ ਮੈਂ ਸ੍ਰੀ ਭੈਣੀ ਸਾਹਿਬ ਆਇਆ ਤਾਂ ਮੇਰੇ ਔਂਦਿਆਂ ਨੂੰ ਸਤਿਗੁਰੂ ਹਰੀ ਸਿੰਘ ਜੀ ਦਾ ਸਰੀਰ ਸ਼ਾਂਤ ਹੋ ਚੁਕਾ ਸੀ। ਜਿਸਤੋਂ ਮੈਨੂੰ ਸਤਿਗੁਰਾਂ ਦੇ ਕੀਤੇ ਉਹ ਬਚਨ ਯਾਦ ਆਏ ਜੋ ਉਹਨਾਂ ਨੇ ਤਨਾਸਰੀ ਆਖੇ ਸੇ।

ਹਰਨਾਮ ਸਿੰਘ ਪਾਸੋਂ ਉਸ ਥਾਂ ਦਾ ਪੂਰਾ ਪਤਾ ਕਰਕੇ ਫਿਰ ਅਸੀਂ ਬੋਧੀਆਂ ਦੇ ਡੇਰੇ ਗਏ ਜਿਥੇ ਸਾਨੂੰ ਕੋਈ ੯੦-੯੫ ਸਾਲ ਦੇ ਇਕ ਬਿਰਧ ਸਾਧ ਦੇ ਦਰਸ਼ਨ ਹਏ। ਉਹਨਾਂ ਨਾਲ ਅਸੀਂ ਸਤਿਗੁਰਾਂ ਬਾਰੇ ਗਲ ਬਾਤ ਸ਼ੁਰੂ ਕੀਤੀ।

ਉਸਨੇ ਸਾਨੂੰ ਬਰਮੀ ਅਤੇ ਪੰਜਾਬੀ ਦੀ ਰਲਵੀ ਮਿਲਵੀ ਜ਼ਬਾਨ ਵਿਚ ਪੁਛਿਆ ਕਿ ਤੁਸੀ 'ਬੁਧਨ ਬੁਧਾ' ਬਾਬਤ ਪੁਛਦੇ ਹੋ (ਇਥੇ ਇਹ ਦਸ ਦੇਣਾ ਠੀਕ ਹੋਵੇਗਾ ਕਿ ਜਿਥੇ ਬਰਮੀ ਲੋਕ ਸਤਿਗੁਰਾਂ ਦੇ ਨਾਮ ਨੂੰ 'ਰਾਜਨ ਰਾਜਾ' ਕਹਿਕੇ ਸਦਦੇ ਸਨ ਓਥੇ ਬੋਧੀ ਮਹਾਤਮਾਂ ਸਤਿਗੁਰਾਂ ਦੇ ਨਾਮ ਨੂੰ 'ਬੁਧਨ ਬੁਧ' ਦੇ ਨਾਮ ਨਾਲ ਸਦਦੇ ਸਨ। ਜਿਸਤੋਂ ਇਹਨਾਂ ਸਾਧਆਂ ਦਾ ਭਾਵ ਸਤਿ-ਗੁਰਾਂ ਨੂੰ ਮਹਾਤਮਾਂ ਬੁਧ ਵਾਂਗ ਸਤਿਕਾਰ ਭਰੇ ਸ਼ਬਦਾਂ ਨਾਲ ਸੰਬਧਨ ਕਰਨਾ ਹੰਦਾ ਸੀ।)

ਸੰਤ ਹਰਦੇਵ ਸਿੰਘ ਜੀ ਦਸਦੇ ਹਨ ਕਿ ਜਦ ਅਸਾਂ ਸਾਧੂ ਅਗੇ ਸਤਿਗੁਰਾਂ ਦਾ ਨਾਮ ਲਿਆ ਤਾਂ ਉਹ ਮਸਤ ਹੋ ਗਿਆ ਤੇ ਕੁਝ ਚਰ ਚੁਪ ਕਰ ਗਿਆ, ਫਿਰ ਉਸਨੇ ਸਾਨੂੰ ਦਸਿਆ ਕਿ 'ਬੁਧਨ ਬੁਧਾ' ਜੀਵਤ ਹੈਂ।

ਉਸਨੇ ਦਸਿਆ ਕਿ ਉਹ ਮਰਗੋਈ ਆ ਗਏ ਸਨ, ਕਿ ਪੰਜਾਬ ਤੋਂ ਸਿਖ ਮਰ-ਗੋਈ ਔਣੇ ਸ਼ੁਰੂ ਹੋ ਗਏ ਸਨ। ਮਰਗੋਈ ਵਿਚ ਰਹਿੰਦਿਆਂ 'ਬੁਧਨ ਬੁਧਾ'੦ ਸਾਡੇ ਮੰਦਰਾਂ ਵਿਚ ਆ ਕੇ ਧਰਮ ਚਰਚਾ ਕਰਦੇ ਹੁੰਦੇ ਸਨ।

ਉਸ ਸਾਧ ਨੇ ਇਹ ਵੀ ਦਸਿਆ ਕਿ ਜਿਥੇ ਬੁਧਨ ਬੁਧਾ ਨੂੰ ਹੋਰ ਕਿਲੇ ਵਿਚ ਰਖਿਆ ਜਿਥੋਂ ਉਹ ਅਲੋਪ ਹੋ ਗਏ। ਓਹ ਥਾਂ ਸਾਡੇ ਮੰਦਰ (ਜੋ ਪਹਾੜੀ ਦੇ ਉਪਰ ਸੀ) ਦੇ ਬਿਲਕੁਲ ਹੇਠਾਂ ਸੀ। ਅਸੀਂ ਕਈ ਵਾਰ ਵੇਖਦੇ ਕਿ ਬੁਧਨ ਬੁਧਾ ਜਦ ਰਸੋਈ ਕਰਦੇ ਉਹ ਬੜਾ ਪੋਚਾ ਫੇਰਦੇ ਅਤੇ ਫਿਰ ਖੀਰ ਕੜਾਹ ਬਣਾਕੇ ਜੰਗਲ ਦੇ ਜਾਨਵਰ ਸਦਕੇ ਉਹਨਾਂ ਨੂੰ ਇਹ ਚੀਜਾਂ ਖਵਾਲਦੇ, ਅਸੀਂ ਉਹਨਾਂ ਨੂੰ ਆਪ ਕੁਝ ਖਾਂਦਿਆਂ ਕਦੇ ਨਹੀਂ ਸੀ ਵੇਖਿਆ।............ ਉਸ ਸਾਧ ਨੇ ਇਹ ਵੀ ਦਸਿਆ ਕਿ ਅਸਾਂ ਕਈ ਵਾਰ ਬੁਧਨ ਬੁਧਾ ਨੂੰ ਆਪਣੇ ਚੇਲੇ ਨੂੰ ਨਰਾਜ ਹੁੰਦਿਆਂ ਤੇ ਮਾਰਦਿਆਂ ਤਕਿਆ ਅਤੇ ਇਕ ਦਿਨ ਉਸਨੂੰ ਇਹਨਾਂ ਕਢ ਹੀ ਦਿਤਾ।

ਉਨਾਂ ਦਿਨਾਂ ਵਿਚ ਹੀ ਮੈਂ ਮਾਂਡਲੇ ਚਲਾ ਗਿਆ। ਵਾਪਸ ਔਣ ਤੇ ਪੁੰਗੀਆਂ ਨੇ ਦਸਿਆ ਕਿ ਬੁਧਨ ਬੁਧਾ ਕਿਤੇ ਅਲੋਪ ਹੋ ਗਏ ਹਨ।

ਏਸੇ ਗਲ ਬਾਤ ਸਮੇ ਅਸਾਂ ਉਸ ਸਾਧ ਪਾਸੋਂ ਹੁਣ ਦੀ ਬਾਬਤ ਪੁਛਿਆ ਕਿ ਬੁਧਨ ਬੁਧਾ ਅਜ ਕਲ ਕਿਥੇ ਹੋਣਗੇ ?

ਉਸਨੇ ਦਸਿਆ ਕਿ ਜਿਥੇ ਬੁਧਨ ਬੁਧਾ ਰਹਿੰਦੇ ਹਨ ਉਹ ਇਹਨਾਂ ਦਿਸ ਰਹੇ

---

੦ ਸੰਤ ਮੌਹਾਂ ਸਿੰਘ ਜੀ ਸੰਮਤ ੯੧੪੧ ਵਿਚ ਮਰਗੋਈ ਵਿਚ ਜਾਕੇ ਬੰਗਲੇ ਦਾ ਜੰਗਲਾ ਟਪਕੇ ਸਤਿਗੁਰਾਂ ਦੇ ਦਰਸ਼ਨ ਕੀਤੇ ਸਨ। ਸਗੋਂ ਇਹਨਾਂ ਤੋਂ ਬਾਦ ਸੰਤ ਨਰੈਣ ਜੀ ਵੀ ਮੁਰਗੋਈ ਪਹੁੰਚੇ ਸਨ।

'ਸਤਿਜੁਗ' ਦਾ 'ਪ੍ਰਦੇਸ ਗਵਨ ਸ਼ਤਾਬਦੀ ਅੰਕ' —੯੫

ਸਤਾਂ ਪਹਾੜਾਂ ਤੋਂ ਅਗੇ ਹਨ, ਅਤੇ ਉਸ ਥਾਂ ਦੀ ਯਾਤਰਾ ਫਗਣ ਮਹੀਨੇ ਤੋਂ ਬਾਦ ਕੁਝ ਦਿਨ ਖੁਲਦੀ ਹੈ। ਸਾਡ ਪੁੰਗੀ ਲੋਕ ਤੇ ਕੁਝ ਹੋਰ ਦਰਸ਼ਕ ਉਸ ਥਾਂ ਤੇ ਉਸ ਵਕਤ ਸੰਗ (ਜਥਾ) ਬਣਾਕੇ ਜਾਇਆ ਕਰਦੇ ਹਨ। ਪਰ ਜਿਥੇ ਬੁਧਨ ਬੁਧਾ ਰਹਿੰਦੇ ਹਨ ਓਥੇ ਕੋਈ ਵੀ ਆਦਮੀ ਨਹੀਂ ਜਾ ਸਕਦਾ।

ਜਿਹੜੇ ਆਦਮੀ ਯਾਤਰਾ ਨੂੰ ਜਾਂਦੇ ਹਨ ਉਹ ਉਸ ਪਹਾੜੀ ਦੇ ਹੇਠਲੇ ਮੈਦਾਨ ਵਿਚ ਜਾ ਕੇ ਬੈਠ ਜਾਂਦੇ ਹਨ। ਅਰ ਕਈ ਦਿਨ ਬੁਧਨ ਬੁਧਾ ਦੀ ਅਰਾਧਨਾ ਕਰਦੇ ਹਨ। ਅਰ ਇਸੇ ਪ੍ਰਾਰਥਨਾ ਸਮੇ ਹੀ ਬੁਧਨ ਬੁਧ ਅਪਣੀ ਮਰਜੀ ਨਾਲ ਉਸ ਪਹਾੜੀ ਦੇ ਉਤੇ ਬੈਠੇ ਹੋਏ ਲੋਕਾਂ ਦੇ ਸਾਹਮਣੇ ਹੋਕੇ ਖਲੋ ਜਾਂਦੇ ਹਨ। ਚਿਟੇ ਕਪੜੇ ਨੂੰ ਹਥ 'ਚ ਲੈਕੇ ਹਿਲੌਂਦੇ ਹਨ। ਜਿਸ ਤੋਂ ਸਭ ਯਾਤਰੂ ਆਪਣੀ ਯਾਤਰਾ ਸਫਲ ਹੋਈ ਸਮਝ ਲੈਂਦੇ ਹਨ। ਅਤੇ ਬੁਧਨ ਬੁਧਾ ਦੀ ਕਿਰਪਾ ਨਾਲ ਸਭ ਦੀਆਂ ਮਨੋ ਕਾਮਨਾ ਵੀ ਪੂਰੀਆਂ ਹੋ ਜਾਂਦੀਆਂ ਹਨ। ਇਸ ਦੀ ਵਾਪਸੀ ਸਮੇਂ ਯਾਤਰੂ ਪੁਗੀ ਲੋਕ ਇਸ ਮੈਦਾਨ ਦੀ ਬਰੀਕ ਧੂਲ ਨੂੰ ਬੁਧਨ ਬੁਧਾ ਦੇ ਚਰਨਾ ਦੀ ਧੂੜ ਸਮਝ ਕੇ ਪ੍ਰਸਾਦਿ ਵਜੋਂ ਬੜੀ ਭਾਵਨਾ ਨਾਲ ਰੁਮਾਲਾਂ ਵਿਚ ਬੰਨ ਕੇ ਲਿਆਉਂਦੇ ਹਨ ਤੇ ਘਰਾਂ ਵਿਚ ਇਸ ਧੂਲ ਨੂੰ ਚੁਟਕੀਆਂ ਦੁਆਰਾ ਹਰ ਦੁਖ ਮੁਸੀਬਤ ਤੇ ਲੋੜ ਸਮੇਂ ਬੜੀ ਸ਼ਰਧਾ ਨਾਲ ਵਰਤਦੇ ਹਨ।

ਇਹ ਗਲਾਂ ਕਰਕੇ ਉਸ ਬਿਰਧ ਪੁੰਗੀ ਸਾਧੂ ਨੇ ਇਕ ਹੋਰ ਸਾਧੂ ਪਾਸੋਂ ਯਾਤ੍ਰਾ ਸਮੇ ਦੀ ਲਿਆਂਦੀ ਧੂੜ ਦਾ ਕੁਜਾ ਮੰਗਵਾਕੇ ਪ੍ਰਸਾਦਿ ਵਜੋਂ ਸਾਨੂੰ ਤਿੰਨਾਂ ਜਾਣਿਆਂ ਨੂੰ ਧੂਲ ਦਿਤੀ ਤੇ ਸਾਨੂੰ ਅਗੇ ਜਾਣੋ ਰੋਕ ਦਿਤਾ।

ਇਸ ਸਾਧ ਦੇ ਦਰਸ਼ਨ ਤੇ ਬਚਨ ਬਿਲਾਸ ਕਰਨ ਤੋਂ ਬਾਦ ਸਾਨੂੰ ਇੰਝ ਜਾਪਣ ਲਗ ਪਿਆ ਕਿ ਸਾਡੀ ਮੇਹਨਤ ਤੇ ਵਕਤ ਦੇ ਅਨੁਸਾਰ ਸਾਡੀ ਕੀਤੀ ਇਹ ਬਿਦੇਸ਼ ਯਾਤਰਾ ਪਰੀ ਹੋ ਗਈ ਹੈ। ਕਿਉਂ ਕਿ ਇਸ ਤੋਂ ਅਗੇ ਜਾਣਾ ਤਾਂ ਸਾਡੇ ਵਸ ਦੀ ਗਲ ਨਹੀਂ ਸੀ। ਤੇ ਜਿਆਦਾ ਚਿਰ ਇਸ ਗੈਰ ਮੁਲਖ ਵਿਚ ਰਹਿਣ ਤੇ ਹੋਰ ਥਾਂ ਘੁਮਣ ਨਾਲੋਂ ਅਸਾਂ ਵਾਪਸ ਪੰਜਾਬ ਨੂੰ ਔਣਾ ਹੀ ਮੁਨਾਸਬ ਸਮਝਿਆ।

ਇਸ ਵਾਸਤੇ ਉਸ ਸਾਧੂ ਦੇ ਮਿਲਣ ਤੋਂ ਬਾਦ ਅਸੀਂ ਦੋਵੇਂ ਸਰੀਰ ਪੰਜਾਬ ਨੂੰ ਪਰਤ ਆਏ।

ਨੋਟ—ਸੰਤ ਹਰਦਿਤ ਸਿੰਘ ਜੀ ਦੇ ਇਸ ਸਫਰ ਨਾਮੇ ਤੋਂ ਸ੍ਰੀ ਸਤਿਗੁਰ ਰਾਮ ਸਿੰਘ ਜੀ ਦੇ ਦੇਹ ਕਰਕੇ ਹੋਣ ਦਾ ਗਿਆਨ ਨਾਮ ਧਾਰੀਆਂ ਤੋਂ ਇਲਾਵਾ ਹੋਰ ਆਦਮੀਆਂ ਨੂੰ ਵੀ ਸੁਭਾਵਕ ਹੀ ਹੋ ਜਾਂਦਾ ਹੈ। ਪਰ ਉਹ ਪੰਜਾਬ ਵਿਚ ਦਰਸ਼ਨ ਕਦੋਂ ਦੇਣਗੇ ਇਹ ਉਨਾਂ ਦੀ ਆਪਣੀ ਰਜਾ ਹੈ। ਨਾਮਧਾਰੀਆਂ ਦਾ ਮਰਗੋਗੀ ਦੇ ਪੁੰਗੀਆਂ ਵਾਂਗ ਗੁਰੂ-ਦਰ ਸ਼ਨਾਂ ਦੀ ਤਾਂਘ ਵਿਚ ਵਰਤਮਾਨ ਸਤਿਗੁਰਾਂ ਦੇ ਹੁਕਮ ਅਨੁਸਾਰ ਭਜਨ ਬਾਣੀ ਤੇ ਪਾਠ ਪ੍ਰਯੋਗ ਪੂਰੀ ਭਾਵਨਾ ਨਾਲ ਕਰੀ ਜਾਣਾ ਹੀ ਇਕ ਜਰੂਰੀ ਫਰਜ ਹੈ। ਅਤੇ ਉਸ ਵਕਤ ਦੀ ਹਰ ਵਕਤ ਆਸ ਰਖਣੀ ਚਾਹੀਦੀ ਹੈ, ਜਦੋਂ ਅੰਤਰਜਾਮੀ ਸਤਿਗੁਰੂ ਰਾਮ ਸਿੰਘ ਜੀ ਆਪਣੇ ਸੇਵਕਾਂ ਦੀ ਪ੍ਰਾਰਥਨਾਂ ਸੁਣਕੇ ਮਿਹਰਬਾਨ ਹੋ ਕੇ ਦਰਸ਼ਨ ਦੇਣ ਦੀ ਕ੍ਰਿਪਾ ਕਰਨਗੇ।

—ਸੰਪਾਦਕ

'ਸਤਿਜੁਗ' ਦਾ 'ਪ੍ਰਦੇਸ਼ ਗਵਨ ਸ਼ਤਾਬਦੀ ਅੰਕ' —੯੬

# ਪਰਸਪਰ ਵਿਰੋਧ

(੨੪ ਸਫੇ ਦੀ ਬਾਕੀ)

ਸਰਦਾਰ ਇਧਰ ਵੀ ਥੋੜੀ ਬਹੁਤੀ ਸ਼ਰਧਾ ਰਖਦਾ ਸੀ। ਪਰ ਡਰ ਅੰਗਰੇਜ ਦਾ ਵੀ ਸੀ। ਹੋ ਸਕਦਾ ਹੈ ਕੁਛ ਲੋਕਾਂ ਨੂੰ ਸਰਦਾਰ ਦੇ ਗੁਝੇ ਤੌਰ ਤੇ ਨਾਮਧਾਰੀਆਂ ਨਾਲ ਰਖੇ ਜਾਂਦੇ ਸਨੇਹ ਦਾ ਪਤਾ ਹੋਵੇ ਤਾਂ ਹੀ ਇਸ ਬਹਾਨੇ ਇਹਨਾਂ ਨੇ ਕੂਕਿਆਂ ਨੂੰ ਬਾਹਰਲੇ ਦਰਵਾਜਿਓਂ ਅੰਦਰ ਵੜਨ ਦਿਤਾ ਹੋਇਗਾ। ਪਰ ਇਹ ਗਲ ਸਿਰਫ ਇਸ ਅਖਬਾਰ ਨੇ ਹੀ ਦਸੀ ਹੈ ਕਿਸੇ ਗਵਾਹ ਜਾਂ ਸਰਦਾਰ ਦੇ ਬਿਆਨਾ ਵਿਚੋਂ ਸਪਸ਼ਟ ਨਹੀਂ ਹੁੰਦੀ।

ਮਲੌਦ ਦੇ ਹਮਲੇ ਸਬੰਧੀ ਹੋਰਨਾਂ ਪਖਾਂ ਤੋਂ ਵੀ ਸਰਕਾਰੀ ਬਿਆਨਾਂ ਤੇ ਲਿਖਤਾਂ ਵਿਚ ਪ੍ਰਸਪਰ ਵਿਰੋਧ ਹੈ। ਪੰਜਾਬ ਸਰਕਾਰ ਦਾ ਸਕਤਰ ਹਿੰਦ ਸਰਕਾਰ ਦੇ ਸਕਤਰ ਨੂੰ ਭੇਜੀ ੧੬ ਜਨਵਰੀ ਦੀ ਇਤਲਾਹ ਵਿਚ ਹਮਲਾਵਰਾਂ ਦੀ ਗਿਣਤੀ ੨੦੦ ਦਸਦਾ ਹੈ। ਇਹੋ ਗਿਣਤੀ ਹਿੰਦ ਸਰਕਾਰ ਨੇ ਰਾਜ ਸਕਤਰ ਨੂੰ ਲੰਡਨ ਭੇਜੀ। ਕਾਵਨ ਕਹਿੰਦਾ ਹੈ ਕਿ ਸਾਰੇ ਆਦਮੀ ਰਥੋਂ ਦੇ ਖੂਹ ਤੇ ੧੫੦ ਤੋਂ ਘਟ ਸਨ ਤੇ ਹੋਰ ਕੋਈ ਉਹਨਾਂ ਵਿਚ ਰਲਿਆ ਨਹੀ ਇਹ ਵੀ ਕਾਵਨ ਮੰਨਦਾ ਹੈ। ਉਸ ਅਨੁਸਾਰ ਹਮਲਾਵਰ ੧੫੧ ਸਨ ਜਾਂ ਇਸਤੋਂ ਘਟ। ਫਿਰ ਕਾਵਨ ਅਪਣੀ ਪੰਜਾਬ ਸਰਕਾਰ ਦੇ ਸਕਤਰ ਨੂੰ ਲਿਖੀ ਤਾਰ ਵਿਚ ੧੬ ਜਨਵਰੀ ਨੂੰ ਕਹਿੰਦਾ ਹੈ ਕਿ ਮਲੌਦ ਵਿਚ ਦੋ ਕੂਕੇ ਸ਼ਹੀਦ ਹੋਏ ਤੇ ਚਾਰ ਗ੍ਰਿਫਤਾਰ ਫਿਰ ੧੬ ਜਨਵਰੀ ਦੀ ਚਿੱਠੀ ਵਿਚ ਇਹੀ ਕਾਵਨ ੩ ਸ਼ਹੀਦ ਦਸਦਾ ਹੈ। ਪੰਜਾਬ ਸਰਕਾਰ ਦਾ ਸਕਤਰ ਕਲਕੱਤੇ ਗ੍ਰਹਿ ਵਿਭਾਗ ਦੇ ਸਕਤਰ ਨੂੰ ਗ੍ਰਿਫਤਾਰੀਆਂ ਸਤ ਲਿਖਦਾ ਹੈ ਇੰਗਲਿਸ਼ ਮੈਨ ਛੇ ਲਿਖਦਾ ਹੈ। ਇੰਡੀਅਨ ਸਟੇਟਸ ਮੈਨ ਸ਼ਹੀਦ ਇਕ ਦਸਦਾ ਹੈ। ਪੰਜਾਬ ਸਰਕਾਰ ਦੇ ਸਕਤਰ ਸਰਲੇਪਿਲ ਗਰਿਫਨ ੧੭ ਜਨਵਰੀ ਦੀ ਚਿੱਠੀ ਵਿਚ ਕਾਵਨ ਕਹਿੰਦਾ ਹੈ ਕਿ ... ਨੇ ਮਲੌਦ ਤੋਂ ਤਿੰਨ ਘੋੜੇ ਇਕ ਬੰਦੂਕ ਤੇ ਇਕ ਤਲਵਾਰ ਪ੍ਰਾਪਤ ਕੀਤੀ ਪਰ ਛੇ ਜਨਵਰੀ ਦੀ ਚਿੱਠੀ ਵਿਚ ਕਰਨਲ ਪਰਕਿਨਜ਼ ਚਾਰ ਘੋੜੇ ਇਕ ਦੁਨਾਲੀ ਬੰਦੂਕ ਤੇ ਤਿੰਨ ਤਲਵਾਰਾਂ ਦਸਦਾ ਹੈ ... ਕਿ ਮਲੌਦ ਇਹ ਦੋਵੇਂ ਅਫਸਰ ਇਕੱਠੇ ਹੀ ਗਏ ਸਨ।

ਸਿੰਘਾਂ ਦੇ ਭੈਣੀ ਸਾਹਿਬ ਤੋਂ ਤੁਰਨ ਪਿਛੋਂ ਲੁਧਿਆਣੇ, ਡਿਪਟੀ ਇੰਨਸਪੈਕਟਰ ਸਰਫਰਾਜ਼ ਖਾਂ ਰਾਂਹੀ, ਇਹ ਖਬਰ ਪੁਜ ਗਈ ਸੀ ਕਿ ਕੋਟਲੇ ਤੇ ਹਮਲਾ ਕੀਤਾ ਜਾਇਗਾ। ਕਾਵਨ ੧੭ ਜਨਵਰੀ ਦੀਚਿੱਠੀਵਿਚਕਹਿੰਦਾ ਹੈਕਿ ਹਮਲੇਦੀਸੂਚਨਾ ਕੋਟਲੇ ੧੪ ਜਨਵਰੀ ਨੂੰ ਹੀ ਪੁਜੀ। ਪਰ ਕਰਨਲ ਪਟਕਿਨਜ਼ ਇਕ ਪਾਸੇ ਛੇ ਫਰਵਰੀ ਦੀ ਚਿੱਠੀ ਵਿਚ ਕਹਿੰਦਾ ਹੈ ਕਿ ਜਿਉਂ ਹੀ ਸਰਫਰਾਜ਼ ਖਾਂ ਉਸ ਕੋਲ ਪੁਜਾ ਉਹ ਉਸਨੂੰ ਲੈ ਕੇ ਕਾਵਨ ਕੋਲ ਗਿਆ। ਕਾਵਨ ਨੇ ਉਸੇ ਵਕਤ ਹੀ ਪਟਿਆਲੇ ਤੇ ਕੋਟਲੇ ਦੇ ਵਕੀਲਾਂ ਨੂੰ ਸੂਚਨਾ ਦੇ ਦਿਤੀ ਜੋ ੧੩ ਜਨਵਰੀ ਰਾਤ ਦੇ ੧੧ ਵਜੇ ਤਾਂ ਵਕੀਲਾ ਨੂੰ ਮਿਲੀ। ਫਾਸਲਾ ੩੦ ਮੀਲ ਦਾ ਸੀ ਜਿਸ ਕਾਰਨ ਮਲੇਰ ਕੋਟਲੇ ਇਹ ਸੂਚਨਾ ੧੪ ਜਨਵਰੀ ਸਵੇਰੇ ੬ ਵਜੇ ਪੁਜ ਸਕੀ। ਹਮਲਾ ੧੫ ਨੂੰ ਸਵੇਰੇ ਸੂਰਜ ਚੜਦੇ ਨਾਲ ਹੋਇਆ ਜਿਸਦਾ ਭਾਵ ਸੀ ਕਿ ਕੋਟਲੇ ਵਾਲਿਆਂ ਨੂੰ ੨੪-੨੫ ਘੰਟੇ ਤਿਆਰੀ ਲਈ ਮਿਲ ਗਏ ਸਨਜੋ ਅਜਿਹੀ ਸਥਿਤੀ ਵਿਚਕਾਫੀ ਸਮਝਣੇ ਚਾਹੀਦੇ ਹਨ। ਦੂਜੇ ਪਾਸੇ ਇਹੋ ਪਰਕਿਨਜ਼ ੧੭ ਜਨਵਰੀ ਨੂੰਕਹਿੰਦਾਹੈਕਿਕੋਟਲੇਵਾਲਿਆਂ ਨੂੰ ਸੂਚਨਾਂ ਥੋੜਾ, ਸਮਾ ਪਹਿਲਾਂ ਪੁਜਨ ਕਾਰਨ ਉਹਨਾਂ ਦੀ ਤਿਆਰੀ ਨਹੀਂ ਸੀ।

ਸਰਕਾਰੀ ਲਿਖਤਾਂ ਦੇ ਆਧਾਰਤੇ ਮਲੇਰ ਕੋਟਲੇ ਹਮਲੇ ਦੀ ਸੰਭਾਵਨਾਂ ਦੀ ਖਬਰ ੧੪ ਜਨਵਰੀ ਸਵੇਰੇ ਪੁਜ ਗਈ ਸੀ ਜਿਸ ਕਾਰਨ ਕੋਟਲਾ ਅਧਿਕਾਰੀਆਂ ਨੇ ਪਹਿਰੇ ਲਾਏ ਹੋਏ ਸਨ। ਇਹ ਪਹਿਰੇ ਦਿਨ ਚੜਦਿਆਂ ਖਤਮ ਕਰ ਦਿਤੇ ਗਏ ਤੇ

ਇਸ ਤੋਂ ਕੁਛ ਚਿਰ ਪਿਛੋਂ ਹੀ ਸਿੰਘਾਂ ਨੇ ਜਾ ਫਤੇ, ਬੁਲਾਈ। ਸਰਕਾਰ ਪਖੀ ਅਖਬਾਰ ਇੰਗਲਿਸ਼ ਮੈਨ ਕਹਿੰਦਾ ਹੈ ਕਿ ਕੋਟਲੇ ਵਾਲੇ ਬੜੀ ਬਹਾਦਰੀ ਨਾਲ ਲੜੇ। ਉਹ ਡਟਕੇ ਲੜੇ ਸਨ ਜਿਸ ਕਾਰਨ ਤਗੜਾ ਮੁਕਾਬਲਾ ਹੋਇਆ। ਪੁਲਸ ਰਿਪੋਰਟਰ ਵਿਚ ਵੀ ਇਹੋ ਲਿਖਿਆ ਗਿਆ ਹੈ। ਦੂਜੇ ਪਾਸੇ ਇਹ ਵੀ ਇਤਲਾਹ ਸੀ ਕਿ ਸ਼ਹਿਰ ਕੂਕਿਆਂ ਨੇ ਘੇਰੇ ਵਿਚ ਲਿਆ ਹੋਇਆ ਸੀ।(ਕਰਨਲ ਪਰਕਿਨਜ਼ ਦੀ ਮੇਜਰ ਖੈਮਫੀਲਡ ਨੂੰ ੬ ਫਰਵਰੀ ਦੀ ਚਿੱਠੀ) ਫਿਰ ਜ਼ਖਮੀ ਤੇ ਮਰਨ ਵਾਲੇ ਬਹੁਤੇ ਕੋਟਲੀਏ ਸਨ ਕੂਕਿਆਂ ਵਲੋਂ ਸਿਵਲ ਸਰਜਨ ਦੀ ਲਿਖਤ ਅਨੁਸਾਰ, ੭ ਸ਼ਹੀਦ,੧ ਬਹੁਤ ਸਖਤ ਜਖਮੀ, ਇਕ ਸਖਤ ਜ਼ਖਮੀ ਭਾਵ ਸਾਰੀ ਗਿਣਤੀ ੯ ਸੀ ਜਦ ਕਿ ਬਹਾਦਰੀ ਨਾਲ, ਤਿਆਰ ਹੋਕੇਤੇ ਡਟਕੇ ਲੜਨ ਵਾਲਿਆਂ ਵਿਚ ੮ ਮਰੇ ੨ ਬਹੁਤ ਜ਼ਖਮੀ ੯ ਮਾਮੂਲੀ ਭਾਵ ਸਾਰੇ ੧੯ ਸਨ। ਤਕਰੀਬਨ ਦੋ ਗੁਣਾਂ ਹੋ ਗਏ।

ਮਲੇਰ ਕੋਟਲੇ ਵਿਚ ਲੜਾਈ ਹੋਈ। ਕਾਵਨ ਇਸ ਨੂੰ ਤੁਰੀ ਜਾਂਦੀ ਲੜਾਈ ਦਸਦਾ ਹੋਇਆ ਕਹਿੰਦਾ ਹੈ ਕਿ ਕੂਕੇ ਅਗੇ ਭਜੇ ਜਾਂਦੇ ਸਨ। ਪਿਛੇ ਕੋਟਲੇ ਵਾਲੇ ਹਮਲੇ ਕਰਦੇ ਜਾਂਦੇ ਸਨ। ਇਹ ਨਹੀਂ ਪਤਾ ਫਿਰ ਮਰਨ ਵਾਲੇ ਬਹੁਤੇ ਅਗਲਿਆਂ ਵਿਚੋਂ ਚਾਹੀਦੇ ਸਨ ਕਿ ਮਗਰਲਿਆਂ ਵਿਚੋਂ। ਕੂਕਿਆਂ ਨੇ ਅਪਣਾ ਮੰਤਵ ਪੂਰਾ ਕਰ ਲਿਆ ਸੀ ਸ ਅਗੋ ਇਕ ਥੇਹ ਤੇ ਹੀਰਾ ਸਿੰਘ ਨੇ ਬਰਛੀ ਗਡ ਦਿਤੀ। ਇਕ ਸਮਕਾਲੀ ਲੇਖਕ ਭਾ: ਸੰਤੋਖ ਸਿੰਘ ਦੇ ਸ਼ਬਦਾਂ ਵਿਚ ਹੀਰਾ ਸਿੰਘ ਨੇ ਕਿਹਾ, ਬਾਪੂ ਜੀ ਕਾ ਹੁਕਮ ਇਤਨਾ ਈ ਹੈ। ਅਸੀਂ ਤਾਂ ਅਗੇ ਕਖ ਨਹੀਂ ਤੋੜਨਾਹੈ ਤੁਰੇ ਸਿੰਘਰੜ ਆਏ,ਤਲਵਾਰਾਂਕੀ ਛੋਰੀ ਲਗਾਇ ਦਿਤੀ, ਹੀਰਾ ਸਿੰਘ ਕਹਿਆ, ਸਾਨੂੰ ਜਿਤਨਾ ਗੁਰੂ ਤੇਗ ਬਹਾਦਰ ਜੀ ਕਾ ਹੁਕਮ ਸੀ ਉਤਨਾ ਵਰਤਾਇ ਦੀਆਹੈ। ਹੁਣ ਚਲੇ ਜਾਓ ਘਰਾਂ ਨੂੰ ਜਿਨ ਜਾਣਾ ਹੈ। ਜਿਸ ਸੀਸ ਦੇਣਾ ਹੈ ਸੋ ਰਹੋ। ਇਸ ਪਿਛੋਂ ਸਿੰਘ ਆਪ ਜਾ ਕੇ ਸ਼ੇਰਪੁਰ ਗ੍ਰਿਫਤਾਰ ਹੋਏ।

ਇਸ ਗ੍ਰਿਫਤਾਰੀ ਦੀ ਘਟਨਾ ਵੀ ਅਜੀਬ ਤਰ੍ਹਾਂ ਨਾਲ ਘੜੀ ਬਣਾਈ ਗਈ ਹੈ। ਕੋਈ ਇਕ ਦੂਜੇ ਨਾਲ ਸਹਿਮਤ ਨਹੀਂ। ਪਹਿਲੀਆਂ ਇਤਲਾਹ ਤੇ ਤਾਰਾਂ ਵਿਚੋਂ ਇਹੋ ਜ਼ਿਕਰ ਹੈ ਕਿ ਕੂਕੇ ਆਪਣੇ ਆਪ ਪੇਸ਼ ਹੋਏ ਪਰ ਮਗਰ ਜਾਕੇ ਲਿਖਣਾ ਸ਼ੁਰੂ ਕਰ ਦਿਤਾ ਗਿਆ ਕਿ ਗ੍ਰਿਫਤਾਰ ਕੀਤੇ ਗਏ ਸਵਾਰਥੀ ਆਦਮੀ ਕਈ ਕੁਛ ਸੋਚ ਲੈਂਦੇ ਹਨ। ਕਾਵਨ ਨੇ ਸੋਚਿਆ ਹੋਇਗਾ ਕਿ ਜੇ ਸਿੰਘਾਂ ਦੇ ਆਪ ਪੇਸ਼ ਹੋਣ ਦੀ ਗੱਲ ਸਿਧ ਹੋ ਗਈ ਤਾਂ ਬਹਾਦਰੀ ਦੇ ਇਨਾਮ ਤਾਂ ਕੋਈ ਵੀ ਨਹੀਂ ਲੈ ਸਕੇਗਾ। ਇਸ ਮੰਤਵ ਲਈ ਗ੍ਰਿਫਤਾਰ ਕੀਤੇ ਜਾਣ ਦੀ ਗਲ ਘੜੀ ਗਈ ਜਾਪਦੀ ਹੈ। ਸਚੀ ਗਲ ਬਿਆਨ ਕਰਨ ਲਗਿਆਂ, ਭਾਵੇਂ ੧੦੦ ਬੰਦਾ ਬਿਆਨ ਕਰਨ ਵਾਲਾ ਹੋਵੇ, ਮਾਮੂਲੀ ਫਰਕ ਪੈ ਸਕਦਾ ਹੈ ਪਰ ਇੰਨਾਂ ਨਹੀਂ ਜਿਨਾਂ ਇਸ ਘਟਨਾ ਸਬੰਧੀ ਲਿਖੇ ਬਿਆਨਾ ਵਿਚ ਹੈ। ਪਹਿਲਾਂ ਤਾ ਇਹੋ ਰੌਲਾ ਹੈ ਕਿ ਗ੍ਰਿਫਤਾਰ ਕਿਸਨੇ ਕੀਤੇ ? ਲੁਧਿਆਣੇ ਦਾ ਸਿਵਲ ਸਿਰਜਨ ਅਪਣੀ ੧੮ ਜਨਵਰੀ ਦੀ ਰਿਪੋਰਟ ਵਿਚ ਕਹਿੰਦਾ ਹੈ ਕਿ ਤਸੀਲ ਦਾਰ ਸ਼ੇਰਪੁਰ ਨੇ ਕੀਤੇ। ਅੰਗ੍ਰੇਜ਼ੀ ਦਾ ਅਖਬਾਰ ਇੰਗਲਿਸ਼ਮੈਨ ਵੀ ਤਸੀਲ ਦਾਰ ਨੂੰ ਹੀ ਖਬਰ ਪੁਚਾਈ ਲਿਖਦਾ ਹੈ ਪਰ ਬਾਕੀ ਦੀਆਂ ਰਿਪੋਰਟਾਂ ਨਾਇਬ ਨਾਜ਼ਿਮ ਨਿਆਜ਼ ਅਲੀ ਦਾ ਨਾਂ ਪੇਸ਼ ਕਰਦੀਆਂ ਹਨ।

ਗ੍ਰਿਫਤਾਰੀ ਕਰਨ ਵਾਲੀ ਘਟਨਾ ਕਿਹੜੀ ਦਿਲਚਸਪੀ ਤੋਂ ਖਾਲੀ ਹੈ ? ਅਪਣੇ ਬਿਆਨਾ ਵਿਚ ਗਵਰਨਰ, ਇਲਾਕਾ ਪਟਿਆਲਾ, ਦਾ ਨੰਬਰ ਦਾਰ ਪੰਜਾਬ ਸਿੰਘ ਕਾਵਨ ਨੂੰ ੧੮ ਜਨਵਰੀ ਨੂੰ ਦਸਦਾ ਹੈ ਕਿ ਉਸਨੇ ਸ਼ੇਰਪੁਰ ਜਾਕੇ ਨਿਆਜ਼ ਅਲੀ ਨੂੰ ਖਬਰ ਦਿਤੀ। ਫਿਰ ਕੂਕਿਆਂ ਨੂੰ ਗ੍ਰਿਫਤਾਰ ਕਰਾਕੇ ਨਿਆਜ਼ ਅਲੀ ਦੇ ਨਾਲ ਸ਼ੇਰਪੁਰ ਨੂੰ ਗਿਆ ਇਹ ਅਪਣੇ ਆਪ ਨੂੰ ਪਟਿਆਲੀਆਂ ਦਾ ਦਰਬਾਰੀ ਵੀ ਕਹਿੰਦਾ ਹੈ। ਆਪਣੇ ਬਿਆਨ ਵਿਚ ਅਤਰ ਸਿੰਘ ਕਹਿੰਦਾ ਹੈ ਕਿ ਨਿਆਜ਼ ਅਲੀ ਨੇ ਇਕੱਲੇ ਨੇ ਹੀ ਸਾਰੇ ਕੂਕੇ ਗ੍ਰਿਫਤਾਰ ਕੀਤੇ ਪਰ ਨਿਆਜ਼

ਅਲੀ ਆਪਣੇ ਦਾਂ ਾਟਿਆ ਹੋਇਆ ਹੈ। ਉਹ ਕਹਿੰਦਾ ਹੈ ਕਿ ਖੁਸ ਦੇ ਨਾਲ ਤਿੰਨ ਸਵਾਰ ਤੇ ਇਕ ਮੁਨਸ਼ੀ ਸੀ ਜਦੋਂ ਉਹਨੇ ੬੮ ਬਾਗੀ ਗ੍ਰਿਫ-ਤਾਰ ਕੀਤੇ। ਇਕ ਦੋ ਥਾਂਈ ਇਹ ਵੀ (ਸ਼ਾਇਦ ਅਣਜਾਨ ਪੁਣੇ ਵਿਚ) ਬਾਗੀਆਂ ਦੇ ਆਪ ਪੇਸ਼ ਹੋਣ ਦੀ ਗਲ ਕਰਦਾ ਹੈ। ਪਰ ਇਹ ਨਿਆਜ਼ ਅਲੀ ਇਤਲਾਹ ਦੇਣ ਵਾਲੇ ਕਿਸੇ ਲੰਬੜ ਜਾਂ ਦਰ-ਬਾਰੀ ਦਾ ਜ਼ਿਕਰ ਹੀ ਨਹੀਂ ਕਰਦਾ ਹਾਲਾਂਕਿ ਦਰ-ਬਾਰੀ ਤਾਂ ਉਹਨੀ ਦਿਨੀ ਵਿਸ਼ੇਸ਼ ਮਹੱਤਵ ਪੂਰਨ ਸਮਝੇ ਜਾਂਦੇ ਹੋਣਗੇ। ਨਿਆਜ਼ ਅਲੀ ਕਹਿੰਦਾ ਹੈ ਕਿ ਰੜ ਪਿੰਡ ਦੇ ਇਕ ਜੱਟ ਨੇ ਉਹਨੂੰ ਸ਼ੇਰਪੁਰ ਜਾ ਕੇ ਬਾਗੀਆਂ ਦੀ ਖਬਰ ਦਿਤੀ। ਹੁਣ ਕਾਵਨ ਨੂੰ ਨਿਆਜ਼ ਅਲੀ ਦੇ ਬਿਆਨਾਂ ਤੇ ਵੀ ਸ਼ਕ ਪੈਂਦਾ ਹੈ। ਆਪਣੀ ੧੭ ਫਰਵਰੀ ਦੀ ਫੋਰਸਿਥ ਨੂੰ ਲਿਖੀ ਚਿੱਠੀ ਵਿਚ, ਕਹਿੰਦਾ ਹੈ ਕਿ ਨਿਆਜ਼ ਅਲੀ ਨੇ ਕੁਛ ਆਦਮੀਆਂ ਨੂੰ ਨਾਲ ਲੈਕੇ ਬਾਗੀ ਗ੍ਰਿਫ-ਤਾਰ ਕੀਤੇ ਸਨ। 'ਕੁਛ ਆਦਮੀ, ਉਸ ਅਨੁਸਾਰ ਸਨ, ਰੜ ਦੇ ਲੋਕ (ਜੋ ਸੂਕਾਰੀ ਇਤਲਾਹ ਅਨੁਸਾਰ ਪਿੰਡ ਛਡਕੇ ਹੀ ਭਜੇ ਹੋਏ ਸਨ) ਕੁਛ ਘੋੜ ਸਵਾਰ ਤੇ ਤਿੰਨ ਰਸਾਲੇ। ਲੰਡਨ ਵਿਚ ਹਿੰਦੀ ਦੀ ਕੌਂਸਲ ਦੇ ਦੀਵਾਨੀ ਵਿਭਾਗ ਦੇ ਸਕੱਤਰ ਐਡਟਸਨ ਨੇ ਲਿਖਿਆ ਸੀ, "ਨਿਆਜ਼ ਅਲੀ ਕਹਿੰਦਾ ਹੈ ਕਿ ਉਸਦੇ ਨਾਲ ਸਿਰਫ ਤਿੰਨ ਸਵਾਰ ਤੇ ਇਕ ਮੁਨਸ਼ੀ ਸੀ। ਇਹ ਸੰਭਵ ਹੈ ਕਿ ਰੜ ਦੇ ਪੇਂਡੂ ਵੀ ਉਸਦੇ ਨਾਲ ਹੋਣ ਪਰ ਇਹ ਗਲ ਤਾਂ ਸਪਸ਼ਟ ਹੈ ਕਿ ਕੂਕੇ ਕੰਨੀ ਵਡੀ ਤਾਕਤ ਦੇ ਸਾਹਮਣੇ ਹੀ ਆਪ ਪੇਸ਼ ਹੋਏ।

ਇਥੇ ਸੋਚਨ ਵਾਲੀ ਇਹ ਗਲ ਹੈ ਕਿ ਜਿਨਾਂ ਕੂਕਿਆਂ ਨੇ ਸਾਰਾ ਮਲੇਰ ਕੋਟਲਾ ਘੇਰੇ ਵਿਚ ਲਿਆ ਹੋਇਆ ਸੀ। ਜਿਨਾਂ ਨੇ ਮਲੇਰ ਕੋਟਲੇ ਦੇ 'ਬਹਾ-ਦਰ' ਮਾਰੇ ਤੇ ਜ਼ਖਮੀ ਕੀਤੇ ਸਨ, ਜਿਨਾਂ ਨੂ ਮੌਤ ਦਾ ਕੋਈ ਫਿਕਰ ਨਹੀਂ ਸੀ। ਉਹਨਾਂ ੬੮ ਬਾਗੀਆਂ ਤੋਂ ਨਿਆਜ਼ ਅਲੀ ਹੋਰੀਂ ਪੰਜ ਜਣੇ ਬਹੁਤੇ ਤਾਕਤ ਵਰ ਸਨ? ਸਿੰਘ ਆਪ ਵੀ ਇੰਨੀ ਵਡੀ ਇਣਤੀ ਵਿਚ ਥਾਣੇ ਗਏ ਹੋਣਗੇ ਤਾਂ ਨਿਆਜ਼ ਅਲੀ ਨੂੰ ਵਖਤ ਬਣਗਿਆ ਹੋਣਾਂ ਹੈ। ਪਰ ਇਸ ਪੇਸ਼ ਹੋਣ ਦੀ ਘਟਨਾ ਦਾ ਜ਼ਿਕਰ ਇਕ ਬਜ਼ੁਰਗ ਲੇਖਕ ਇਸ ਤਰਾਂ ਕਰਦਾ ਹੈ, ਸਾਡੇ ਪਿੰਡ ਬਗਲੀ ਦੇ ਰਾਮ ਸਹਾਈ ਤੇ ਸਮੁੰਦ ਸਿੰਘ ਜੋ ਉਸ ਵਕਤ ਰੜ ਪਿੰਡ ਗਏ ਹੋਏ ਥੇ ਉਹ ਅਖੀਂ ਦੇਖਿਆ ਹਾਲ ਦਸਦੇ ਸਨ ਕਿ ਜਥਾ ਸਲਾਹ ਕਰਦਾ ਥਾ ਕਿ ਜਲਦੀ ਸਰਕਾਰ ਪਾਸ ਚਲੋ ਤੇ ਸ਼ਹੀਦੀ ਪ੍ਰਾਪਤ ਕਰੋ। ਏਸ ਸ਼ਹੀਦੀ ਜਥੇ ਨੇ ਰੜ ਪਿੰਡ ਆਕੇ ਕੂਕਾਂ ਮਾਰ ਮਾਰ ਕੇ ਆਖਿਆ ਅਸੀਂ ਮਰਨਾ ਚਹੁੰਦੇ ਹਾਂ; ਸਾਨੂੰ ਕੋਈ ਸਜਣ ਸਰ-ਕਾਰ ਪਾਸ ਲੈਕੇ ਚਲੋ। ਸਰਦਾਰ ਨਾਹਰ ਸਿੰਘ ਐਮ. ਏ. ਦੇ ਸ਼ਬਦਾਂ ਵਿਚ ਰੜ ਪਿੰਡ ਵਿਚ ਥੋੜਾ ਸਸਤਾ ਕੇ ਅਤੇ ਪ੍ਰਸ਼ਾਦ ਛਕਕੇ ਜਥਾ ਨਾਲ ਦੇ ਥਾਣੇ ਸ਼ੇਰਪੁਰ ਵਲ ਚਲ ਪਿਆ। ਆਪਣੇ ਆਪ ਗ੍ਰਿਫ ਤਾਰ ਹੋਵਣ ਦੀ ਅਣਸੁਣੀ ਤੇ ਅਣਹੋਈ ਜਿਹੀ ਗਲ ਨੂੰ ਸੁਣਕੇ ਪਿੰਡ ਰੜ ਦੇ ਜੈਮਲ ਸਿੰਘ ਉਤਮ ਸਿੰਘ ਅਤੇ ਹੋਰ ਕਈ ਬੰਦੇ ਅਤੇ ਰਾਮਨਗਰ ਦਾ ਲੰਬੜਦਾਰ ਪੰਜਾਬ ਸਿੰਘ ਭੀ ਜਥੇ ਦੇ ਨਾਲ ਹੀ ਤੁਰ ਪਏ। ਜਥੇ ਵਾਲੇ ਸਤਿ ਸ੍ਰੀ ਅਕਾਲ ਗਜਾਂਦੇ ਅਤੇ ਸ਼ਬਦ ਪੜ੍ਹਦੇ ਰਵਾਂ ਰਵੀਂ ਰਾਤ ਵੇਲੇ ਸ਼ੇਰਪੁਰ ਪਹੁੰਚ ਗਏ। ਠਾਣੇਦਾਰ ਨੂੰ ਸਾਰਾ ਬਰਤਾਂਤ ਸੁਣਾ ਕੇ ਅਤੇ ਇਕਬਾਲੀ ਬਿਆਨ ਦੇਕੇ ਸਿੰਘਾਂ ਨੇ ਆਪਣੇ ਆਪ ਨੂੰ ਗਰਿਫਤਾਰੀ ਲਈ ਪੇਸ਼ ਕਰ ਦਿਤਾ। ੧੭ ਜਨਵਰੀ ਦੀ ਚਿੱਠੀ ਵਿਚ ਫੋਰਸਿਥ ਵੀ ਮੰਨਦਾ ਹੈ ਕਿ ਸਿੰਘ ਮਲੇਰ ਕੋਟਲੇ ਤੋਂ ਸ਼ੇਰਪੁਰ ਆਕੇ ਗ੍ਰਿਫ ਤਾਰ ਹੋਏ ਸਨ।

ਇਸ ਲੜਾਈ ਵਿਚ ਕੂਕਿਆਂ ਦਾ ਪੱਲਾ ਭਾਰੀ ਤਾਂ ਸੀ ਹੀ ਪਰ ਜ਼ਖਮੀ ਹੋਣਾ ਤਾਂ ਕੁਦਰਤੀ ਗਲ ਸੀ ਇਹਨਾਂ ਜ਼ਖਮੀਆਂ ਦੀ ਗਿਣਤੀ ਦਾ ਵੀ ਅੰਤ ਤਕ ਰੌਲਾ ਹੀ ਰਿਹਾ ੧੭ ਜਨਵਰੀ ਦੀ ਫੋਰ ਸਿਥ ਨੂੰ ਲਿਖੀ ਚਿਠੀ ਵਿਚ ਕਾਵਨ ਜ਼ਖਮੀਆਂ ਦੀ ਗਿਣਤੀ ੨੨ ਦਸਦਾ ਹੈ, ਨਿਆਜ਼ ਅਲੀ ਦੇ ਹਿਸਾਬ ੨੯ ਬਣਦੇ ਹਨ। ਪੰਜਾਬ ਸਿੰਘ ਦੀ ਉਗਾਹੀ ਵਿਚ ੨੦-੨੫ ਦਸੇ ਗਏ ਹਨ ਤੇ ਪੁਲਸ ਕਪਤਾਨ ਕਰਨਲ ਪਰਕਿਨਜ਼ ੨੭ ਲਿਖਦਾ ਹੈ। ਇੰਹ ਲਿਸ਼

ਮੈਨ ਦੀ ਗਿਣਤੀ ਸਭ ਤੋਂ ਵਧ ਹੈ । ਉਹ ਲਿਖਦਾ ਹੈ ਕਿ ਸਾਰੇ ਬਾਗੀ ੭੦ ਸਨ ਜਿਨ੍ਹਾਂ ਵਿਚੋਂ ਅਧੇ ਜ਼ਖ਼ਮੀ ਸਨ ।

ਕੋਟਲੇ ਹਮਲਾ ਹੋ ਚੁਕਾ ਸੀ ਸਿੰਘ ਸ਼ੇਰ ਪੁਰ ਜਾਕੇ ਗ੍ਰਿਫਤਾਰ ਹੋ ਚੁਕੇ ਸਨ । ਕਾਵਨ ੧੬ ਜਨਵਰੀ ਨੂੰ ਕੋਟਲੇ ਪੁਜ ਕੇ ਅੰਬਾਲੇ ਕਮਿਸ਼ਨਰ ਨੂੰ ਤਾਰ ਭੇਜਦਾ ਹੈ ਫੌਜਾਂ ਮੰਗਵਾਉਣ ਲਈ ਤੇ ਏਸੇ ਦਿਨ ਦੀ ਤਾਰ ਰਾਹੀਂ ਹੀ ਉਹ ਦਿਲੀ ਖਬਰ ਦਿੰਦਾ ਹੈ ਕਿ ਫੌਜਾਂ ਨਾਭੇ ਤੋਂ ਮੰਗਵਾ ਲਈਆਂ ਹਨ ਇਸ ਲਈ ਦਿਲੀ ਵਲੋਂ ਕੋਈ ਫੌਜ ਨਾ ਭੇਜੀ ਜਾਵੇ । ਏਥੇ ਪਟਿਆਲਾ ਜਾਂ ਜੀਂਦ ਦਾ ਕੋਈ ਜਿਕਰ ਨਹੀਂ । ਇਹੋ ਤਾਰ ਅਗੇ ਲੈਫਟੀਨੈਂਟ ਗਵਰਨਰ ਨੇ ਵਾਇਸਰਾਏ ਵਲ ਭੇਜ ਦਿਤੀ ।

ਕਾਵਨ ਨੇ ਕੂਕਿਆਂ ਨੂੰ ਤੋਪਾਂ ਨਾਲ ਉਡਾਉਣ ਦਾ ਮਨ ਪਹਿਲਾਂ ਹੀ ਬਣਾਇਆ ਹੋਇਆ ਸੀ । ਮੁਕਦਮੇ ਚਲਾਕੇ ਇਓਂ ਵੀ ਕਰ ਲੈਂਦਾ ਤਾਂ ਸ਼ਾਇਦ ਕੁਛ ਸਰ ਹੋ ਜਾਂਦਾ ਪਰ ਕਾਹਲੀ ਦਾ ਭੂਤ ਉਸ ਦੇ ਮਨ ਤੇ ਅਜਿਹਾ ਸਵਾਰ ਹੋਇਆ ਕਿ ਪਹਿਲਾਂ ਉਹਨੇ ਅੰਬਾਲੇ ਤੋਂ ਫੌਜਾਂ ਮੰਗੀਆਂ ਫਿਰ ਛੇਤੀ ਹੀ ਉਹਨੂੰ ਰਿਆਸਤੀ ਰਾਜਿਆਂ ਦੀ ਵਫਾਦਾਰੀ ਯਾਦ ਆ ਗਈ । ਇਕ ਦਮ ਹੀ ਸੁਨੇਹੇ ਭੇਜ ਦਿਤੇ ਅਤੇ ਉਸ ਦੀ ੧੭ ਜਨਵਰੀ ਦੀ ਚਿਠੀ ਅਨੁਸਾਰ ਇਕ ਘੰਟੇ ਦੇ ਸਮੇ ਦੇ ਵਿਚ ਵਿਚ ਹੀ ਰਿਆਸਤੀ ਫੌਜਾਂ ਕੋਟਲੇ ਪੁਜ ਗਈਆਂ ਇਸ ਜਥੇ ਨਾਲ ਦੋ ਮਾਈਆਂ ਇੰਦ ਕੌਰ ਤੇ ਖੇਮ ਕੌਰ ਸਨ । ਜੋ ਪਟਿਆਲੀਆਂ ਦੇ ਹਵਾਲੇ ਕੀਤੀਆਂ ਗਈਆਂ । ਕਾਵਨ ਕਹਿੰਦਾ ਹੈ ਕਿ ਪਟਿਆਲਾ ਹਲਕੇ ਵਿਚੋਂ ਹੋਣ ਕਾਰਨ ਉਹਨਾਂ ਦੇ ਹਵਾਲੇ ਕੀਤੀਆਂ ਸਨ ਪਰ ਹੀਰਾ ਸਿੰਘ ਤੇ ਲਹਿਣਾ ਸਿੰਘ ਹੋਰੀ ਵੀ ਤਾਂ ਪਟਆਲੇ ਦੇ ਹਲਕੇ ਵਿਚੋਂ ਹੀ ਸਨ ਉਹ ਕਿਉਂ ਏਥੇ ਹੀ ਉਡਾ ਦਿਤੇ ?

ਉਨੀ ਦਿਨੀ ਦਿਲੀ ਵਿਚ ਫੌਜੀ ਕੈਂਪ ਲਗਾ ਹੋਇਆ ਸੀ ਕਮਾਂਡਰਇਨਚੀਫ, ਲੈਫਟੀਨੈਂਟ ਗੁਰਨਰ ਮਹਾਰਾਜਾ ਪਟਆਲਾ ਤੇ ਫੋਰਸਿਥ ਦਿਲੀ ਹੀ ਸਨ । ਕਾਵਨ ਦੀ ਤਾਰ ਮਿਲਣ ਤੇ ਹੈ: ਗਵਰਨਰ ਫੌਰਸਿਥ ਨੂੰ ਲੁਧਆਣੇ ਪੁਜ ਕੇ ਹਾਲਤ ਦਾ ਜਾਇਜ਼ਾ ਲੈਣ ਦਾ ਹੁਕਮ ਦਿਤਾ । ਫੌਰਸਿਥ ਨੇ ਲੁਧਿਆਣੇ ਆਉਂਦਿਆਂ ਹੀ ਇਹ ਸੁਣਿਆ ਕਿ ਬਾਗੀ ਸ਼ੇਰਪੁਰੇ ਪੇਸ਼ ਹੋ ਗਏ ਹਨ ਜਿਨ੍ਹਾਂ ਨੂੰ ਕਾਵਨ ਤੋਪਾਂ ਨਾਲ ਉਡਾਉਣਾ ਚਹੁੰਦਾ ਹੈ ਕਾਵਨ ਨੇ੧੬ ਜਨਵਰੀ ਸ਼ਾਮ ਦੇ ਸਾਢੇ ੭ ਵਜੇ ਇਕ ਚਿਠੀ ਲਿਖੀ ਫੌਰਸਿਥ ਨੂੰ ਲੁਧਿਆਣੇ ਜਿਸ ਵਿਚ ਉਹਨੇ ਲਿਖਿਆ ਸੀ ਕਿ ਕੂਕੇ ਸ਼ੇਰਪੁਰ 'ਗ੍ਰਿਫਤਾਰ, ਹਨ ਜਿਨ੍ਹਾਂ ਨੂੰ ਉਹ ੧੭ ਜਨਵਰੀ ਦਿਨ ਚੜ੍ਹਦੇ ਸਾਰ ਹੀ ਤੋਪਾਂ ਨਾਲ ਉਡਾ ਦੇਣਾ ਚਹੰਦਾ ਹੈ । ਫੋਰਸਿਥ ਨੇ ਉਸ ਨੂੰ ਇਕ ਅਰਧ ਸਰਕਾਰੀ ਖਤ ਲਿਖਿਆ ਜਿਸ ਵਿਚ ਕੈਦੀਆਂ ਨੂੰ ਸ਼ੇਰਪੁਰ ਹੀ ਰਖਣ ਲਈ ਕਿਹਾ ਗਿਆ ਸੀ ਜਦ ਤਕ ਉਨ੍ਹਾਂ ਨੂੰ ਲਿਆਉਣ ਲਈ ਲੁਧਿਅਣੇ ਤੋਂ ਗਾਰਦ ਨਾ ਪੁਜੇ । ਲੁਧਿਆਣੇ ਲਿਆ ਕੇ ਮੁਕਦਮਾ ਚਲਾਉਣ ਦਾ ਜ਼ਿਕਰ ਫੋਰਸਿਥ ਅਨੁਸਾਰ ਇਸ ਚਿਠੀ ਵਿਚ ਸੀ ਪਰ ਕਾਵਨ ਅਨੁਸਾਰ ਨਹੀਂ, ਇਹ ਚਿਠੀ ਵੀ ਕਿਸੇ ਅਫਸਰ ਦੇ ਪੇਸ਼ ਨਹੀਂ ਕੀਤੀਗਈ, ਗੁਆਚ ਜਾਣ ਦਾ ਬਹਾਨਾ ਕਾਵਨ ਨੇ ਘੜ ਲਿਆ ।

ਮਲੋਦ ਵਿਚਲੇ ਫੜੇ ਹੋਏ ਬਾਗੀਆਂ ਨੂੰ ਫਾਂਸੀ ਦੇਣ ਦੀ ਪਰਵਾਨਗੀ ਵਾਸਤੇ ਕਾਵਨ ਦੀ ਤਾਰ ਲੁਧਿਆਣੇ ੧੭ ਜਨਵਰੀ ਸਵੇਰੇ ਪੰਜ ਵਜ ਕੇ ਦੋ ਮਿੰਟ ਤੇ ਪੁਜਦੀ ਹੈ । ਪੰਜ ਵਜਕੇ ੪੮ ਮਿੰਟ ਤੇ, ਸ਼ੇਰਪੁਰ ਵਾਲੇ ੬੮ ਦੀ ਗਰਿਫਤਾਰੀ ਬਾਰੇ ਤੇ ਉਨ੍ਹਾਂ ਨੂੰ ਕਨੂਨ ਅਨਸਾਰ, ਮੁਕਦਮੇ ਚਲਾਕੇ ਦੋਸ਼ੀ ਸਿਧ ਕਰਨ ਤੇ ਫਿਰ ਸਜਾਵਾਂ ਦੇਣ ਦਾ ਯੋਗ ਤਰੀਕਾ ਅਖਿਤਿਆਰ ਕਰਨ ਬਾਰੇ, ਫੋਰਸਿਥ ਦਿਲੀ ਨੂੰ ਤਾਰ ਦਿੰਦਾ ਹੈ । ਉਸ ਨੇ ਇਸ ਤਾਰ ਵਿਚ ਇਹਵੀ ਲਿਖਿਆ ਸੀ ਕਿ ਜੇ ਕੋਈ ਉਚੇਚਾ ਢੰਗ ਵਰਤਿਆ ਗਿਆ ਤਾਂ ਭੜਕਾਹਟ ਘਟ ਹੋਣ ਦੀ ਥਾਂ ਵਧੇਗੀ । ਇਸ ਤਾਰ ਦਾ ਉਤਰ ਫੋਰਸਿਥ ਨੇ ਉਡੀਕਿਆ ਤਾਂ ਸਹੀ ਪਰ ਉਤਰ, ਦੁਪਹਿਰ ਤਕ ਕੋਈ ਨਾ ਅਇਆ ਕਿਉਂ ਕਿ ਇਹ ਤਾਰ

ਰੰਜ ਪੰਨੇ ਲੁਧਿਅਣੇ ਦੇ ਤਾਰ ਘਰ ਵਿਚ ਹੀ ਪਈ? ਰਹੀ। ਹਾਣਕੇ ਦੁਪਹਿਰੇ ਕਾਵਨ ਇਕ ਚਿਠੀ ਹੋਰ ਲਿਖੀ ਜਿਸ ਵਿਚ ਲਿਖਿਆ ਸੀ ਕਿ ਅਜਿਹੇ ਬਾਗੀ ਕੈਦੀਆਂ ਵਿਰੁਧ ਉਹ ਮੁਕਦਮੇ ਤਿਆਰ ਕਰੇ ਜੋ ਮੌਤ ਦੀ ਸਜਾ ਦੇ ਹਕਦਾਰ ਸਮਝੇ ਜਾਣ। ਉਹਨੇ ਇਹ ਵੀ ਸਪਸ਼ਟ ਕੀਤਾ ਸੀ ਕਿ "ਕਾਹਲੀ ਕਰਨ ਵਾਲੀ ਤੁਹਾਡੀ ਇਛਿਆ ਦੇ ਸਬੰਧ ਵਿਚ ਇਹੋ ਉਤਰ ਹੈ ਕਿ ਵਰਤਮਾਨ ਸਥਿਤੀ ਇੰਨੀ ਜ਼ਰੂਰਤ ਸਿਧ ਕਰਨ ਲਈ ਕਾਫੀ ਨਹੀਂ ਕਿ ਕਨੂੰਨ ਨੂੰ ਹਥੋਂ ਛਡਿਆ ਜਾਵੇ। ਮੈਂ ਕੋਟਲੇ ਨੂੰ ਆ ਰਿਹਾ ਹਾਂ। ਇਸ ਤੋਂ ਕੁਛ ਚਿਰ ਪਿਛੋਂ ਹੀ ਫੋਰਸਿਥ ਨੇ ਇਕ ਹੋਰ ਅਰਧ ਸਰਕਾਰੀ ਪਤਰ ਕਾਵਨ ਨੂੰ ਲਿਖਿਆ ਜਿਸ ਵਿਚ ਉਸ ਨੂੰ ਕਾਹਲੀ ਕਰਨ ਤੋਂ ਰੋਕਦਿਆਂ ਕਿਹਾ ਸੀ ਕਿ ੧੨ ਘੰਟੇ ਦੀ ਦੇਰੀ ਕੁਛ ਹਾਨੀ ਨਹੀਂ ਪੁਚਾਏਗੀ।

ਫੋਰਸਿਥ ਕਹਿੰਦਾ ਹੈ ਕਿ ਉਸਨੇ ਆਪਣੀ ਪਹਿਲੀ ਚਿਠੀ ਵਿਚ ਕੈਦੀਆਂ ਤੇ ਮੁਕਦਮਾ ਚਲਾਉਣ ਦਾ ਜ਼ਿਕਰ ਕੀਤਾ ਸੀ ਪਰ ਕਾਵਨ ਕਹਿੰਦਾ ਹੈ ਉਸ ਵਿਚ ਇਹ ਸ਼ਬਦ ਹੈ ਨਹੀਂ ਸਨ। ਇਹ ਚਿਠੀ ਕਾਵਨ ਨੂੰ ਨਿਸਚੇ ਹੀ ਕੈਦੀਆਂ ਦੇ ਮਲੇਰ ਕੋਟਲੇ ਪੁਜਣ ਤੋਂ ਪਹਿਲਾਂ ਮਿਲ ਗਈ ਸੀ ਪਰ ਕਾਵਨ ਨੇ ਇਹ ਕਹਿਕੇ ਜੇਬ ਵਿਚ ਪਾ ਲਈ ਕਿ ਹੁਣ ਇਸ ਤੇ ਅਮਲ ਕਰਨਾ ਸੰਭਵ ਨਹੀਂ ਕਿਉਂ ਕਿ ਕੈਦੀ ਕੋਟਲੇ ਪੁਜਣ ਵਾਲੇ ਹਨ। ਫੋਰਸਿਥ ਦੀ ਪਹਿਲੀ ਚਿਠੀ ਕਾਵਨ ਨੂੰ ਲਗਪਗ ਦੁਪਹਿਰੇ ਮਿਲਦੀ ਹੈ ਤੇ ਲਗਪਗ ੧੨ ਵਜੇ ਹੀ ਕਰਨਲ ਪਰਕਿਨਜ਼ ਨੂੰ (ਉਸਦੀ ਡਾਇਰੀ ਅਨੁਸਾਰ) ਕੈਦੀਆਂ ਨੂੰ ਲਿਆਉਣ ਲਈ ਕੋਟਲੇ ਤੋਂ ਰਵਾਨਾ ਕੀਤਾ ਜਾਂਦਾ ਹੈ। ਇਹ ਬਿਲਕੁਲ ਸੰਭਵ ਹੈ ਕਿ ਕਾਵਨ ਨੇ ਫੋਰਸਿਥ ਦੇ ਆਉਣ ਤੋਂ ਪਹਿਲਾਂ ੨ ਕੂਕਿਆਂ ਨੂੰ ਤੋਪਾਂ ਨਾਲ ਉਡਾ ਦੇਣ ਦੇ ਆਪਣੇ ਮੰਤਵ ਦੀ ਪੂਰਤੀ ਵਾਸਤੇ ਹੀ ਹੋਰ ਕਾਹਲੀ ਵਰਤ ਕੇ ਪਰਕਿਨਜ਼ ਨੂੰ ਭੇਜਿਆ ਹੋਵੇ।

ਫੋਰਸਿਥ ਦੀ ਦੂਜੀ ਚਿਠੀ, ਕਾਵਨ ਨੂੰ ਉਦੋਂ ਮਿਲੀ ਜਦੋਂ ਕੂਕੇ ਉਡਾਏ ਜਾ ਰਹੇ ਸਨ। ਇਸ ਚਿਠੀ ਨੂੰ ਪੜ ਕੇ ਕਾਵਨ ਨੇ ਕਰਨਲ ਪਰਕਿਨਜ਼ ਨੂੰ ਦੇ ਦਿਤੀ ਤੇ ਕਿਹਾ ਕਿ ਹੁਣ ਇਸ ਤੇ ਅਮਲ ਕਰਨਾ ਸੰਭਵ ਨਹੀਂ, ਹੁਣ ਤੋਪਾਂ ਬੰਦ ਨਹੀਂ ਕੀਤੀਆਂ ਜਾ ਸਕਦੀਆਂ ਕਿਉਂ ਕਿ ਆਦਮੀ ਤੋਪਾਂ ਨਾਲ ਬੰਨੇ ਜਾ ਚੁਕੇ ਹਨ। ਇਹ ਆਖਰੀ ਦਸਤਾ ਸੀ ਭਾਵ ਇਸ ਤੋਂ ਪਹਿਲਾਂ ੪੩ ਸਿੰਘ ਉਡਾਏ ਜਾ ਚੁਕੇ ਸਨ। ਤੇ ਚਿਠੀ ਮਿਲਣ ਤੋਂ ਪਿਛੋਂ ਇਹ ੬ ਜਾਂ ੭ ਵੀ ਉਡਾ ਦਿਤੇ ਗਏ। ਕਾਵਨ ਨੂੰ ਮੌਤ ਦੀ ਸਜਾ ਦੇਣ ਦਾ ਅਧਿਕਾਰ ਪ੍ਰਾਪਤ ਨਹੀਂ ਸੀ ਜਦ ਕਿ ਕਮਿਸ਼ਰ ਨੂੰ ਸੀ। ਪਰ ਕਾਵਨ ਨੇ ਇਹ ਪਤਾ ਹੁੰਦਿਆਂ ਵੀ ਕਿ ਅਧਿਕਾਰ ਪ੍ਰਾਪਤ ਅਫਸਰ ਨੇੜੇ ਹੀ ਸੀ, ਤੇ ਉਹ ਛੇਤੀ ਹੀ ਕੋਟਲੇ ਵੀ ਆ ਰਿਹਾ ਸੀ, ਫਿਰ ਉਸ ਦੇ ਮਨ੍ਹਾਂ ਕਰਨ ਦੇ ਬਾਵਜੂਦ ਕਨੂੰਨ ਆਪਣੇ ਹਥ ਲੈ ਕੇ ਇਹ ਮੌਤ ਦੀਆਂ ਸਜਾਵਾਂ ਦਿਤੀਆਂ। ਕਾਵਨ ਤਾਂ ਮੰਨਦਾ ਹੈ ਕਿ ਉਸਨੇ ਚਿਠੀ ਆਉਣ ਪਿਛੋਂ ਆਖਰੀ ਦਸਤਾ ਤੋਪਾਂ ਨਾਲ ਉਡਾ-ਇਆ ਪਰ ਫੋਰਸਿਥ ਕਹਿੰਦਾ ਹੈ ਕਿ ਕਾਵਨ ਨੇ ਉਸ ਦੀ ਚਿਠੀ ਮਿਲਣ ਤੇ ਤੋਪਾਂ ਇਕ ਦਮ ਬੰਦ ਕਰ ਦਿਤੀਆਂ ਸਨ :

ਬਾਕੀ ਸਨ ੧੬ ਜਿਨ੍ਹਾਂ ਬਾਰੇ ਪਰਕਿਨਜ਼ ਲਿਖਦਾ ਹੈ ਕਿ ਕਾਵਨ ਨੇ ਪਹਿਲਾਂ ਹੀ ਸੋਚਿਆ ਹੋਇਆ ਸੀ ਕਿ ਇਨ੍ਹਾਂ ਤੇ ਮੁਕਦਮਾ ਚਲਾ ਕੇ ਮਲੌਦ ਜਾਕੇ ਫਾਂਸੀ ਦਿਤੇ ਜਾਣਗੇ ਪਰ ਕਾਵਨ ਆਪਣੀ ੧੭ ਜਨਵਰੀ ਦੀ ਚਿਠੀ ਵਿਚ ਕਿਤੇ ਵੀ ਮੁਕਦਮਾ ਚਲਾਕੇ ਫਾਂਸੀ ਦੇਣ ਦਾ ਜ਼ਿਕਰ ਨਹੀਂ ਕਰਦਾ ਸਗੋਂ ਸਿਧੇ ਫਾਂਸੀ ਦੇਣ ਦਾ ਵਿਚਾਰ ਹੀ ਲਿਖਦਾ ਹੈ।

ਕਾਵਨ ਤੇ ਫੋਰਸਿਥ ਦੀਆਂ ਚਿਠੀਆਂ ਬਾਰੇ ਵੀ ਕਈ ਵਿਰੋਧ ਉਗਮਦੇ ਹਨ। ਉਪਰ ਦਸਿਆ ਜਾ ਚੁਕਾ ਹੈ ਕਿ ਫੋਰਸਿਥ, ਸਰਕਾਰੀ ਲਿਖਤਾਂ ਵਿਚ ਇਹ ਮੰਨਦਾ ਹੈ ਕਾਵਨ ਨੇ ਉਸ ਦਾ ਹੁਕਮ ਮੰਨ ਕੇ ਤੋਪਾਂ ਇਕ ਦਮ ਬੰਦ ਕਰ ਦਿਤੀਆਂ ਪਰ

ਆਪਣੀ ਸਵੈ ਜੀਵਨੀ ਵਿਚ ਉਹ ਕਹਿੰਦਾ ਹੈ ਕਿ ਉਸ ਨੂੰ ਇਹ ਤਾਂ ਪਤਾ ਲੱਗ ਗਿਆ ਸੀ ਕਿ ਕਾਵਨ ਨੇ ਹੁਕਮ ਅਦੂਲੀ ਕੀਤੀ ਹੈ ਪਰ ਫਿਰ ਵੀ ਕਾਵਨ ਨੂੰ ਇਸ ਨੇ ਇਕ ਚਿਠੀ ਲਿਖ ਕੇ ਉਸ ਦੀ ਪ੍ਰਸੰਸਾ ਕੀਤੀ ਇਸ ਪ੍ਰਸੰਸਾ ਦੇ ਕਾਰਨਾਂ ਦਾ ਫਿਰ ਪ੍ਰਸਪਰ ਵਿਰੋਧ ਹੈ। ਸਰਕਾਰੀ ਲਿਖਤਾਂ ਵਿਚ ਫੋਰਸਿਥ ਲਿਖਦਾ ਹੈ ਕਿ ਗਵਰਨਰ ਦੀ ਤਾਰ ਤੋਂ ਇਸ ਨੇ ਅੰਦਾਜ਼ਾ ਲਾਇਆ ਕਿ ਸਰਕਾਰ ਕਾਵਨ ਦੀ ਪਰਸੰਸਕ ਹੈ ਇਸ ਲਈ ਇਹਨੇ ਵੀ ਪਿਛੇ ਰਹਿਣਾ ਠੀਕ ਨਾ ਸਮਝਿਆ ਪਰ ਸਵੈ ਜੀਵਨੀ ਵਿਚ ਲਿਖਦਾ ਹੈ ਕਿ ਦੋ ਸਰ-ਕਾਰੀ ਅਫਸਰਾਂ ਦੇ ਪ੍ਰਸਪਰ ਵਿਰੋਧ ਤੋਂ ਭਾਰਤੀ ਜਨਤਾ ਕੋਈ ਅਯੋਗ ਲਾਭ ਨਾਂ ਉਠਾ ਲਵੇ ਜਿਸ ਤਰਾਂ ੧੮੫੭ ਵਿਚ ਉਠਾਇਆਸੀ ਇਸ ਲਈ ਕਾਵਨ ਦੀ ਗੈਰਕਨੂਨੀ ਹਰਕਤ ਦਾ ਭਾਰ ਆਪਣੇ ਮੋਢਿਆਂ ਤੇ ਲੈ ਲਿਆ।

ਦੂਜੇ ਪਾਸੇ ਇਸ ਥਾਮਸ ਡਗਲਸ ਫੋਰਸਿਥ ਦੇ ਭਰਾ ਵਿਲੀਅਮ ਫੋਰਸਿਥਨੇ ਜੋ ਉਦੋਂ ਇੰਗਲੈਂਡ ਵਿਚ ਹੀ ਸੀ ਫੋਰਸਿਥ ਸਬੰਧੀ ਲੰਡਨ ਟਾਈਮਜ਼ ਵਿਚ ਇਕ ਚਿਠੀ ਲਿਖੀ ਸੀ ਜਿਸ ਵਿਚ ਉਹਨੇ ਕਾਵਨ ਤੇ ਇਹ ਦੋਸ਼ ਲਾਇਆ ਸੀ ਕਿ ਉਸਨੇ ਫੋਰਸਿਥ ਦੀ ਚਿਠੀ ਨੂੰ ਭੰਨ ਤੋੜ ਕੇ ਆਪਣੇ ਹੱਕ ਵਿਚ ਬਣਾ ਕੇ ਪੇਸ਼ ਕੀਤਾ ਹੈ। ਇਸ ਵਿਲੀਅਮ ਫੋਰਸਿਥ ਅਨੁਸਾਰ ਕਮਿਸ਼ਨਰ (ਫੋਰਸਿਥ) ਦੀ ਚਿਠੀ ਦੇ ਅਸਲੀ ਸ਼ਬਦ ਸਨ ਤੁਸੀਂ ਕਾਹਲੀ ਤੇ ਸ਼ਕਤੀ ਤੋਂ ਕੰਮ ਲਿਆ ਹੈ" ਜਦ ਕਿ ਕਾਵਨ ਨੇ ਇਨ੍ਹਾਂ ਦੇ ਥਾਂ ਲਿਖ ਲਿਆ, ਤੁਸੀਂ ਪ੍ਰਸ਼ੰਸਕ ਢੰਗ ਨਾਲ ਕੰਮ ਕੀਤਾ ਹੈ। ਇਕ ਗੱਲ ਸੁਪਸ਼ਟ ਹੈ ਕਿ 'ਇੰਡੀਆ ਆਫਸ ਲੰਡਨ' ਵਿਚ ਇਸ ਰੌਲੇ ਸਬੰਧੀ ਪਏ ਕਾਗਜ਼ਾਂ ਵਿਚ ਵੀ ਬਹੁਤਾ ਝਮੇਲਾ ਇਸੇ ਚਿਠੀ ਦਾ ਪਾਇਆ ਪ੍ਰਤੀਤ ਹੁੰਦਾ ਹੈ ਕਿਉਂ ਕਿ ਇਹ ਚਿਠੀ ਬਾਕੀ ਚਿਠੀਆਂ ਨਾਲ ਸਰਕਾਰ ਨੂੰ ਪੇਸ਼ ਨਹੀਂ ਸੀ ਕੀਤੀ ਗਈ। ਦੋਹਾਂ ਭਰਾਵਾਂ ਦਾ ਵੀ ਇਥੇ ਪ੍ਰਸਪਰ ਵਿਰੋਧ ਪੈਦਾ ਹੋ ਜਾਂਦਾ ਹੈ ਇਕ ਕਹਿੰਦਾ ਹੈ ਪ੍ਰੇਰਤਾ ਕੀਤਾ ਸੀ ਦੂਜਾ ਕਹਿੰਦਾ ਹੈ ਭੰਨ ਤੋੜ ਕੇ ਕਰਵਾਈ ਗਈ ਸੀ।

ਫੋਰਸਿਥ ੧੮ ਜਨਵਰੀ ਨੂੰ ਕੋਟਲੇ ਪੁਜਾ। ਕਾਵਨ ਨੇ ਮਲੇਰ ਕੋਟਲੇ ਦੇ ਤਾਹਿਸੀਲਦਾਰ ਤੇ ਨਾਜ਼ਮ ਨੂੰ ਨਾਲ ਲੈ ਕੇ ੧੬ ਦੇ ਬਿਆਨ ਤੇ ਕੁਛ ਅਗਵਾਹਾਂ ਦੇ ਬਿਆਨ ਲੈ ਕੇ ਰਸਮ ਪੂਰਤੀ ਕਰ ਦਿਤੀ ਅਤੇ ਫੋਰਸਿਥ ਨੇ ਸਾਰੇ ਦੇ ਸਾਰੇ ਫਿਰ ਤੋਪਾਂ ਨਾਲ ਉਡਾਂ ਦਿਤੇ। ਜਿਹੜਾ ਫੋਰਸਿਥ ਹੁਣ ਤਕ ਕਾਵਨ ਨੂੰ ਇਹ ਤਰੀਕਾ ਅਪਨਾਉਣ ਤੋਂ ਵਰਜਦਾ ਤੇ ਕਹਿੰਦਾ ਰਿਹਾ ਹੈ ਕਿ ਇਸ ਨਾਲ ਸਗੋਂ ਸਫਲਤਾ ਦੇ ਰਸਤੇ ਵਿਚ ਰੋੜਾਂ ਅਟਕੇਗਾ ਤੇ ਭੜਕਾਹਟ ਵਧੇਗੀ ਉਸੇ ਫੋਰਸਿਥ ਨੇ ਉਹੀ ਤਰੀਕਾ ਅਪਣਾ ਲਿਆ।

ਲੈਫਟੀਨੈਂਟ ਗਵਨਰ ਅਨੁਸਾਰ, ਫੋਰਸਿਥ ਦੇ ਸਾਹਮਣੇ ਕਮਾਂਡਰ ਇਨਚੀਫ ਨਾਲ ਸਲਾਹ ਕੀਤੀ ਗਈ ਸੀ ਕਿ ਕੂਕਿਆਂ ਨਾਲ ਕਿਵੇਂ ਨਜਿ-ਠਿਆ ਜਾਣਾ ਹੈ, ਇਸ ਲਈ ਇਸਨੂੰ ਸਰਕਾਰ ਵਲੋਂ ਅਪਣਾਏ ਜਾਣ ਵਾਲੇ ਤੌਰ ਤਰੀਕੇ ਦਾ ਪਤਾ ਸੀ ਪਰ ਫੋਰਸਿਥ ਇਸ ਬਾਰੇ ਕੁਛ ਨਹੀਂ ਕਹਿੰਦਾ, ਸਿਰਫ ਇਨ੍ਹਾਂ ਕੁ ਜ਼ਿਕਰ ਕਰਦਾ ਹੈ ਕਿ ਸੂਬਿਆਂ ਨੂੰ ਗ੍ਰਿਫਤਾਰ ਤੇ ਜਲਾ ਵਤਨ ਕਰਨ ਦਾ ਅਧਿਕਾਰ ਇਸ ਨੂੰ ਦਿਤਾ ਗਿਆ ਸੀ ਪਰ ਆਪਣੀ ਸਵੈ ਜੀਵਨੀ ਵਿਚ ਲਿਖਦਾ ਹੈ ਕਿ "ਮੈਂ ਲੈਫਟੀਨੈਂਟ ਗਵਰਨ ਕੋਲੋਂ (ਗੁਰੂ) ਰਾਮ ਸਿੰਘ ਦੀ ਗ੍ਰਿਫਤਾਰੀ ਦੇ ਅਧਿਕਾਰ ਮੰਗੇ ਜੋ ਨਾ ਦਿਤੇ ਗਏ। ਫਿਰ ਮੈਂ ਅਖਤਿਆਰ ਕੀਤੇ ਜਾਣ ਯੋਗ ਰਸਤੇ ਦੀ ਪੁਛ ਕੀਤੀ ਤਾਂ ਵੀ ਕੋਈ ਯੋਗ ਉਤਰ ਨਾ ਮਿਲਿਆ ਮੇਰੇ ਪੱਲੇ ਲੈਫਟੀਨੈਂਟ ਗਵਰਨਰ ਕੋਲੋਂ, ਕੁਛ ਨਾ ਪੈਣ ਤੇ ਮੈਂ ਇਹ ਕਹਿ ਕੇ ਤੁਰ ਆਇਆ ਕਿ ਫਿਰ ਜਿਸ ਤਰ੍ਹਾਂ ਠੀਕ ਸਰਿਆ ਮੈਂ ਕਰਾਂਗਾ। "ਗਵਰਨਰ ਆਪਣੀ ਕਿਸੇ ਵੀ ਚਿਠੀ ਵਿਚ ਇਸ ਵਾਰਤਾਲਾਪ ਦਾ ਜ਼ਿਕਰ ਨਹੀਂ ਕਰਦਾ।

ਕਾਵਨ ਨੇ ੧੭ ਜੂਨ ਨੂੰ ਉਡਾਏ ਗਏ ਸਿੰਘਾਂ ਦੇ ਆਖਰੀ ਦਸਤੇ ਅਤੇ ਫੋਰਸਿਥ ਦੀ ਚਿਠੀ ਦਾ ਜ਼ਿਕਰ ਕਰਦਿਆਂ ਇਹ ਆਖਿਆ ਹੈ ਕਿ ਉਦੋਂ ਬਾਗੀਆਂ ਦਾ ਆਖਰੀ ਦਸਤਾ ਤੋਪਾਂ ਨਾਲ ਬੰਨ੍ਹਿਆਂ ਜਾ ਰਿਹਾ ਸੀ ਜਾਂ ਜਾ ਚੁਕਾ ਸੀ ਤੇ ਉਨਾਂ ਨੂੰ ਖੋਲਣਾ ਜਾਂ ਫੋਰਸਿਥ ਦੀ ਚਿਠੀ ਤੇ ਅਮਲ ਕਰਨਾ ਅਸੰਭਵ ਸੀ। ਜਿਸ ਤੋਂ ਕਈ ਇਹੋ ਪ੍ਰਸਿਧ ਕਰੀ ਬੈਠੇ ਨੇਕਿ ਕੂਕਿਆਂ ਨੂੰ ਤੋਪਾਂ ਨਾਲ ਬੰਨ ਕੇ ਉਡਾ-ਇਆ ਗਿਆ ਸੀ ਪਰ ਪਹਿਲਾਂ ਦਸੀਆਂ ਗਈਆਂ ਹੋਰਨਾਂ ਕਈ ਗਲਾਂ ਵਾਂਗ ਇਹ ਗਲ ਵੀ ਗਲਤ ਹੈ। ਪਹਿਲੀ ਗਲ ਤਾਂ ਇਹੋ ਹੈ ਕਿ ਕਾਵਨ ਨੇ ਹੋਰ ਕਿਤੇ ਵੀ ਇਹ ਜਿਕਰ ਨਹੀਂ ਕੀਤਾ ਤੇ ਨਾਂ ਹੀ ਪਰਕਿਨਜ ਨੇ, ਕਿ ਸਿੰਘਾਂ ਨੂੰ ਤੋਪਾਂ ਨਾਲ ਬੰਨ੍ਹਿਆਂ ਜਾਂਦਾ ਸੀ। ਸਿਰਫ ਇਸ ਚਿਠੀ ਦੇ ਸਬੰਧ ਵਿਚ ਹੀ ਇਕ ਵਾਰ ਇਹ ਕਿਹਾ ਗਿਆ ਹੈ। ਦੂਜੇ ਜੇ ਸਿੰਘ ਤੋਪਾਂ ਨਾਲ ਬੰਨੇ ਸਨ ਤਾਂ ਬਿਸ਼ਨ ਸਿੰਘ ਕਾਵਨ ਨੂੰ ਕਿਸ ਤਰਾਂ ਆ ਪਿਆ? ਇਸ ਸਬੰਧ ਵਿਚ ਦੂਜੀ ਘਟਨਾ ਹੈ ਮਰ੍ਹਾਜ ਦੇ ਵਰਿਆਮ ਸਿੰਘ ਦੀ ਜੋ ਮਹਾਰਾਜਾ ਪਟਿਆਲਾ ਦਾ ਨੇੜਿਓਂ ਤੇੜਿਓਂ ਭਰਾ ਵੀ ਲਗਦਾ ਸੀ ਤੇ ਹੈ ਵੀ ਮਧਰੇ ਕਦ ਦਾ ਸੀ। ਵਾਰੀ ਆਉਣ ਤੇ ਤੋਪਚੀ ਨੇ ਮਧਰੇ ਕਦ ਦਾ ਬਹਾਨਾ ਲਾ ਕੇ ਇਸਨੂੰ ਛਡਣਾ ਚਾਹਿਆ ਪਰ ਵਰਿਆਮ ਸਿੰਘ ਝਟ ਦੌੜ ਕੇ ਨੇੜੇ ਦੇ ਵਾਹਣ ਵਿਚੋਂ ਇਟਾਂ ਢੀਮਾਂ ਚੁਕ ਲਿਆ-ਇਆ। ਉਨਾਂ ਉਤੇ ਖੜ ਕੇ ਆਖਣ ਲਗਾ ਕਿ ਮੇਰਾ ਕਦ ਹੁਣ ਤੋਪ ਦੇ ਬਰਾਬਰ ਹੈ, ਛੇਤੀ ਗੋਲਾ ਚਲਾ ਤੇ ਮੈਨੂੰ ਮੇਰੇ ਸਾਥੀਆਂ ਨਾਲ ਰਲਾ। ਤੇ ਪਲਾਂ ਵਿਚ ਹੀ ਉਹ ਆਪਣੇ ਸਾਥੀਆਂ ਨਾਲ ਜਾ ਰਲਿਆ ਇਹ ਤਾਂ ਹੀ ਹੋ ਸਕਿਆ ਜੇ ਵਰਿਆਮ ਸਿੰਘ ਆਪਣੇ ਆਪ ਤੋਪ ਅਗੇ ਆ ਖੜਾ ਹੋਇਆ ਸੀ। ਜੇ ਬਝਾ ਹੋਇਆ ਹੁੰਦਾ ਤਾਂ ਨਾ ਤਾਂ ਕਦ ਕਾਠ ਦੇ ਘਟ ਵਧ ਹੋਣ ਦਾ ਰੌਲਾ ਹੀ ਪੈਣਾ ਸੀ ਤੇ ਨਾਂ ਹੀ ਇਟਾਂ ਢੀਮਾਂ ਲਿਆਉਣ ਦੀ ਜੁਗਤ ਵਰਤੀ ਜਾ ਸਕਦੀ ਸੀ। ਇਹ ਘਟਨਾਵਾਂ ਉਨਾਂ ਮਾਈਆਂ ਨੇ ਅਖੀਂ ਦੇਖੀਆਂ ਹਨ ਜੋ, ਇੰਦ ਕੌਰ ਤੇ ਖੇਮ ਕੌਰ ਪਟਿਆਲੀਏ ਅਫਸਰਾਂ ਦੇ ਹਵਾਲੇ ਕੀਤੀਆਂ ਗਈਆਂ ਸਨ।

ਬਿਸ਼ਨ ਸਿੰਘ ਨੇ ਕਾਵਨ ਦੀ ਦਾਹੜੀ ਕਿਓਂ ਫੜੀ? ਕਾਵਨ ਦੀ ਮੇਮ ਨੂੰ ੧੨ ਸਾਲ ਦੇ ਬਿਸ਼ਨ ਸਿੰਘ ਤੇ ਤਰਸ ਆ ਗਿਆ ਸੀ। ਓਹਨੇ ਕਾਵਨ ਨੂੰ ਕਿਹਾ ਕਿ ਇਸ ਮਾਸੂਮ ਬਚੇ ਦਾ ਇਸ ਬਗਾਵਤ ਨਾਲ ਕੀ ਸਬੰਧ ਹੋ ਸਕਦਾ ਹੈ। ਇਸਨੂੰ ਛਡਿਆ ਜਾਣਾ ਚਾਹੀਦਾ ਹੈ। ਕਾਵਨ ਨੇ ਸ਼ਰਤ ਰਖੀ ਕਿ ਜੇ ਇਹ ਕਹਿ ਦੇਵੇ ਕਿ ਉਹ ਗੁਰੂ ਰਾਮ ਸਿੰਘ ਦਾ ਸਿਖ ਨਹੀਂ ਤਾਂ ਉਸਨੂੰ ਛਡਿਆ ਜਾ ਸਕਦਾ ਹੈ। ਮੇਮ ਨੇ ਸੋਚਿਆ ਕਿ ਇਹ ਕਿਹੜੀ ਵਡੀ ਗਲ ਹੈ, ਬਚੇ ਨੂੰ ਅਜਿਹੀ ਗਲ ਮਨਵਾਉਣੀ ਕੀ ਔਖੀ ਹੈ। ਉਹਨੇ ਬਿਸ਼ਨ ਸਿੰਘ ਨੂੰ ਕੋਲ ਸਦ ਕੇ ਸਾਰੀ ਗਲ ਕੀਤੀ ਤਾਂ ਬਿਸ਼ਨ ਸਿੰਘ ਨੇ ਕਾਵਨ ਨੂੰ ਕਿਹਾ ਕਿ ਉਹ ਇਸ ਦੀ ਗਲ ਕੰਨ ਵਿਚ ਸੁਣੇ ਕਾਵਨ ਨੇ ਸੋਚਿਆ ਕਿ ਹੁਣ ਇਕ ਕੂਕਾ "ਪੰਥ" ਵਿਚੋਂ ਭੁਰਨ ਲਗਾ ਹੈ। ਉਸਨੇ ਜਿਓਂ ਹੀ ਬਿਸ਼ਨ ਸਿੰਘ ਦੇ ਕੋਲ ਕੰਨ ਕੀਤਾ, ਬਿਸ਼ਨ ਸਿੰਘ ਨੇ ਉਸ ਦੀ ਦਾਹੜੀ ਅਜਿਹੀ ਘੁਟ ਕੇ ਫੜੀ ਕਿ ਕਾਵਨ ਲਿਖਦਾ ਹੈ — "ਉਹਨੇ ਮੇਰਾ ਗਲਾ ਘੁਟਣ ਦਾ ਜਤਨ ਕੀਤਾ, ਉਹ ਬੜਾ ਤਾਕਤ ਵਰ ਆਦਮੀ ਸੀ ਮੈਨੂੰ ਆਪਣਾ ਆਪ ਉਸਤੋਂ ਛੁਡਾਉਣ ਲਈ ਚੰਗੀ ਮੁਸ਼ਕਲ ਦਾ ਸਾਹਮਣਾ ਕਰਨਾ ਪਿਆ।" ਅਖੀਂ ਵੇਖਣ ਵਾਲੀਆਂ ਮਾਈਆਂ ਅਤੇ ਬਿਸ਼ਨ ਸਿੰਘ ਦੇ ਵਾਰਸ ਕਹਿੰਦੇ ਹਨ ਕਿ ਉਹ ੧੨ ਸਾਲ ਦਾ ਸੀ ਤੇ ਕਾਵਨ ਉਸਨੂੰ 'ਤਾਕਤਵਰ ਆਦਮੀ' ਦਸਦਾ ਹੈ। ਇਹ ਫਰਕ ਇਸ ਲਈ ਪਾਇਆ ਜਾਪਦਾ ਹੈ ਕਿ ਅਫਸਰ ਇਹ ਕਹਿਕੇ ਸ਼ਰਮਿੰਦਾ ਨ ਕਰਨ ਕਿ ਇਕ ਬਚੇ ਕੋਲੋਂ ਕਾਵਨ ਜਾਨ ਹੀ ਗਵਾ ਬੈਠਣ ਲਗਾ ਸੀ।

ਬਿਸ਼ਨ ਸਿੰਘ ਦੇ ਹਮਲੇ ਬਾਰੇ ਵੀ ਇਕ ਰਾਇ ਨਹੀਂ। ਕਾਵਨ ੧੭ ਜਨਵਰੀ ਦੀ ਚਿਠੀ ਵਿਚ ਲਿਖਦਾ ਹੈ ਕਿ— "ਉਹ ਫਿਰ (ਕਾਵਨ ਦੀ ਦਾਹੜੀ ਛਡ ਕੇ) ਮੇਰੇ ਨਾਲ ਖੜੇ ਦੇਸੀ ਅਫਸਰਾਂ

ਨੂੰ ਜਾ ਪਿਆ। ਜਿਨਾਂ ਨੇ ਆਪਣੀਆਂ ਤਲਵਾਰਾਂ ਖਿਚ ਕੇ ਕਤਲ ਕਰ ਦਿਤਾ।" ਇਹ ਠੀਕ ਹੈ ਕਿ ਕਤਲ ਤਾਂ ਦੇਸੀ ਅਫਸਰਾਂ ਜਾਂ ਨੌਕਰਾਂ ਹੀ ਕੀਤਾ, ਪਰ ਕਾਵਨ ਦੀ 'ਦਾਹੜੀ ਛੁਡਾਉਣ ਲਈ' ਕੀਤਾ ਸੀ। ਕਾਵਨ ਨੇ ਆਪਣਾ ਰੋਹਬ ਵਧਾਉਣ ਲਈ ਹੀ ਦੇਸੀਆਂ ਤੇ ਉਸ ਕੋਲੋਂ ਹਮਲਾ ਕਰਵਾ ਦਿਤਾ ਹੈ। ਜਦ ਬਿਸ਼ਨ ਸਿੰਘ ਕਾਵਨ ਦੀ ਦਾਹੜੀ ਪੁਟ ਰਿਹਾ ਸੀ ਤਾਂ ਇਹ ਅਫਸਰ ਖੜੇ ਤਮਾਸ਼ਾ ਦੇਖਦੇ ਰਹੇ? ਸੋ ਕਾਵਨ ਅਨੁਸਾਰ ਤਾਂ ਇਹ ਦੇਸੀ ਅਫਸਰਾਂ ਨੂੰ ਵੀ ਪਿਆ ਪਰ ੧੮ ਜਨਵਰੀ ਫੋਰਸਿਥ ਵਲੋਂ ਪੰਜਾਬ ਸਰਕਾਰ ਦੇ ਸਕਤਰ ਨੂੰ ਭੇਜੀ ਗਈ ਤਾਰ ਵਿਚ ਅਤੇ ਪਰਕਿਨਜ਼ ਦੀ ਥੋਮਫੀਲਡ ਨੂੰ ੬ ਫਰਵਰੀ ਨੂੰ ਲਿਖੀ ਚਿਠੀ ਵਿਚ ਵੀ ਸਿਰਫ ਕਾਵਨ ਦਾ ਹੀ ਨਾਮ ਲਿਖਿਆ ਹੋਇਆ ਹੈ ਹੋਰ ਕਿਸੇ ਵੀ ਦੇਸੀ ਅਫਸਰ ਨੂੰ ਪੈਣ ਦਾ ਜਿਕਰ ਕਿਸੇ ਨਹੀਂ ਕੀਤਾ।

ਹੁਣ ਸੁਣੋ ਸਮਕਾਲੀ ਲੇਖਕ ਭਾਈ ਸੰਤੋਖ ਸਿੰਘ ਜੀ ਤੋਪਾਂ ਦਾ ਇਸ ਹੌਲੇ ਅਰਥਾਤ ਤੋਪਾਂ ਨਾਲ ਬੰਨਣ ਦੀ ਘਟਨਾ ਬਾਰੇ ਜਿਕਰ। ਉਹ ਕਹਿੰਦੇ ਹਨ— "ਭਾਈ ਹੀਰਾ ਸਿੰਘ ਤੇ ਲਹਿਣਾ ਸਿੰਘ ਦੋਵੇਂ ਇਸ਼ਨਾਨ ਕਰਕੇ ਤੋਪ ਕੇ ਮੂਹਰੇ ਹੋਏ, ਬਿਲੇ ਨੇ ਨੀਚ ਕੋ ਕਿਹਾ ਕਿ ਇਨਕੋ ਰਸੇ ਪਾਇਕੇ ਅਗੇ ਖੜੇ ਕਰੋ। ਸਿੰਘਾਂ ਨੇ ਚੂਹੜੇ ਨੂੰ ਕਿਹਾ ਕਿ ਪਰੇ ਹੋਇ ਜਾ ਅਸੀਂ ਆਪੇ ਜਾਏ ਖੜੋਵਾਂਗੇ। ਅਗੇ ਜਾਇ ਖੜੇ ਹੋਏ ਹਲਾ ਕਰਕੇ। ਬਿਲੇ ਨੇ ਕਿਹਾ ਪੀਠ ਕਰੋ। ਸਿੰਘਾਂ ਨੇ ਬੋਲਾ ਕੀਤਾ ਪੀਠ ਨਹੀਂ ਕਰੇਂਗੇ। ਸਨਮੁਖ ਹੋਇ ਕੇ ਚੜੇਂਗੇ। ਸਾਹਮਣੇ ਛਾਤੀਆਂ ਡਾਹ ਕੇ ਜਾ ਖੜੇ ਹੋਏ ਹੌਂਸਲਿਆਂ ਵਾਲੇ ਸਿੰਘ।"

ਫੋਰਸਿਥ ਆਪਣੀ ੨੨ ਜਨਵਰੀ ਦੀ ਚਿਠੀ ਵਿਚ ਇਹ ਮੰਨਦਾ ਹੈ ਕਿ ਦੇਸੀ ਰਿਆਸਤਾਂ ਵਿਚ ਦ੍ਰਤਾਨਵੀ ਤੌਰ ਤਰੀਕੇ ਅਮਲ ਵਿਚ ਲਿਆਉਣੇ ਅਯੋਗ ਸਨ। ਪਰ ਜਿਨਾਂ ੧੬ ਸਿਖਾਂ ਤੇ ਰਸਮੀ ਤੌਰ ਤੇ ਮੁਕਦਮੇ ਚਲਾਏ ਗਏ ਸਨ। ਉਨਾਂ ਦੇ ਮੁਕਦਮੇ ਕਾਵਨ ਸੁਣਦਾ ਹੈ ਮੁਕਦਮਿਆਂ ਦੀਆਂ ਮਿਸਲਾਂ ਉਤੇ ਦਸਖਤ ਕਿਸੇ ਤਹਿਸੀਲਦਾਰ ਜਾਂ ਨਾਜ਼ਮ ਦੇ ਨਹੀਂ ਸਗੋਂ ਕਾਵਨ ਦੇ ਹਨ। ਫੋਰਸਿਥ ਦਾ ਪਹਿਲਾ ਵਿਚਾਰ ਸੀ, ਜੋ ੧੭ ਜਨਵਰੀ ਦੀ ਚਿਠੀ ਵਿਚ ਕਾਵਨ ਨੂੰ ਲਿਖਿਆ ਗਿਆ ਸੀ ਕਿ ਮਲੇਰ ਕੋਟਲੇ ਵਿਚ ਹੋਈਆਂ ਘਟਨਾਵਾਂ ਸਬੰਧੀ ਫੜੇ ਗਏ ਕੈਦੀਆਂ ਨਾਲ ਨਜਿਠਣ ਉਨਾਂ ਤੇ ਮੁਕਦਮੇ ਚਲਾਉਣ ਤੇ ਸਜਾਵਾਂ ਦੇਣ ਦਾ ਮਲੇਰ ਕੋਟਲੇ ਵਾਲਿਆਂ ਨੂੰ ਪੂਰਾ ਅਧਿਕਾਰ ਪ੍ਰਾਪਤ ਹੈ। ਪਰ ਸਜਾਵਾਂ ਦੇਣ ਵਾਲਾ ਕਾਵਨ ਹੈ ਤੇ ਪਕੀ ਕਰਨ ਵਾਲਾਂ ਫੋਰਸਿਥ। "ਮਾਵਾਂ ਧੀਆਂ ਮਿਲਣਾਂ ਅਤੇ ਪਿਓ ਪੁਤ ਜਨੇਤੀ।"

ਇਹ ਸ਼ਪਸ਼ਟ ਹੈ ਕਿ ਪਹਿਲੇ ਦਿਨ ੪੯ ਤੇ ਦੂਜੇ ਦਿਨ ੧੬ ਵੀ ਤੋਪਾਂ ਨਾਲ ਹੀ ਉਡਾਏ ਗਏ ਸਨ। ਪਰ ਜਿਥੇ ੪੯ ਦਾ ਜਿਕਰ ਹੈ ਓਥੇ ਫੋਰਸਿਥ ਤੋਪਾਂ ਦਾ ਸ਼ਬਦ ਵਰਤਦਾ ਹੈ ਜਿਥੇ ੧੬ ਬਾਰੇ ਲਿਖਦਾ ਹੈ ਓਥੇ ਇਸ ਸ਼ਬਦ ਦੀ ਵਰਤੋਂ ਨਹੀਂ ਕਰਦਾ। ਉਸਨੇ ਆਪਣੀ ਇਕ ਅਤੀ ਜਰੂਰੀ ਗਲ ਕਾਫੀ ਚਿਰ ਤਕ, ਅਤੇ ਉਦੋਂ ਤਕ ਲੁਕਾ ਕੇ ਰਖੀ ਹੈ ਜਦ ਤਕ ਉਸ ਤੋਂ ਵਿਸ਼ੇਸ਼ ਤੌਰ ਤੇ ਨਹੀਂ ਪੁਛਿਆ ਗਿਆ। ਪੰਜਾਬ ਸਰਕਾਰ ਨੂੰ ਹਿੰਦ ਸਰਕਾਰ ਦੇ ਗ੍ਰਹਿ ਵਿਭਾਗ ਦੇ ਸਕਤਰ ਨੇ ੧੦ ਜੂਨ ੧੮੭੨ ਨੂੰ ਇਹ ਹਿਦਾਇਤ ਕੀਤੀ ਕਿ ਉਹ ਫੋਰਸਿਥ ਤੋਂ ਪੁਛੇ ਕਿ ਉਸਨੇ ਇਹ ਗਲ ਹੁਣ ਤਕ ਕਿਓਂ ਲੁਕਾ ਕੇ ਰਖੀ ਹੈ? ਪਰ ਪੰਜਾਬ ਸਰਕਾਰ ਨੇ ਇਸ ਤੋਂ ਪਹਿਲਾਂ ਹੀ ੧੪ ਫਰਵਰੀ ਨੂੰ ਫੋਰਸਿਥ ਤੇ ਇਹ ਸਵਾਲ ਕੀਤਾ ਸੀ ਜਿਸ ਦੇ ਉਤਰ ਵਿਚ ੧੫ ਫਰਵਰੀ ਨੂੰ ਫੋਰਸਿਥ ਨੇ ਤਾਰ ਰਾਹੀਂ ਸੂਚਨਾ ਦਿੰਦਿਆਂ ਮੰਨਿਆਂ ਕਿ ਇਹ ੧੬ ਵੀ ਤੋਪਾਂ ਨਾਲ ਹੀ ਉਡਾਏ ਗਏ ਸਨ। ਇਸਤੋਂ ਵੀ ਪਹਿਲਾਂ ਪੰਜਾਬ ਸਰਕਾਰ ਅਨੁਸਾਰ ਉਸਨੇ ਫੋਰਸਿਥ ਤੋਂ ਕੋਈ ਅਜਿਹੀ ਲਿਖਤ ਪ੍ਰਾਪਤ ਨਹੀਂ ਸੀ ਕੀਤੀ ਜਿਸ ਵਿਚ ਇਨਾਂ ਸਿੰਘਾਂ ਬਾਰੇ ਮੌਤ ਦਾ

ਇਹ ਢੰਗ ਪ੍ਰਗਟ ਕੀਤਾ ਹੋਵੇ। ਸਿਰਫ ਪੁਲੀਸ ਰੀਪੋਟ ਤੋਂ ਪਤਾ ਲਗਣ ਉਤੇ ਹੀ ਗਵਰਨਰ ਨੇ ਇਹ ਗਲ ਫੋਰਸਿਥ ਤੋਂ ਪੁਛੀ ਸੀ।

ਪਹਿਲਾਂ ਦਸਿਆ ਜਾ ਚੁਕਾ ਹੈ ਕਿ ਫੋਰ-ਸਿਥ ਨੂੰ ਲੈਫਟੀਨੈਂਟ ਗਵਰਨਰ ਵਲੋਂ ਸਿਰਫ ਗੁਰੂ ਰਾਮ ਸਿੰਘ ਨੂੰ ਗ੍ਰਿਫਤਾਰ ਕਰਨ ਅਤੇ ਸਾਰੇ ਸੂਬਿਆਂ ਨੂੰ ਜਲਾ ਵਤਨ ਕਰਨ ਦੇ ਹੀ ਅਧਿਕਰਾ ਮਿਲੇ ਸਨ। ਲੈਫਟੀਨੈਂਟ ਗਵਰਨਰ ੭ ਫਰਵਰੀ ਨੂੰ ਹਿੰਦ ਸ੍ਰਕਾਰ ਵਲ ਲਿਖੀ ਚਿਠੀ ਅਨੁਸਾਰ ਇਹ ਨਹੀਂ ਸੀ ਚਹੁੰਦਾ ਕਿ ਗੁਰੂ ਰਾਮ ਸਿੰਘ ਤੇ ਮੁਖੀ ਸੂਬਿਆਂਦੇ ਵਰੰਟ ੧੮੧੮ ਦੀ ਧਾਰਾ ੩ ਦੇ ਅਧੀਨ ਜਾਰੀ ਹੋਣ। ਉਸ ਦਾ ਵਿਚਾਰ ਸੀ ਕਿ ਜੇ ਸਾਧਾਰਨ ਕਚਿਹਰੀ ਵਿਚ ਪੇਸ਼ ਕਰਨ ਲਈ ਕਾਫੀ ਸਬੂਤ ਪ੍ਰਾਪਤ ਨਹੀਂ ਹਨ ਤਾਂ ਇਨਾਂ ਵਾਸਤੇ ਅਸਾਧਾਰਨ ਤਰੀਕੇ ਅਪਣਾਉਣ ਦੀ ਗਲ ਵਾਜਬ ਨਹੀਂ ਬਣਦੀ ਤੇ ਨਾਂ ਹੀ ਸਥਿਤੀ ਇੰਨੀ ਮਜਬੂਤ ਹੈ। ਪਰ ਬਿਨਾਂ ਅਧਿਕਾਰ ਤੋਂ ਹੀ, ਤੇ ਜਦ ਕਿ ਗਵਰਨਰ ਦੀ ਅਜਿਹੀ ਕੋਈ ਇਛਾ ਕਿਤੇ ਜ਼ਾਹਰ ਨਹੀਂ ਹੋਈ ਮਿਲਦੀ। ਫੋਰਸਿਥ ਨੇ ਗੁਰੂ ਰਾਮ ਸਿੰਘ ਤੇ ੧੦ ਮੁਖੀ ਸੂਬਿਆਂ ਨੂੰ ੧੮ ਜਨਵਰੀ ਨੂੰ ਤੜਕੇ ਜਲਾ ਵਤਨ ਕਰ ਦਿਤਾ। ਗਵਰਨਰ ੨੬ ਜਨਵਰੀ ਨੂੰ ਇਹ ਵੀ ਕਹਿੰਦਾ ਹੈ ਕਿ ਫੋਰਸਿਥ ਅਪਣੇ ਅਧਿ-ਕਾਰ ਖੇਤਰ ਦੇ ਵਿਚ ਹੀ ਰਿਹਾ।

ਗੁਰੂ ਰਾਮ ਸਿੰਘ ਦੀ ਜਲਾਵਤਨੀ ਬਾਰੇ ਬਿਆਨ ਵਖੋ ਵਖ ਹਨ। ਕਰਨਲ ਬੇਲੀ ਕਹਿੰਦਾ ਹੈ ਕਿ ਡਿਪਟੀ ਇਨਸਪੈਕਟ੍ਰ ਸ਼ਾਹ ਵਲੀ ਸ਼ਾਹ ਨੇ ਉਹਨੂੰ ਦਸਿਆ ਸੀ ਕਿ ਭੈਣੀ ਸਾਹਿਬ ਤੋਂ ੧੭ ਜਨ-ਵਰੀ ਸ਼ਾਮ ਨੂੰ, ਗੁਰੂ ਰਾਮ ਸਿੰਘ, ਸਾਹਿਬ ਸਿੰਘ ਤੇ ਚਾਰ ਸੂਬੇ ਡਿਪਟੀ ਇਨਸਪੈਕਟਰ ਗੁਲਾਬ ਸਿੰਘ ਦੀ ਨਿਗਰਾਨੀ ਵਿਚ ਲੁਧਿਆਣੇ ਵਾਸਤੇ ਤੁਰੇ ਹੋਏ ਸਨ। ਉਹ ਲੁਧਿਆਣੇ ੧੮ ਜਨਵਰੀ ਨੂੰ ਤੜਕੇ ਇਕ ਵਜੇ ਪੁਜੇ। ਚਾਰ ਵਜੇ ਤਕ ਫੋਰਸਿਥ ਨੇ ਉਹਨਾਂ ਨੂੰ ਕੁਛ ਸੁਆਲ ਪੁਛੇ ਤੇ ਚਾਰ ਵਜੇ ਵਿਸ਼ੇਸ਼ ਗਡੀ ਰਾਂਹੀ ਇਲਾਹਾ ਬਾਦ ਨੂੰ ਤੋਰ ਦਿਤੇ। ਕੈਪਟਨ ਮੈਨਜ਼ੀ ਕਹਿੰਦਾ ਹੈ ਕਿ ਉਹ ਜਲਾਵਤਨੀ ਦੇ ਹਕ ਵਿਚ ਹੀ ਨਹੀਂ ਸੀ।

ਲੁਧਿਆਣੇ ਤੋਂ ਮਲੇਰ ਕੋਟਲੇ ਕਾਵਨ ਨੂੰ ਲਿਖੀ ੧੬ ਜਨਵਰੀ ਦੀ ਅਰਧ-ਸਰਕਾਰੀ ਚਿਠੀ ਵਿਚ ਫੋਰਸਿਥ ਕਹਿੰਦਾ ਹੈ ਕਿ ਉਹ ਗੁਰੂ ਰਾਮ ਸਿੰਘ ਦੀ ਉਡੀਕ ਕਰ ਰਿਹਾ ਹੈ। ਉਹਨਾਂ ਨੂੰ ਵਿਦਿਆ ਕਰਕੇ ਉਹ ਕੋਟਲੇ ਨੂੰ ਤੁਰ ਪਏਗਾ। ਪੰਜਾਬ ਸਰ-ਕਾਰ ਨੂੰ ੧੯ ਜਨਵਰੀ ਨੂੰ ਲਿਖੀ ਚਿਠੀ ਵਿਚ ਉਹ ਕਹਿੰਦਾ ਹੈ ਕਿ ਗੁਰੂ ਰਾਮ ਸਿੰਘ ਨੂੰ ਜਲਾਵਤਨ ਕਰਨ ਪਿਛੋਂ ਉਹ ਕਰਨਲ ਗਫ ਤੇ ਕੁਛ ਰਸਾਲੇ ਨਾਲ ਲੈਕੇ ਮਲੇਰ ਕੋਟਲੇ ਲਈ ਚੱਲਿਆ। ਪਰ ਅਪਣੀ ਸਵੈ ਜੀਵਨੀ ਵਿਚ ਉਹ ਕੋਟਲੇ ਜਾਕੇ, ਬਾਗੀਆਂ ਨੂੰ ਮੌਤ ਦੇ ਘਾਟ ਉਤਾਰ, ਕੇ ਲਿਖਦਾ ਹੈ — "ਮੇਰਾ ਅਗਲਾ ਕੰਮ ਸੀ (ਗੁਰੂ) ਰਾਮ ਸਿੰਘ ਦੀ ਗ੍ਰਿਫਤਾਰੀ। ਮੈਂ ਉਹਨਾਂ ਨੂੰ ਰਾਤੀਂ ਅਪਣੇ ਦਫਤਰ ਲੁਧਿਆਣੇ ਸਦਿਆ। ਇਕ ਵਿਸ਼ੇਸ਼ ਗਡੀ ਤਿਆਰ ਕਰਵਾਈ ਹੋਈ ਸੀ ਤੇ ਇਕ ਗਾਰਦ ਵੀ ਬਾਹਰ ਛੁਪਾਈ ਹੋਈ ਸੀ। ਆਉਂਦਿਆਂ ਹੀ ਉਨ੍ਹਾਂ ਨੂੰ ਗਾਰਦ ਦੇ ਹਵਾਲੇ ਕਰਕੇ ਗਡੀ ਵਿਚ ਬਿਠਾ ਦਿਤਾ! ਜਿਸਦਾ ਭਾਵ ਹੈ ਉਹਨਾਂ ਤੋਂ ਕੋਈ ਪੁਛ ਗਿਛ ਵੀ ਨਹੀਂ ਕੀਤੀ ਗਈ। ਇਥੇ ਇਹ ਕੋਟਲੇ ਤੋਂ ਮਗਰੋਂ ਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰਦਾ ਹੈ, ਲੁਧਿਆਣੇ ਆਕੇ ਜਦ ਕਿ ਸਰਕਾਰੀ ਲਿਖਤਾਂ ਤੇ ਇਸ ਦੀਆਂ ਅਪਣੀਆਂ ਹੀ ਲਿਖੀਆਂ ਹੋਈਆਂ ਚਿਠੀਆਂ ਅਨੁਸਾਰ ਇਹ ੧੮ ਨੂੰ ਮਲੇਰ ਕੋਟਲੇ ਗਿਆ। ੧੯ ਨੂੰ ਮਲੌਦ ਤੇ ਫਿਰ ਅੰਬਾਲੇ, ਉਧਰੋਂ ਮੁੜਕੇ ਲੁਧਿਆਣੇ ਆਇਆ ਹੀ ਨਹੀਂ ਤਾਂ ਗੁਰੂ ਰਾਮ ਸਿੰਘ ਨੂੰ ਜਲਵਤਨ ਕਿਸ ਤਰਾਂ ਕੀਤਾ?

ਹੁਣ ਜ਼ਰਾ ਤੋਪਾਂ ਦੀ ਗਲ ਵੀ ਸੁਨਣੀ ਚਾਹੀਦੀ ਹੈ। ਫੋਰਸਿਥ ੧੯ ਜਨਵਰੀ ਦੀ ਚਿਠੀ ਵਿਚ ਪੰਜਾਬ ਸਰਕਾਰ ਦੇ ਸਕਤਰ ਨੂੰ ਕਹਿੰਦਾ ਹੈ ਕਿ ਫਾਂਸੀਆਂ ਦਾ ਪਰਬੰਧ ਨਾ ਹੋਣ ਕਾਰਨ ਤੋਪਾਂ ਦੀ ਵਰਤੋਂ ਕੀਤੀ ਗਈ ਪਰ ਕਾਵਨ ਕਹਿੰਦਾ ਹੈ ਲੋਕਾਂ ਤੇ ਕੂਕਿਆਂ ਵਿਚ ਦਹਿਸ਼ਤ ਪਾਉਣ ਲਈ

ਇਹ ਢੰਗ ਵਰਤਿਆ ਗਿਆ। ਫਿਰ ਇਹੋ ਫੋਰਸਿਥ ਕਹਿੰਦਾ ਹੈ ਕਿ — ਦਹਿਸ਼ਤ ਵਾਲਾ ਕੰਮ ਤੋਪਾਂ ਤੋਂ ਬਿਨਾਂ ਵੀ ਹੋਸਕਦਾ ਸੀ। ਇਕ ਆਖਰੀ ਗਲ, ਜਿਸਤੇ ਦੋਵੇਂ ਜਣੇ ਸਹਿਮਤ ਹਨ, ਇਹ ਹੈ ਕਿ ਕੂਕਿਆਂ ਤੋਂ ਅਜੇ ਫਿਰ ਹਮਲੇ ਦਾ ਖਤਰਾ ਸੀ ਕਿਉਂ ਕਿ ਕੂਕਿਆਂ ਦੇ ਜਥੇ ਕੋਟਲੇ ਦੇ ਨੇੜੇ ਫਿਰਦੇ ਸਨ। ਮਲੇਰਕੋਟਲੇ ਕੇਵਲ ਉਹ ਕੂਕੇ ਆਏ ਜੋ ਭੈਣੀ ਸਾਹਿਬੋਂ ਚਲੇ ਸਨ ਕੂਕਿਆਂ ਦੇ ਕੋਟਲੇ ਦੇ ਇਲਾਕੇ ਵਿਚ ਫਿਰਨ ਦੀਆਂ ਖਬਰਾਂ ਇਸਤਰਾਂ ਬਣਾਈਆਂ ਗਈਆਂ ਹਨ ਕਿ ਇਹਨਾਂ ਦੋਨਾਂ ਦੀਆਂ ਗਲਾਂ ਸਚੀਆਂ ਸਿਧ ਹੋ ਸਕਣ। ਖਵਾਜੇ ਦੇ ਗਵਾਹ ਡਡੂ ਵਾਂਗ ਇਨਾਂਦੇ ਗਵਾਹ ਸਰਕਾਰੀ ਝੋਲੀਚੁਕ ਜਾਂਨੌਕਰ ਹਨ। ਕਿਤੇ ਲੰਬੜਦਾਰਾਂ ਦੇ ਨਾਵਾਂ ਦਾ ਜ਼ਿਕਰ ਹੈ ਤੇ ਕਿਤੇ ਫੋਰਸਿਥ ਦੇ ਕਿਸੇ ਅਪਣੇ ਕਲਰਕ ਦਾ। ਇਕ ਮੈਕਨਬ ਨੇ ਵੀ ਅਜਿਹਾ ਗਵਾਹ ਮਲੌਦ ਤੋਂ ਲੱਭਾ ਪੂਰਨ ਨਾਥ ਜਿਸਦਾ ਜ਼ਿਕਰ ਉਸਨੇ ੧ ਫਰਵਰੀ ਨੂੰ ਪੰਜਾਬ ਸਰਕਾਰ ਦੇ ਸਕਤਰ ਦੇ ਨਾਂ ਲਿਖੀ ਚਿਠੀ ਵਿਚ ਕੀਤਾ ਸੀ। ਇਹ ਪੂਰਨ ਨਾਥ ਵੀ ਇੰਨਾਂ ਹੀ ਕਹਿੰਦਾ ਹੈ ਕਿ ਹਮਲੇ ਪਿਛੋਂ ਕੂਕੇ ਕੋਟਲੇ ਵਲ ਨੂੰ ਜਾ ਰਹੇ ਸਨ ਪਰ ਇਹ ਨਹੀਂ ਪਤਾ ਕਿ ਸਨ ਕਿੰਨੇ ? ਇਲਾਕੇ ਦੇ ਲੰਬੜ ਸਿਰਫ ੧੦-੧੫ ਕੂਕਿਆਂ ਦਾ ਜ਼ਿਕਰ ਕਰਦੇ ਹਨ। ਕਾਵਨ ਆਪ ਹੀ ੧੯ ਜਨਵਰੀ ਨੂੰ ਲਿਖਦਾ ਹੈ ਕਿ ਕੂਕਿਆਂ ਦੇ ਕੋਟਲੇ ਵਲ ਆਉਣ ਦੀਆਂ ਸੂਹਾਂ ਮਿਲੀਆਂ ਪਰ ਜਦੋਂ ਉਹਨੇ ਇਕ ਰਸਾਲਾ ਇਲਾਕੇ ਵਿਚ ਕੂਕੇ ਲਭਣ ਲਈ ਭੇਜਿਆ ਤਾਂ ਉਹਖਾਲੀ ਮੁੜ ਆਇਆ ਸੀ। ਦੀਵਾਨੀ ਵਿਭਾਗ ਵਲੋਂ ਇਨਾਂ, ਘਟਨਾਵਾਂ ਦੇ ਸੰਖੇਪ ਵੇਰਵੇ ਵਿਚ ਦਰਜ ਹੈ ਕਿ ਕਿਸੇ ਕੂਕੇ ਦੇ ਮਲੇਰ ਕੋਟਲੇ ਦੇ ਨੇੜੇ ਤੇੜੇ ਹੋਣ ਦੀ ਨਾ ਕੋਈ ਸਿਧੀ ਉਗਾਹੀ ਹੈ ਤੇ ਨਾਂ ਹੀ ੧੮ ਜਨਵਰੀ ਪਿਛੋਂ ਕੋਈ ਕੂਕਾ, ਇਥੋਂ ਤਕ ਕਿ ਭਗੌੜਾ ਵੀ, ਦੇਖਿਆ ਗਿਆ ਸੀ।

ਕੂਕਿਆਂ ਵਲੋਂ ਅੰਗ੍ਰੇਜ਼ਾਂ ਵਿਰੁਧ ਕੀਤੀਗਈ ਇਹ ਬਗਾਵਤ ਫਰੈਂਡ ਆਫ ਇੰਡੀਆ ਅਨੁਸਾਰ ਹੈਰ ਹਿਲਾਊ ਸੀ। ਪਰ ਕਾਵਨ ਆਪਣੀ ਕੀਤੀ ਗਲ ਨੂੰ ਸਹੀ ਰਖਣ ਲਈ ਕਿ ਕੂਕੇ ਕੁਝ ਕਰ ਸਕਣ ਲਈ ਸਮਰਥ ਨਹੀਂ ਸਨ ਇਸਨੂੰ ਇਕ ਮਾਮੂਲੀ ਬਗਾਵਤ ਸਮਝਦਾ ਸੀ। ਪਰ ਜਦੋਂ ਕੁਝ ਦਿਨ ਪਿਛੋਂ ਉਸ ਵਿਰੁਧ ਚਰਚਾ ਸ਼ੁਰੂ ਹੋ ਗਈ। ਤੇ ਉਸ ਨੂੰ ਪੁਛਿਆ ਜਾਣ ਲਗਾ ਕਿ ਜੇ ਬਗਾਵਤ ਮਾਮੂਲੀ ਸੀ ਤੇ ਦਬਾਈ ਵੀ ਜਾ ਚੁਕੀ ਤਾਂ ਉਸ ਨੇ ਤੋਪਾਂ ਕਿਉਂ ਵਰਤੀਆਂ ? ਕਾਵਨ ਦੀ ਖਾਨੇ ਵਿਚ ਪਈ। ਉਸ ੧੭ ਫਰਵਰੀ ਨੂੰ ਫੋਰਸਿਥ ਨੂੰ ਇਕ ਚਿਠੀ ਲਿਖਕੇ ਬਿਆਨ ਬਦਲਣ ਦੀ ਆਗਿਆ ਮੰਗੀ। ਨਵੇਂ ਬਿਆਨਾਂ ਵਿਚ ਉਹ ਕਹਿੰਦਾ ਹੈ ਬਗਾਵਤ ਵੀ ਤਾਕਤਵਰ ਸੀ ਤੇ ਅਜੇ ਖਤਰਾ ਵੀ ਕਾਇਮ ਸੀ। ਨਾਲੇ ਜਿਨ੍ਹਾਂ ਕੂਕਿਆਂ ਬਾਰੇ ਪਹਿਲਾਂ ਕਿਹਾ ਸੀ ਕਿ ਉਹਨਿਰਉਤਸ਼ਾਹਹੋਚੁਕੇ ਸਨਮੈਨੂੰਲਿਖਣਾ ਚਾਹੀਦਾ ਸੀ ਕਿ ਉਹ ਨਿਰਉਤਸ਼ਾਹਿਤ ਸਿਰਫ ਇਸ ਕਰਕੇ ਸਨਕਿ ਉਨਾਂਨੂੰ ਸੋਚੀ ਹੋਈ ਮਦਦ ਪਿਛੋਂਨਹੀਂ ਸੀ ਪੁਜ ਸਕੀ। ਲੈਫਟੀਨੈਂਟ ਗਵਰਨਰ ਵੀ ਵਾਇਸ ਰਾਇ ਨੂੰ ੧੯ ਜਨਵਰੀ ਦੀ ਤਾਰ ਵਿਚ ਇਸ ਨੂੰ ਅਸਾਧ ਸਾਜਸ਼ ਕਹਿੰਦਾ ਹੈ। ਕਰਨਲ ਹਚਿੰਨਸਨ ਮੀਤ ਸਕਤਰ ਪੰਜਾਬ ਸਰਕਾਰ, ਹਿੰਦ ਦੇ ਸਕਤਰ ਨੂੰ ੧੫ ਮਾਰਚਨੂੰ ਲਿਖਦਾ ਹੋਇਆ ਮੰਨਦਾ ਹੈ ਕਿ ਕੂਕਿਆਂ ਦਾ ਮੰਤਵ ਬਰਤਾਨਵੀ ਰਾਜ ਦਾ ਤਖਤਾ ਉਲਟਾਕੇ ਸਿਖ ਰਾਜ ਕਾਇਮ ਕਰਨ ਦਾ ਸੀ।

ਪਰ ਸਚ ਮੁਚ ਹੀ ਇਹ ਬਗਾਵਤ ਵੀ ਬੁਝ ਚੁਕੀ ਸੀ ? ਨਹੀਂ ਪਹਿਲਾਂ ਬਹਾਦਰੀ ਦਾ ਨਾਮਣਾ ਖਟਣ ਦੇ ਲਾਲਚ ਵਿਚ ਕਾਵਨ ਇਹ ਗਲ ਕਹਿ ਬੈਠਾ ਸੀ। ਉਹਨੇ ੧੭ ਫਰਵਰੀ ਨੂੰ ਫੋਰਸਿਥ ਨੂੰ ਲਿਖਿਆ ਸੀ ਕਿ ਬਗਾਵਤ ਦਬਾਈ ਜਾ ਚੁਕੀ ਹੈ ਤੇ ਇਹ ਸਫਲਤਾ ਪਟਿਆਲਾ ਨਾਭਾ ਤੇ ਜੀਂਦ ਦੀ ਮਦਦ ਨਾਲ ਪ੍ਰਾਪਤ ਹੋਈ ਹੈ। ਅਗੋਂ ਫੋਰਸਿਥ ੨੨ ਜਨਵਰੀ ਦੀ ਚਿਠੀ ਵਿਚ ਪੰਜਾਬ ਸਰਕਾਰ ਦੇ ਸਕੱਤਰ ਨੂੰ ਵੀ ਲਿਖਦਾ ਹੈ ਕਿ ਬਗਾਵਤ ਜੰਮਣ ਤੇ ਦਬਾ ਦਿਤੀ ਗਈ ਸੀ ਪਰ ਦੂਜੇ ਪਾਸੇ ਜਦੋਂ ਕਾਵਨ ਨੂੰ ਪਹਿਲੀ ਮਾਰੀ ਹੋਈ ਸ਼ੇਖੀ ਮਹਿੰਗੀ ਪੈਣ ਦੀ ਸੰਭਾਵਨਾ ਪੈਦਾ ਹੋਈ ਤਾਂ ਸਚ ਮੂਹੋਂ ਨਿਕਲਣੇ

ਨਾ ਹਹਿ ਸਰਿਆ। ਪਿਛੋ ੩੧ ਜਨਵਰੀ ਨੂੰ ਫੇਰ ਮਥ ਨੂੰ ਲਿਖਿਆ 'ਸਪ ਅਜੇ ਮਰਿਆ ਨਹੀਂ-ਜਖਮੀ ਹੀ ਹੋਇਆ ਹੈ। ਭਾਵੇਂ ਦੂਜੀ ਬਗਾਵਤ ਹੋਣ ਤੋਂ ਪਹਿਲਾਂ ਮਹੀਨੇ ਜਾਂ ਕੁਝ ਸਾਲ ਲਗ ਜਾਣ ਭਾਵ - ਹੁਣ ਸੰਭਾਵਨਾਂ ਇਕ ਹੋਰ ਬਗਾਵਤ ਦੀ ਵੀ ਪੈਦਾ ਹੋ ਗਈ ਹੈ।

ਗੁਰੂ ਰਾਮ ਸਿੰਘ ਤੇ ਉਨਾਂ ਦੇ ਦਸ ਸੂਬਿਆਂ ਨੂੰ ਜਲਾਵਤਨ ਕਰਕੇ ਅਲਾਹਾਬਾਦ ਭੇਜਿਆ ਗਿਆ। ਕੁਝ ਅਫਸਰਾਂ ਦਾ ਖਿਆਲ ਸੀ ਕਿ ਇਨ੍ਹਾਂ ਵਿਰੁਧ ਬਗਾਵਤ ਦਾ ਮੁਕੱਦਮਾਂ ਚਲਾਇਆ ਜਾਵੇ ਤੇ ਬਾਕੀ ਦੇ ਇਸਦੇ ਵਿਰੁਧ ਸਨ। ਹਿੰਦ ਸਰਕਾਰ ਦੇ ਸਕਤਰ ਨੇ ਪੰਜਾਬ ਸਰਕਾਰ ਦੇ ਸਕੱਤਰ ਨੂੰ ਅਪਣੀ ੧੩ ਮਾਰਚ ਦੀ ਚਿਠੀ ਚ ਲਿਖਿਆ ਕਿ ਗੁਰੂ ਰਾਮ ਸਿੰਘ ਨੂੰ ਕੈਦ ਰਖਣ ਲਈ ਕਾਫੀ ਕਾਗਜ ਸਰਕਾਰ ਕੋਲ ਹਨ। ਪਰ ਪੰਜਾਬ ਸਰਕਾਰ ਦੀ ਰਾਇ ਵਿਚ ਗੁਰੂ ਰਾਮ ਸਿੰਘ ਵਿਰੁਧ ਵਿਸ਼ੇਸ਼ ਕਰਕੇ ਮੁਕਦਮਾ ਚਲਾਉਣ ਲਈ ਕੋਈ ਉਗਾਹੀ ਨਹੀਂ। ਜੇ ਇਸ ਤਰਾਂ ਦੀ ਸਥਿਤੀ ਨਾ ਹੁੰਦੀ ਤਾਂ ਅੰਮ੍ਰਿਤਸਰ ਤੇ ਰਾਇ ਕੋਟ ਦੀਆਂ ਘਟਨਾਵਾਂ ਵਿਚ ਹੀ ਸਰਕਾਰ ਨੇ ਘਟ ਨਹੀਂ ਸੀ ਕਰਨੀ। ਇਸ ਗਲ ਦਾ ਪੂਰ-ਣਾਵਾ ਪੰਜਾਬ ਸਰਕਾਰ ਦੇ ਸਕਤਰ ਨੇ ਹਿੰਦ ਸਰ-ਕਾਰ ਦੇ ਸਕੱਤਰ ਨੂੰ ਲਿਖੀ ੭ ਫਰਵਰੀ ਦੀ ਚਿਠੀ ਵਿਚ ਕਰਦਿਆਂ ਕਿਹਾ ਸੀ,ਇਨ੍ਹਾਂ ਮੁਕਦਮਿਆ ਦੀਆਂ ਉਗਾਹੀਆਂ ਲੈਫਟੀਨੈਂਟ ਗਵਰਨਰ ਨੇ ਬੜੇ ਗਹੁ ਨਾਲ ਵਿਚਾਰੀਆਂ ਹਨ ਤੇ ਇਨ੍ਹਾਂ ਵਿਚ ਉਨ੍ਹਾਂ ਦਾ ਗਾਂਢਾ ਸਾਂਡਾ ਹੋਣ ਦੇ ਨਾਤੇ ਉਹ (ਗੁਰੂ ਰਾਮ ਸਿੰਘ ਵਿਰੁਧ ਮੁਕਦਮਾ ਚਲਾਉਣਾ ਯੋਗ ਨਹੀਂ ਸਮਝਦੇ ਭਾਵੇਂ ਇਹ ਸਪਸ਼ਟ ਹੈ ਕਿ (ਗੁਰੂ ਰਾਮ ਸਿੰਘ ਦੇ ਸਿਖਾਂ ਨੇ ਰਊ ਬਬ ਰੋਕਣ ਲਈ ਅਪਣੇ ਧਾਰਮਿਕ ਆਗੂ ਦੀ ਜਾਣਕਾਰੀ ਤੇ ਪ੍ਰਵਾ-ਨਗੀ ਤੋਂ ਬਿਨਾ ਇਹ ਅਪ੍ਰਾਧ ਨਹੀਂ ਕੀਤੇ ਹੋਣਗੇ ਮਲੋਦ ਦੇ ਮੁਕਦਮੇ ਵਿਚ ਵੀ ਗੁਰੂ ਰਾਮ ਸਿੰਘ ਨੂੰ ਸ਼ਾਮਲ ਕਰਨ ਲਈ ਇਹ ਅਫਸਰ ਬੜੇ ਉਤਸੁਕ ਸਨ ਪਰ ਪੇਸ਼ ਨਹੀਂ ਗਈ। ਇਸਤੋਂ ਕੁਝ ਪਹਿਲਾਂ ਵੀ ਗੁਰੂ ਰਾਮ ਸਿੰਘ ਤੇ ਮੁਕਦਮਾਂ ਚਲਾਉਣ ਬਾਰੇ ਵਿਚਾਰਕੀਤੀ ਗਈ ਸੀ ਪਰ ਅਜਿਹਾ ਕੋਈ ਗਵਾਹ ਤਿਆਰ ਨਹੀਂ ਸੀ ਜੋ ਗੁਰੂ ਰਾਮ ਸਿੰਘ ਜੀ ਵਿਰੁਧ ਕਚਹਿਰੀ ਵਿਚ ਜਾਕੇ ਦੋਸ਼ ਸਾਬਤ ਕਰ ਸਕੇ।

ਮਲੇਰ ਕੋਟਲੇ ਦਾ ਸਾਕਾ ਹੋਣ ਪਿਛੋਂ ਲੈਫ-ਟੀਨੈਂਟ ਗਵਰਨਰ ਨੇ ਪੰਜਾਬ ਦੇ ਮੁਖ ਇਲਾਕਿਆਂ ਦਾ ਦੌਰਾ ਕੀਤਾ। ਕੁਝ ਥਾਵਾਂ ਤੇ ਚਾਪਲੂਸਾਂ ਨੇ ਕਾਵਨ ਤੇ ਫੋਰਸਿਥ ਵਲੋਂ ਅਪਣਾਏ ਗਏ ਢੰਗਾਂ ਦੀ ਪ੍ਰਸੰਸਾ ਕੀਤੀ ਤੇ ਸਰਕਾਰ ਨੂੰ ਵਿਸ਼ਵਾਸ ਦੁਆ-ਇਆ ਕਿ ਉਹ ਕੂਕਿਆਂ ਦੇ ਸਖਤ ਵਿਰੁਧ ਹੋਣ ਕਾਰਨ ਸਰਕਾਰ ਦੇ ਪੂਰੇ ਵਫਾਦਾਰ ਹਨ। ਇਸਦਾ ਜਿਕਰ ਪੰਜਾਬ ਸਰਕਾਰ ਵਲੋਂ ਗ੍ਰਹਿ ਵਿਭਾਗ ਦੇ ਸਕੱਤਰ ਨੂੰ ਕਲਕੱਤੇ ਭੇਜੀਗਈ ੨੨ ਮਾਰਚਦੀਤਾਰ ਵਿਚ ਕੀਤਾ ਗਿਆ। ਇਸ ਤੋਂ ਪਿਛੋਂ ੨੯ਫਰਵਰੀ ਨੂੰ ਗਵਰਨਰ ਨੇ ਅਪਣੀ ਕਾਰਵਾਈ ਵਿਚ ਵੀ ਲਿਖਿਆ ਸੀ ਕਿ ਕੂਕਿਆਂ ਨੂੰ ਤੋਪਾਂ ਨਾਲ ਉਡਾਏ ਜਾਣ, ਗੁਰੂ ਰਾਮ ਸਿੰਘ ਤੇ ਉਨਾਂ ਦੇ ਸੂਬਿਆਂ ਨੂੰ ਜਲਾਵਤਨ ਕਰ ਦੇਣ ਨਾਲ ਸਬ ਲੋਕ ਸੁਖ ਦਾ ਸਾਹ ਲੈਣ ਲਗੇ ਹਨ। ਪਰ ਦੂਜੇ ਪਾਸੇ ਸਰਕਾਰ ਦਾ ਇਕ ਵਿਚਾਰ ਵੀ ਪਕ ਪ੍ਰਗਟ ਹੁੰਦਾ ਹੈ ਕਿ ਆਮ ਲੋਕਾਂ ਦੀਆਂ ਭਾਵਨਾਵਾਂ ਕੂਕਿਆਂ ਦੇ ਨਾਲ ਹੀ ਸਨ। ਪੰਜਾਬ ਸਰਕਾਰ ਦਾ ਸਕਤਰ ਲੇਪਲ ਗਰਿਫਨ ਅਪਣੀ ੨੨ ਜਨਵਰੀ ਦੀ ਚਿਠੀ ਵਿਚ ਹਿੰਦ ਸਰ-ਕਾਰ ਦੇ ਸਕਤਰ ਕੇਲੀ ਨੂੰ ਲਿਖਦਾ ਹੈ, ਇਸ ਪੰਥ ਦੇ ਇਸ ਰੂਪ ਤੋਂ,ਜਿਹੜਾ ਹੁਣ ਇਹਨੇ ਧਾਰਨ ਕਰ ਲਿਆ ਹੈ ਖਤਰਾ ਇਸ ਗਲ ਦਾ ਹੈ ਕਿ ਮੰਨੇ ਹੋਏ ਕੂਕਿਆਂ ਦੇ ਘੇਰੇ ਤੋਂ ਬਾਹਰ, ਦੇਸੀ ਕੌਮਾਂ ਵਿਚ ਵੀ ਇਸਦਾ ਪ੍ਰਭਾਵ ਵਡੇ ਪੈਮਾਨੇ ਤੇ ਹੈ। ਗਊ ਹਤਿਆ ਦੇ ਵਿਰੋਧੀ ਪ੍ਰਚਾਰ ਨ ਭਾਂਵੇਂ ਰਾਇਕੋਟ ਤੇ ਅੰਮ੍ਰਿਤਸਰ ਵਿਚ ਕਿਨੇਂ ਵੀ ਅਸਰ ਦਾਇਕ ਢੰਗ, ਅਪਣਾਏ ਗਏ ਸਨ,ਚੰਗੇ ਸਰਦੇ ਪੁਜਦੇ ਹਿੰਦੂਆਂ ਨੂੰ ਕਿਸੇ ਹਦ ਤਕ ਨਾਲ ਰਲਾਇਆ ਹੈ। ਜਦ ਕਿ ਸਿਖ ਰਾਜ ਦੇ ਪੁਨਰਸਥਾਪਤ ਦੀ ਭਵਿਖ ਬਾਣੀ ਨੇ ਉਨ੍ਹਾਂ ਸਭ ਸਿਖਾਂ ਦੀਆਂ ਹਮਦਰਦੀਆਂ ਇਨਾਂ

'ਕੂਕਿਆਂ' ਦਾ 'ਪ੍ਰੇਮ ਗਰਨ ਛਪਾਈ ਦੀ ਪ.ਫ. —੧੦'

ਨਾਲ ਜੋੜ ਦਿਤੀਆਂ ਹਨ ਜੋ ਅਜੇ ਅਪਣੀਆਂ ਰਵਾਇਤਾਂ ਨੂੰ ਨਹੀਂ ਭੁਲੇ,ਇਸ ਗਲ ਦੀ ਬੇਸ਼ਕ ਸਾਡੇ ਕੋਲ ਅਜੇ ਕੋਈ ਉਗਾਹੀ ਨਹੀਂ ਕਿ ਆਮ ਸਿੱਖਾਂ ਤੇ ਕੂਕਿਆਂ ਵਿਚਕਾਰ ਸਾਂਝ ਪੈਦਾ ਹੋਈ ਹੋਵੇ ਪਰ ਇਸ ਗਲ ਦੀ ਉਗਾਹੀ ਮੌਜੂਦ ਹੈ ਕਿ ਦੋਨਾਂ ਪੰਥਾਂ ਵਿਚ ਵਿਰੋਧ ਪਹਿਲਾਂ ਨਾਲੋਂ ਬਹੁਤ ਘਟ ਗਿਆ ਹੈ। ਫਿਰ ਕਾਵਨ ਵੀ ੧੭ ਫਰਵਰੀ ਦੀ ਚਿਠੀ ਵਿਚ ਫੋਰਸਿਥ ਨੂੰ ਅਜਿਹੀ ਗਲ ਹੀ ਕਹਿੰਦਾ ਹੋਇਆ ਲਿਖਦਾ ਹੈ "ਗਊ ਘਾਤਕਾਂ ਲਈ ਮੌਤ" ਦੇ ਨਾਅਰੇ ਨੇ ਸਾਰੀਆਂ ਸ਼੍ਰੇਣੀਆਂ ਦੇ ਹਿੰਦੂਆਂ ਦੀਆਂ ਹਮਦਰਦੀਆਂ (ਕੂਕਿਆਂ) ਉਨ੍ਹਾਂ ਦੇ ਪਖ ਵਿਚ ਕਰ ਦਿਤੀਆਂ ਤੇ ਰਾਇਕੋਟ ਦੇ ਬੁਚੜ ਬਧ ਤੋਂ ਪਿਛੋਂ ਕੌਮ ਦੀਆਂ ਸਾਰੀਆਂ ਸ਼੍ਰੇਣੀਆਂ ਵਿਚ ਡਰ ਤੇ ਸਹਿਮ ਪਿਆ ਹੋਇਆ ਸੀ।

ਲੈਫਟੀਨੈਂਟ ਗਵਰਨਰ ਨੇ ਭਾਵੇਂ ਬਿਲ ਕੁਲ ਸਿਧੇ ਤੇ ਸਪਸ਼ਟ ਸ਼ਬਦਾਂ ਵਿਚ ਕਾਵਨ ਦੀ ਪ੍ਰਸੰਸਾ ਤੇ ਪ੍ਰੋੜਤਾ ਬਹੁਤ ਘਟ ਕੀਤੀਹੈ ਪਰ ਅਸਿਧੇ ਢੰਗ ਨਾਲ ਉਹ ਸਾਰੇ ਦਾ ਸਾਰਾ ਕਾਵਨ ਦੇ ਹੱਕ ਵਿਚ ਸੀ। ਇਸ ਲਈ ਸਰਕਾਰ ਦੀ ਸਿਫਾਰਸ਼ ਤੇ ਕਾਵਨ ਨੂੰ ੩੦੦) ਰੁਪੈ ਮਾਹਵਾਰ ਦੀ ਪੈਨਸ਼ਨ ਦਿਤੀ ਗਈ ਜਿਸਦੀ ਪਰਵਾਨਗੀ ਇੰਡੀਆ ਆਫਸ ਲੰਡਨ ਤੋਂ ੧੯ ਜੁਲਾਈ ਦੀ ਚਿਠੀ ਵਿਚ, ਹਿੰਦ ਬਾਰੇ ਰਾਜ ਸਕਤਰ ਨੇ ਦੇ ਦਿਤੀ ਸੀ। ਪਰ ਭਾਰਤ ਵਿਚ ਅੰਗਰੇਜ ਹਾਕਮ ਦੋ ਤਰਾਂ ਨਾਲ ਨੌਕਰੀ ਤੇ ਲਗਦੇ ਸਨ। ਇਕ ਉਹ ਸਨ ਜੋ ਹਿੰਦ ਵਿਚ ਨੌਕਰ ਹੋਣਵਾਲਿਆਂਲਈ ਲੰਡਨ ਜਾਂਹਿੰਦ ਵਿਚ ਹੀਕਾਇਮ ਕੀਤੇ ਸਕੂਲਾਂ ਕਾਲਜਾਂ ਜਾਂ ਵਿਸ਼ੇਸ਼ ਸੰਸਥਾਵਾਂ ਵਿਚੋਂ ਪੜਕੇ ਪਾਸ ਹੋਣ ਪਿਛੋਂ ਨੌਕਰ ਭਰਤੀ ਹੁੰਦੇ ਸਨ ਤੇ ਉਨਾਂ ਨੂੰ ਨੌਕਰੀ ਆਮ ਕਰਕੇ ਇੰਡੀਆ ਆਫਸ ਲੰਡਨ ਤੋਂ ਦਿਤੀ ਜਾਂਦੀ ਸੀ ਪਰ ਇਕ ਉਹ ਹੁੰਦੇ ਸਨ ਜੋ ਉਪਰੋਕਤ ਕਿਸਮ ਦੇ ਕਿਸੇ ਸਕੂਲ ਜਾਂ ਸੰਸਥਾ ਵਿਚ ਜਾਣ ਤੋਂ ਬਿਨਾਂ ਹਿੰਦ ਵਿਚ ਹੀ ਸਿਧੇ ਭਰਤੀ ਕੀਤੇ ਜਾਂਦੇ ਸਨ ਜਾਂ ਹਿੰਦ ਸਰਕਾਰ ਵਲੋਂ ਨੌਕਰ ਰਖ ਲਏ ਜਾਂਦੇ ਸਨ। ਕਾਵਨ ਵੀ ਇਸ ਮਗਰਲੀ ਸ਼੍ਰੇਣੀ ਦੇ ਨੌਕਰਾਂ ਵਿਚੋਂ ਸੀ ਕਿਉਂਕਿ ਉਸਨੇ ਉਪਰੋਕਤ ਕਿਸਮ ਦੀ ਕਿਸੇ ਸੰਸਥਾ ਵਿਚ ਕਦੇ ਪੈਰ ਨਹੀਂ ਸੀ ਪਾਇਆ। ਇਸ ਕਿਸਮ ਦੇ ਅਫਸਰਾਂ ਨੂੰ ਪੈਨਸ਼ਨ ਦੇਣ ਦਾ ਕਾਨੂੰਨ,੧੮੭੨ ਦੀ ਫਰਵਰੀ ਵਿਚ ਗਵਰਨਰ ਜਨਰਲ ਨੇ, ਬੰਦ ਕਰਦਿਆਂ ਐਲਾਨ ਕੀਤਾ ਸੀ,ਗਵਰਨਰ ਜਨਰਲ ਨੇ ਸਥਾਨਕ ਸਰਕਾਰਾਂ ਨੂੰ ਇਹ ਯਾਦ ਕਰਾਉਣਾਂ ਜਰੂਰੀ ਸਮਝਿਆ ਹੈ ਕਿ ਹਿੰਦ ਵਿਚ ਸਿਧੇ ਭਰਤੀ ਹੋਏ ਨੌਕਰਾਂ ਦੀ ਪੈਨਸ਼ਨ ਨਿਯਮਾਂ ਅਧੀਨ ਕਿਸੇ ਅਜਿਹੇ ਅਫਸਰ ਨੂੰਪੈਨਸ਼ਨਜਾਂਉਪਦਾਨਆਦਿਨਹੀਂਦਿਤਾ ਜਾਸਕਦਾ ਜੋ ਦੁਰਵਿਵਹਾਰ ਜਾਂ ਅਯੋਗਤਾ ਕਾਰਨ ਨੌਕਰੀ ਤੋਂ ਹਟਾਇਆ ਗਿਆ ਹੋਵੇ,ਤੇ ਕਾਵਨ ਵੀ ਦੁਰਵਿਵਹਾਰ ਕਾਰਨ ਹੀ ਨੌਕਰੀ ਤੋਂ ਹਟਾਇਆ ਗਿਆ ਸੀ। ਇਹ ਉਪਰੋਕਤ ਐਲਾਨ ਫਰਵਰੀ ਵਿਚ ਛਪਦਾ ਹੈ ਪਰ ਕਾਵਨ ਦੀ ਪੈਨਸ਼ਨ ਵਾਸਤੇ ਇਹੋ ਗਵਰਨਰ ਜਨਰਲ ਮਈ ਵਿਚ ਸਿਫਾਰਸ਼ੀ ਹੈ।

ਅੰਮ੍ਰਿਤਸਰ ਦਾ ਡਿਪਟੀ ੨੭ ਜੁਲਾਈ ੧੮੭੨ ਦੀ ਚਿਠੀ ਵਿਚ ਅੰਮ੍ਰਿਤਸਰ ਦੇ ਕਮਿਸ਼ਨਰ ਤੇ ਸੁਪਰਟੈਂਡੈਂਟ ਨੂੰ ਕਹਿੰਦਾ ਹੈ ਕਿ ਰਾਜਾ ਸਾਹਿਬ ਦਿਆਲ ਨੇਂ ਮੈਨੂੰ ਅਜ ਸਵੇਰੇ ਹੀ ਦਸਿਆ ਹੈ ਕਿ ਕੂਕੇ ਹੁਣ ਸੁਸਤ ਪੈ ਗਏ ਹਨ। ਤੇ ਮੇਰੀ ਸਰਕਾਰੀ ਤੇ ਗੈਰ ਸਰਕਾਰੀ ਜਾਣਕਾਰੀ ਵੀ ਇਹੋ ਹੀ ਹੈ। ਪਰ ਪੁਲਸ ਕਪਤਾਨ ਜਲੰਧਰ ਅਨੁਸਾਰ ਕੂਕਿਆਂ ਦੀਆਂ ਹਰਕਤਾਂ ਅਨੰਦ ਕਾਰਜਾਂ ਦੇ ਬਹਾਨੇ ਜਿਉਂ ਦੀਆਂ ਤਿਉਂ ਚਾਲੂ ਹਨ। ਫਿਰ ਪੰਜਾਬ ਸਰਕਾਰ ਦਾ ਸਕੱਤਰ ਸਰਲੇਪਿਲ ਗਰਿਫਨ ਅਪਣੀ ੫ ਅਗਸਤ ਦੀ ਚਿਠੀ ਵਿਚ ਹਿੰਦ ਸਰਕਾਰ ਦੇ ਕੈਂਮ ਮੁਕਾਮ ਸਕਤਰ ਡੈਂਪੀਆਰ ਨੂੰ ਕਹਿੰਦਾ ਹੈ "ਕੁਛ ਸਮਾਂ ਪਹਿਲਾਂ ਇਹ ਇਤਲਾਹ ਦਿਤੀ ਗਈ ਸੀ ਕਿ ਗੁਰਦਾਸ ਪੁਰ ਦੇ ਜਿਲੇ ਵਿਚ ਸੌ ਕੂਕੇ ਦਾ ਇਕਠ ਹੋਇਆ ਹੈ ਇਸ ਖਬਰ ਨੂੰ ਤਾਂ ਗਰਿਫਨ ਨੇ ਗਲਤ ਆਖ ਦਿਤਾ। ਪਰ ਫਿਰ ਇਹੋ ਸਕੱਤਰ ੨੮ ਅਗਸਤ ਦੀ ਚਿਠੀ ਵਿਚ ਇੰਨਸਪੈਕਟਰ ਜਨਰਲ ਪੁਲਸ ਨੂੰ ਦਸਦਾ ਹੈ ਕਿ ਮਹਾਰਾਜਾ ਪਟਿਆਲਾ

ਵਲੋਂ ਮਿਲੀ ਇਤਲਾਹ ਅਨੁਸਾਰ ਚਕ ਲਾਂਕੀ ਖੁਰਦ ਵਿਚ ੨੫ ਕੂਕਿਆਂ ਦਾ ਇਕਠ ਹੋਇਆ ਜਿਸ ਵਿਚ ਫਿਰੋਜਪੁਰ ਸਰਸਾਤੇ ਲੁਧਿਆਣੇ ਵਰਗੇ ਦੂਰ ਨੇੜੇ ਦੇ ਵਿਚੋਂ ਇਲਾਕੇ ਸਿੰਘਾਂ ਨੇ ਭਾਗ ਲਿਆ ਮਿੰਟ ਗੁਮਰੀ ਜਿਲੇ ਵਿਚ ਵੀਇਕਤਰਤਾਵਾਂ ਦੀ ਖਬਰ ਇਸੇ ਚਿਠੀ ਵਿਚ ਦਿੰਦਾ ਹੈ ।ਲੁਧਿਆਣੇ ਦੇ ਡਿਪਟੀ ਕਮਿਸ਼ਨਰ ਨੇ ਤਾਂ ੨੫ ਜਾਂ ਇਸ ਤੋਂ ਵਧ ਸਿਖਾਂ ਦੀਆਂ ਇਕਤ੍ਰਤਾਵਾਂ ਦਾ ਆਮ ਹੋਣਾਂ ਦਸਿਆਹੈ।

ਕੂਕਿਆਂ ਵਲੋਂ ਦੁਬਾਰਾ ਬਗਾਵਤ ਹੋਣ ਦੀਆਂ ਇਤਲਾਹਾਂ ਮਾਰਚ ਅਪਰੈਲ ਵਿਚ ਵੀ ਆਉਂਦੀਆਂ ਰਹੀਆਂ ਸਨ । ਪੰਜਾਬ ਸਰਕਾਰ ਦੇ ਸਕੱਤਰ ਨੇ ਹਿੰਦ ਸਰਕਾਰ ਦੇ ਵਿਦੇਸ਼ ਵਿਭਾਗ ਨੂੰ ੨ ਅਪਰੈਲ ਨੂੰ ਦਸਿਆ ਸੀ ਕਿ ਸੂਹੀਏ ਪੁਲਿਸ ਇਤਲਾਹਾਂ ਤੇ ਅਫਸਰਾਂ ਦੀਆਂ ਇਤਲਾਹਾਂ ਤੋਂ ਜੋ ਲਹੌਰ ਅੰਮ੍ਰਿਤਸਰ ਜਲੰਧਰ ਅੰਬਾਲੇ ਦੇ ਇਲਾਕੇ ਵਿਚ ਹਨ। ਪਤਾ ਲਗਦਾ ਹੈ ਕਿ ਕੂਕੇ ਸਰਕਾਰ ਵਿਰੁਧ ਬਗਾਵਤ ਦੀਆਂ ਤਿਆਰੀਆਂ ਕਰ ਰਹੇ ਹਨ । ਸਮੇ ਦਾ ਅਜੇ ਕੋਈ ਪਤਾ ਨਹੀ ਕਈ ਹੋਲੀ ਤੇ ਕਹਿੰਦੇ ਹਨ ਤੇ ਕਈ ਵੈਸਾਖੀ ਤੇ ਥਾਵਾਂ ਬਾਰੇ ਵੀ ਪੂਰੀ ਖਬਰ ਨਹੀਂ ਕਿ ਬਗਾਵਤ ਸ਼ੁਰੂ ਕਿਥੋਂ ਹੋਇਗੀ ਕਦੇ ਸਿਆਲ ਕੋਟ ਤੇ ਗੁਜਰਾਂ ਵਾਲੇ ਦਾ ਨਾਂ ਸੁਣੀਦਾ ਹੈ ਤੇ ਕਦੇ ਅੰਬਾਲੇ ਦੇ ਹਲਕੇ ਦਾਂ।

ਇਨ੍ਹਾਂ ਪ੍ਰਸਪਰ ਵਿਰੋਧ ਭਾਂਵਾਂ ਕਾਰਨ ਕਈ ਵਾਰੀ ਲੈਫਟੀਨੈਂਟ ਗਵਰਨਰ ਨੂੰ ਵੀ ਇਨਾਂ ਲਿਖਤਾਂ ਤੇ ਸ਼ਕ ਪੈ ਜਾਂਦਾ ਸੀ ਤੇ ਉਹ ਸਮਝਦਾ ਸੀ ਕਿ ਸਾਰੀਆਂ ਇਤਲਾਹਾਂ ਠੀਕ ਨਹੀਂ ਹੁੰਦੀਆਂ ਇਸੇ ਤਰਾਂ ਕੂਕਿਆਂ ਵਲੋਂ ਦੁਬਾਰਾ ਬਗਾਵਤ ਦੀਆਂ ਤਿਆਰੀਆਂ ਸਬੰਧੀ ਇਤਲਾਹਾਂ ਵਿਚ ਪੇਸ਼ ਕੀਤੇ ਗਏ ਅੰਕੜਿਆਂ ਨੂੰ ਵੀ ਉਹ ਸਹੀ ਨਹੀਂ ਮੰਨਦਾ ਇਸ ਪ੍ਰਸਪਰ ਵਿਰੋਧਤਾ ਕਾਰਨ ਹੀ ਸ਼ਾਇਦ ਸਰਕਾਰ ਕੂਕਿਆਂ ਬਾਰੇ ਗਲਤ ਅੰਦਾਜੇ ਲਾਉਂਦੀ ਰਹੀ ਹੋਵੇ ਪਰ ਇਹ ਤਾਂ ਅਜੇ ਦੇਗਚੇ ਚੋਂ ਦਾਣੇ ਦੇ ਬਰਾਬਰ ਹੀ ਹਨ ।

## ਰੁਬਾਈਆਂ

—ਪੰਡਤ ਬਿਸ਼ਨ ਸਿੰਘ 'ਭੌਰ'

ਮੈਹਕੀ ਗੁਲਸ਼ਨ ਚਾਰ ਚੁਫੇਰੇ,
ਰੁਤ ਲਈਆਂ ਅੰਗੜਾਈਆਂ
ਬਾਗਾਂ ਦੇ ਵਿਚ ਬੁਲ ਬੁਲ ਬੋਲੇ,
ਮੋਰਾਂ ਪੈਲਾਂ ਪਾਈਆਂ
ਮਾਲਣ ਚੁਣ ਫੁਲ ਹਾਰ ਬਣਾਏ,
ਮਾਹੀ ਦੇ ਗਲ ਪਾਵਣ ਨੂੰ
ਸਦੀਆਂ ਗੁਜਰ ਗਈਆਂ ਵਿਚ ਖਾਹਸ਼,
ਦਿਲ ਦੀਆਂ ਰੀਝਾਂ ਲਾਹੀਆਂ

ਕੰਤੋਂ ਵਿਛੜ ਨਾਰ ਦੁਖ ਪਾਵੇ,
ਏਹ ਹਾਲਤ ਹੈ ਸਾਡੀ
ਤੁਸਾਂ ਦਾ ਦਰਸ ਨਸੀਬ ਨਾ ਹੋਇਆ,
ਜਿੰਦ ਕੁਰਲਾਵੇ ਡਾਢੀ
ਚੜ ਚੜ ਉਚੇ ਰਾਹ ਪਈ ਵੇਖਾਂ,
ਕਿਧਰੇ ਨਜਰ ਨਾ ਆਵੇ
ਕੰਤ ਜਿੰਨਾਂ ਘਰ ਖੁਸ਼ੀਆਂ ਚੜੀਆਂ,
ਮੈਂ ਦੁਖਿਆਰਨ ਫਾਡੀ।

ਸੀਨਾ ਪਾਟ ਹੋਏ ਇਹ ਲੀਰਾਂ,
ਜਾਂ ਯਾਦ ਤੁਸਾਂ ਦੀ ਆਵੇ
ਚੁਬਣ ਤਨ ਵਿਚ ਬਿਰਹੋ ਸੂਈਆਂ;
ਦੁਖੀ ਰੈਣ ਵਿਹਾਵੇ
ਤਾਹਨੇ ਮਿਹਨੇ ਇਸ ਦੁਨੀਆਂ ਦੇ,
ਦਿਲ ਨੂੰ ਹਨ ਤੜਪਾਂਦੇ
ਸਭ ਦੁਨੀਆਂ ਖਿੜ ਜਾਵੇ ਮੇਰੀ,
ਜੇ ਸਤਿਗੁਰ ਦਰਸ ਦਿਖਾਵੇ

ਗਮ ਵਹਿਣਏ ਅੰਦਰ ਡੁਬੀ,
ਬਿਰਹੋ ਮਨ ਨੂੰ ਖਾਵੇ
ਵਿਛੜੇ ਪ੍ਰੀਤਮ ਪਿਆਰੇ ਸਾਡੇ,
ਦਰਦੀ ਕੌਣ ਮਿਲਾਵੇ
ਇਹ ਦੁਨੀਆਂ ਨਹੀਂ ਭਾਂਦੀ ਸਾਨੂੰ,
ਪਿਆਰ ਦੁਖੀ ਦਿਲ ਕੀਤਾ
ਕਦ ਦੇਖਾਂ ਤੇਰੀ ਸੂਰਤ ਪਿਆਰੇ,
ਚੈਨ ਭੌਰ ਤਦ ਪਾਵੇ ।

# ਯੁਗ ਕਾ ਸੰਸਾਰ ਸਵਰਨ ਯੁਗ

ਮਾਸਟਰ ਨਿਹਾਲ ਸਿੰਘ ਜੀ ਬੀ.ਏ. ਪੰਜਾਬੀ ਆਨਰਜ਼

ਅਜ ਦਾ ਸੰਸਾਰ ਰਾਮ ਰਾਜ ਸਤਿਜੁਗ ਅਥਵਾ ਸਵਰਨ ਜੁਗ ਦੀਆਂ ਤਾਂਘਾਂ ਲਈ ਬੈਠਾ ਹੈ। ਪਰ ਹੁਣ ਉਹ ਦਿਨ ਦੂਰ ਨਹੀਂ ਜਦੋਂ ਰਬੀ ਰਾਜ ਵਿਚ ਤੋਪ ਨਹੀਂ ਹੋਵੇਗੀ, ਤਲਵਾਰ ਨਹੀਂ ਹੋਵੇਗੀ। ਉਸ ਸਮੇ ਪੂਰਨ ਸ਼ਾਂਤੀ ਤੇ ਅਮਨ ਦਾ ਪਸਾਰਾ ਹੋਵੇਗਾ। ਮਾਲਾ ਸਭ ਦੀ ਅਗਵਾਈ ਕਰੇਗੀ, ਸਾਰੇ ਪ੍ਰਾਣ ਧਾਰੀ ਮੋਤੀਆਂ ਵਾਂਗੂੰ ਇਕੋ ਹਾਰ ਵਿਚ ਪਰੁਚੇ ਵਖਾਈ ਦੇਣਗੇ। ਕੀ ਮਨੁਖੀ ਕੀ ਪਸ਼ੂ ਕੀ ਪੰਛੀ ਸਵਤੰਤ੍ਰਤਾ ਦੇ ਅਕਾਸ਼ ਹੇਠਾਂ ਅਨੰਦ ਪੂਰਵਕ ਜੀਵਨ ਬਤੀਤ ਕਰਨਗੇ। ਖੇੜਾ ਤੇ ਖੁਸ਼ੀਆਂ ਦਬਿਆਂ ਘੁਟਿਆਂ ਦਾ ਸੁਆਗਤ ਕਰਨਗੀਆਂ। ਮਨੁਖ ਤੇ ਇਸਤਰੀਆਂ ਸਡੋਲ, ਸੁੰਦਰ, ਸੁਨਖੇ, ਤਨ ਮਨ ਦੇ ਸੁਚੇ ਹੋਣਗੇ। ਹਰਨੋਟੇ ਚੁੰਗੀਆਂ ਭਰਨਗੇ ਤੇ ਪੰਛੀ ਅਕਾਸ਼ ਵਿਚ ਤਾਰੀਆਂ ਲਾਣਗੇ।

ਯੁਗ ਦੇ ਬਦਲਣ ਦਾ ਭਾਵ ਇਹ ਨਹੀਂ ਹੁੰਦਾ ਕਿ ਅਕਾਸ਼ ਬਦਲਦਾ ਹੈ, ਜਾਂ ਧਰਤੀ ਬਦਲਦੀ ਹੈ, ਕੇਵਲ ਮਨਾਂ ਵਿਚ ਤਬਦੀਲੀ ਆਉਂਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਨਿਰਨਾ ਪਹਿਲਾਂ ਹੀ ਕਰ ਰਖਿਆ ਹੈ:–

ਸਈ ਚੰਦ ਚੜਹਿ ਸੇ ਤਾਰੇ,
ਸੋਈ ਦਿਨੀਅਰੁ ਤਪਤ ਰਹੈ।
ਸਾ ਧਰਤੀ ਸੋ ਪਉਣੁ ਝੁਲਾਰੇ,
ਜੁਗ ਜੀਅ ਖੇਲੇ ਥਾਵ ਕੈਸੇ।

ਰਾਮਕਲੀ ਮਹਲਾ ੧

ਝੂਠੇ ਨੂੰ ਮਾਣ ਹੈ ਕਿ ਉਹ ਸਤਿਜੁਗ ਦਾ ਅਨੰਦ ਮਾਣ ਰਹਿਆ ਹੈ। ਬਹੁਤਿਆ ਨੂੰ

ਸੋਚੇਗ ਉਠੇਗਾ ਕਿ ਇਹ ਕਲਜੁਗ ਹੈ। ਕਲਜੁਗ ਕਾਲੀ ਬਦਲੀ ਝੜ ਝੜ ਪੈਣ ਅੰਗਿਆਰ। ਇਸ ਵਿਚ ਇਹ ਕਹਿਣਾ ਕਿ ਕੂਕਾ ਸਤਿਜੁਗ ਮਾਣ ਰਹਿਆ ਹੈ। ਇਹ ਡੀਂਗ ਮਾਰਨ ਤੋਂ ਵਧੇਰੇ ਨਹੀਂ ਮਗਰ ਕੂਕੇ ਕੋਲ ਸਤਿਗੁਰੂ ਦੀ ਬਖਸ਼ੀ ਉਹ ਗਾਰੜ ਉਗਲਬ ਬੂਟੀ ਹੈ, ਜਿਸਦਾ ਸਦਕਾ ਇਸ ਕਾਲੇ ਨਾਂਗ ਦੀ ਵਿਹੁ ਇਸ ਤੇ ਅਸਰ ਨਹੀ ਕਰਦੀ। ਇਸ ਵਾਸਤੇ ਕੂਕ-ਪਨ ਸਭ ਦੁਖਾਂ ਦਾ ਇਲਾਜ ਹੈ। ਇਸਦੇ ਸਾਮ੍ਹਣੇ ਸਭ ਪੀੜਾਂ ਹਰਨ ਹੋ ਜਾਂਦੀਆਂ ਹਨ। ਇਹ ਮਨੁਖਤਾ ਪਵਿਤ੍ਰਤਾ, ਸਾਦਗੀ, ਰੂਹਾਨੀਅਤ ਅਤੇ ਸਚਾਈ ਤੇ ਅਧਾਰਤ ਹੈ।

ਜੀਵਨ ਯਾਤਰਾ ਦਾ ਰਥ ਮਨ ਦੇ ਘੋੜਿਆਂ ਨਾਲ ਖਿਚਿਆ ਜਾਂਦਾ ਹੈ। ਜੇ ਮਨ ਸੁਧਰਿਆ ਹੋਵੇ ਤਾਂ ਸਿਧਾ ਤੁਰਦਾ ਹੈ। ਸਾਰੇ ਕੰਮ ਰਾਸ ਰਹਿੰਦੇ ਹਨ। ਸਟ ਫੇਟ ਨਹੀ ਲਗਦੀ ਮਗਰ ਅਥਰਾ ਘੋੜਾ ਗਡੀ ਸਵਾਰੀ ਸਭ ਨਖੁਟ ਕਰ ਲੈਂਦਾ ਹੈ। ਤੇ ਕਈ ਵਾਰੀ ਰਾਹ ਜਾਂਦਿਆਂ ਨੂੰ ਲਹੂ ਲੁਹਾਨ ਕਰ ਸੁਟਦਾ ਹੈ। ਮਨ ਨਿਯਮ ਬਧ ਹੋਵੇ ਤਾਂ ਸਭ ਕੰਮ ਰਾਸ ਪੈਂਦੇ ਹਨ, ਨਹੀ ਤਾਂ ਤਿੰਨ ਕਾਣੇ ਇਕ ਕਵੀ ਦਾ ਕਥਨ ਹੈ:-

ਮਨ ਰਿਪੁ ਜੀਤਾ, ਸਭ ਰਿਪੁ ਜੀਤੇ।
ਮਨ ਰਿਪੁ ਜੀਤਾ, ਸਭ ਰਿਪੁ ਜੀਤੇ।

ਜਿਸਦਾ ਭਾਵ ਹੈ, ਜੇ ਮਨ ਸ਼ਤਰੂ ਜੀਉਂਦਾ ਹੈ, ਤਾਂ ਸਭ ਸ਼ਤਰੂ ਜੀਉਂਦੇ ਹਨ। ਜੇ ਮਨ ਸ਼ਤਰੂ ਮਰ ਗਿਆ ਹੈ, ਤਾਂ ਸਭ ਸ਼ਤਰੂ ਮਰੇ ਹਨ। ਮਨ ਮਾਰਨ ਦਾ ਭਾਵ ਇਸ ਨੂੰ ਕੁਚਲਣਾ ਨਹੀ, ਮਤਲਬ ਹੈ ਮਨ ਤੇ ਕਾਬੂ ਪਾਉਣਾ ਮਨ ਨੂੰ ਵਸ ਕਰਨਾ। ਮਨ ਨੂੰ ਵਸ ਕਰਨ ਦਾ ਇਕੋ ਇਕ ਸਾਧਨ ਹੈ—ਸਤਿਗੁਰੂ।

ਗੁਰ ਕੁੰਜੀ ਪਾਹੁ ਨਿਵਲ ਮਨ ਕੋਠਾ ਤਨ ਛਤ। ਨਾਨਕ ਗੁਰ ਬਿਨ ਮਨ ਕਾ ਤਾਕ ਨ ਉਘੜੈ ਅਵਰ ਨ ਕੁੰਜੀ ਹਥ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਨੇ ਮਨ ਨੂੰ ਵਸ ਕਰਨ ਦਾ ਅਧਭੁਤ ਨੁਸਖਾ ਤਜਵੀਜ਼ ਕੀਤਾ। ਜਿਸ ਦੇ ਵਰਤਣ ਨਾਲ ਚੰਚਲ ਮਨ ਬੁਰੀ ਤਰਾਂ ਕੀਲਿਆ ਜਾਂਦਾ ਹੈ:—

ਮਾਈ ਮੈ ਧਨ ਪਾਇਓ ਹਰਿ ਨਾਮ,
ਮਨ ਮੇਰੋ ਧਾਵਨ ਤੇ ਛੂਟਿਓ ਕਰ ਬੈਠੋ ਬਿਸਰਾਮ।

ਉਨਾਂ ਨੇ ਜਿਸ ਤੇ ਹਰਿ ਨਾਮ ਦੀ ਕਿਰਪਾ ਕਰ ਦਿਤੀ, ਉਹ ਉਨ੍ਹਾਂ ਦਾ ਹੋ ਗਿਆ। ਉਹਨਾ ਨੂੰ ਸਭ ਘਟਾਂ ਵਿਚ ਉਸੇ ਦੇ ਰੂਪ ਵਿਚ ਦਿਸਣ ਲਗ ਪਿਆ। ਉਨ੍ਹਾਂ ਨੂੰ ਉਸ ਦੇ ਬਚਨ ਵਿਚੋਂ ਮੋਤੀ, ਹੀਰੇ ਲਾਲ ਜਵਾਹਰ ਤੇ ਪਾਰਸ ਵਿਖਾਈ ਦੇਣ ਲਗ ਪਏ। ਉਸਦੇ ਸਾਮ੍ਹਣੇ ਕਮਲ ਬਿਰਛ ਤੇ ਕਾਮ ਧੇਨਾਂ ਗਲੀਆਂ ਦੇ ਕਖਾਂ ਦੇ ਬ੍ਰਾਬਰ ਵੀ ਨ ਰਹੇ। ਸ੍ਰ. ਮੰਗਲ ਸਿੰਘ ਬਿਸ਼ਨਪੁਰੀਆ ਕੰਧੇ ਕੜੇ ਲਾਹ ਮਸਤਾਨਾਂ ਹੋ ਨਚਿਆ। ਬਾਬਾ ਬੁਢਾ ਸਿੰਘ ਵਾਂ ਖੇਤ ਵਿਚ ਕਣਕ ਸੰਭਾਲਦਾ ੨ ਵਿਚੇ ਛਡ ਸ੍ਰੀ ਭੈਣੀ ਸਾਹਿਬ ਉਠ ਨਸਿਆ। ਸ੍ਰ. ਹੀਰਾ ਸਿੰਘ ਤੇ ਲਹਿਣਾ ਸਿੰਘ ਮਹਾਰਾਜਿਆਂ ਦੀ ਨੌਕਰੀ ਨੂੰ ਲਤ ਮਾਰ ਉਸਦੇ ਦਰ ਤੇ ਆ ਡਿਗੇ।

ਕਿਸ ਕਿਸ ਦਾ ਨਾਉਂ ਲਈਏ ? ਮਨੁਖ ਦੀ ਤਾਂ ਗਲ ਕੀ ਉਸਦੇ ਇਸ਼ਾਰੇ ਤੇ ਸੂਰਜ, ਚੰਦ ਪੌਣ ਪਾਣੀ ਤੇ ਅਗਨੀ ਵੀ ਚਲਦੇ ਹਨ।

ਉਸਨੇ ਇਸ ਰਬੀ ਬਾਗ ਨੂੰ ਲਹਿ ਲਹਿ ਕਰਨ ਦਾ ਜਤਨ ਕੀਤਾ, ਉਸਨੇ ਆਪਣੇ ਸ਼ਰਧਾਲੂਆਂ ਨੂੰ ਇਹ ਦਿੜ੍ਹ ਕਰਾ ਦਿਤਾ ਕਿ ਸਵਛਤਾ, ਸੁਚਤਾ, ਤੇ ਸਾਦਗੀ ਵਿਚ ਸਭ ਖਜਾਨੇ ਲੁਕੇ ਪਏ ਹਨ। ਇਨ੍ਹਾਂ ਨਾਲ ਕਿਤੇ ਆਸ਼ਕਾਂ ਵਿਚ ਘਿਰਿਆ ਸਵ-ਰਗ ਇਸੇ ਧਰਤੀ ਤੇ ਉਤਰ ਆਏਗਾ।

ਸਤਿਗੁਰਾਂ ਨੇ ਸ੍ਰੀ ਭੈਣੀ ਸਾਹਿਬ ਦੀ ਪਵਿਤਰ ਧਰਤੀ ਤੇ ਚਿਟਾ ਝੰਡਾ ਗਡ ਕੇ ਸਭ ਵਲੈਤਾਂ ਨੂੰ ਅਮਨ ਦਾ ਸੰਦੇਸ਼ ਦਿਤਾ। ਪਿਆਰਿਓ! ਤੋਪਾਂ ਬੰਦੂਕਾਂ ਨੂੰ ਖਾਰੇ ਪਾਣੀਆਂ ਵਿਚ ਸੁਟ ਦਿਓ। ਮਨੁਖ ਬਣੋ ਵੰਡ ਖਾਓ ਨੀਵੇਂ ਭਰਾਵਾਂ ਨੂੰ ਉਚੇ ਚੁਕੋ। ਨਾ ਕਿਸੇ ਤੋਂ ਡਰੋ ਨਾ ਡਰਾਓ। ਮਨੋ ਤਨੋ ਚਿਟੇ ਬਣੋ। ਚਿਟੇ ਬਸਤਰ ਧਾਰਨ ਕਰੋ। ਚਿਟੇ ਵਿਚਾਰ ਬਣਾਓ। ਅਤੇ ਚਿਟੇ ਧਨ ਦੀ ਵਰਤੋਂ ਕਰੋ ਸਤਿਗੁਰੂ ਜੀ ਨੇ ਦੇਸ਼ ਦੀ ਗੁਲਾਮੀ ਨੂੰ ਦੂਰ ਕਰਨ ਹਿਤ ਵੀ ਸਵਛ ਰਾਹ ਦਰਸਾਇਆ ਉਹ ਸੀ ਨਾ ਮਿਲਵਰਤਨ। ਕੂਕਿਆਂ ਨੇ ੯੦ ਸਾਲ ਤਕ ਇਸ ਸ਼ਸ਼ਤਰ ਨਾਲ ਬਿਦੇ-ਸੀਆਂ ਨਾਲ ਲੜਾਈ ਲੜੀ। ਭਾਵੇਂ ਇਨ੍ਹਾਂ ਨੂੰ ਫਾਂਸੀਆਂ ਤੇ ਲਟਕਾਇਆ, ਤੋਪਾਂ ਨਾਲ ਉਡਾਇਆ, ਪਾਂਣੀਆਂ ਵਿਚ ਡੋਬਿਆ, ਇਨਾਂ ਨਾਲ ਜ਼ੁਰਾਇਮ ਪੇਸ਼ਾਂ ਲੋਕਾਂ ਵਾਲਾ ਸਲੂਕ ਕੀਤਾ, ਬਿਨਾਂ ਪੁਛ ਪੜਤਾਲ ਕਾਲੀਆਂ ਕੋਠੀਆਂ ਵਿਚ ਡਕਿਆ ਮਗਰ ਇਹ ਸ਼ਮਾਂ ਦੇ ਪ੍ਰਵਾਨੇ ਪਿਛਾਂ ਨਾਂ ਪਰਤੇ। ਸ੍ਰੀ ਭੈਣੀ ਸਾਹਿਬ ਦੇ ਬੂਹੇ ਤੇ ਪੁਲੀਸ ਦੀ ਚੌਕੀ ਸੀ। ਪ੍ਰੇਮੀ-ਸੀਏ ਦਰਸ਼ਨ ਕਰਨ ਗਏ ਕੂਕਿਆਂ ਨੂੰ ਦੂਰ ਦੂਰ ਕਰਕੇ ਪੈਂਦੇ। ਆਸ਼ਿਕਾਂ ਦੇ ਹਥ ਮੰਜਿਆਂ ਦੇ ਪਾਵਿਆਂ ਥਲੇ ਰਖ ਉਪਰ ਹੁਕੇ ਦੇ ਕਸ਼ ਲਗਾਉਂਦੇ ਪਰ ਅਫਰੀਨ। ਸਦ ਅਫਰੀਨ ਇਨਾਂ ਕੌਮੀ ਪ੍ਰਵਾਨਿਆਂ ਤੋਂ ਜਿਨਾ ਪਹਾੜ ਜੇਡੇ ਜਬਰ ਅਗੇ ਸਿਰ ਨਾ ਝੁਕਾਇਆ ਸਗੋਂ ਸਮਾਂ ਪਾਕੇ ਉਹਨਾਂ ਜਾਲਮਾਂ ਨੂੰ ਹੀ ਭਾਰਤ ਵਿਚੋਂ ਬਿਸਤਰਾ ਗੋਲ ਕਰਨਾ ਪਿਆ। ਅਤੇ ਇਥੇ ਗੁਰੂ ਰਾਮ ਸਿੰਘ ਜੀ ਸ਼ਸ਼ਤਰ ਦੀ ਜਿਤ ਹੋਈ।

ਸਤਿਗੁਰਾਂ ਨਾਮਧਾਰੀਆਂ ਨੂੰ ਸਾਦਗੀ ਦੀ ਗੁੜਤੀ ਦਿਤੀ। ਇਹ ਵੀ ਇਕ ਅਲੌ-ਕਿਕ ਦਾਤ ਹੈ। ਕੌਮ ਰੁਖੀ ਮਿਸੀ ਖਾਕੇ ਨਿਰਬਾਹ ਕਰ ਸਕਦੀ ਹੈ। ਉਸਨੂੰ ਕੋਈ ਗੁਲਾਮ ਨਹੀਂ ਕਰ ਸਕਦਾ। ਤੇ ਨਾ ਹੀ ਉਹ ਕਿਸੇ ਨੂੰ ਗੁਲਾਮ ਬਣਾਉਣ ਦੀ ਇਛਾ ਰਖਦੀ ਉਹ ਸਦਾ ਸਵੈਸਤਕਾਰ ਨਾਲ ਜੀਉਂਦੀ ਹੈ। ਅਤੇ ਦੂਜੇ ਭਰਾਵਾਂ ਨੂੰ ਸਵੈਸਤਕਾਰ ਨਾਲ ਜੀਊਣ ਦੇਂਦੀ ਹੈ। ਸਤਿਗੁਰੂ ਜੀ ਨੇ ਸਾਦਗੀ ਦੇ ਨਾਲ ਸਤ, ਸੰਤੋਖ, ਦਇਆ, ਧਰਮ, ਹਮ ਦਰਦੀ ਤੇ ਵੰਡ ਖਾਣ ਦੇ ਭੂਸ਼ਨ ਬਖਸ਼ੇ। ਇਹ ਸ਼ਾਤੀ ਦੇ ਪਕੇ ਸੋਮੇ ਹਨ। ਜ਼ਰ, ਜੋਰੂ, ਜਮੀਨ ਤਿੰਨ ਪਵਾੜੇ ਦੀ ਜੜ੍ਹ ਕਹੇ ਗਏ ਹਨ। ਸੰਸਾਰ ਨੇ ਇਹਨਾਂ ਖਾਤਰ ਖੂਨੀ ਜੰਗਾਂ ਵੇਖੀਆਂ' ਲਹੂ ਦੀਆਂ ਵਗਦੀਆਂ ਨਦੀਆਂ ਤਕੀਆਂ ਮਨ ਵੇਧਕ ਵੈਣ ਚੀਖ ਦੁਹਾੜੇ ਸੁਣੇ ਤੇ ਇਹ ਲੁਟ ਘਸੁਟ ਇਹ ਧਕਾਜੋਰੀ ਸਭ ਮੈਲੀ ਰੁਚੀ ਦੀਆਂ ਨਿਸ਼ਾਨੀਆਂ ਹਨ, ਇਸ ਵਿਗਿ-ਆਨਕ ਦੇ ਚਾਨਣ ਵਿਚ ਅਜੇ ਵੀ ਪੱਛਮ

ਹਨੇਰੇ ਵਲ ਵਧ ਰਿਹਾ ਹੈ। ਉਸਦੀ ਟੂਚੀ ਵੀਤਿੰਨਾਂ ਡਬਲਿਉ ਇਸਤ੍ਰੀ ਸ਼ਰਾਬ ਧਨ ਤੋਂ ਉਚੀ ਨਹੀ ਉਠੀ ਸਗੋਂ ਇਹਨਾਂ ਐਬਾਂ ਵਿਚ ਵਧੇਰੇ ਗਲਤਾਨ ਹੋਰਿਹਾ ਹੈ। ਫੈਸ਼ਨ ਪ੍ਰਸਤੀ, ਨੰਗੀਆਂ ਫਿਲਮਾਂ ਨੰਗਾ ਸਾਹਿਤ ਇਹ ਮਾਸ, ਸ਼ਰਾਬ, ਤਮਾਕੂ, ਸਭ ਵੈਲ ਹਨ ਜਿਹੜੇ ਰਬੀ ਰਾਜ ਨੂੰ ਸਥਾਪਤ ਕਰਨ ਦੇ ਰਾਹ ਵਿਚ ਤਗੜ ਰੋੜੇ ਹਨ। ਐਸੇ ਐਬੀ ਇਕ ਤਾਂ ਲੋਕਾਂ ਦਾ ਖੂਨ ਕਰਦੇ ਹਨ ਅਤੇ ਬੀਮਾਰੀਆਂ ਵਿਚ ਫਸਦੇ ਹਨ। ਦੂਜਿਆਂ ਨੂੰ ਦੁਖ ਦੇਂਦੇ ਹਨ ਅਤੇ ਆਪ ਨਰਕ ਭੋਗਦੇ ਹਨ। ਭੋਗ ਵਿਲਾਸ ਦੀ ਰੁਚੀ ਸਦਾ ਤਬਾਹੀ ਵਲ ਧਰਕਦੀ ਹੈ। ਸੰਸਾਰ ਜਾਣਦਾ ਹੈ, ਸ਼ੁਭ ਗੁਣਾਂ ਤੋਂ ਹੀਣ ਹੋਰਨਾਂ ਨੇ ਆਪਣੀ ਸਲਤਨਤ ਗਵਾ ਲਈ। ਫਰਾਂਸ ਵਿਚ ਇਨਕਲਾਬ ਆਇਆ ਮੁਗਲੀਆ ਸਲਤਨਤ ਦਾ ਨਾਮੋ ਨਿਸ਼ਾਨ ਮਿਟ ਗਿਆ। ਇਸਤਰਾਂ ਸਿਖ ਭਰਾ ਵੀ ਰਾਜ ਗਵਾ ਬੈਠੇ। ਕੂਕੇ ਸਤਿਗੁਰਾਂ ਦੀ ਮਿਹਰ ਸਦਕਾ ਅਨੰਦ ਮਈ ਜੀਵਨ ਬਤੀਤ ਕਰਦੇ ਹਨ। ਸਵਾਏ ਅਕਾਲ ਤੋਂ ਕਿਸੇ ਭੜੂਏ ਤੋਂ ਭੈ ਨਹੀਂ ਖਾਂਦੇ। ਅਰਸ਼ਾਂ ਕਰਸ਼ਾਂ ਦੇ ਮਾਲਕ ਦੀ ਯਾਦ ਵਿਚ ਰਹਿੰਦਿਆਂ ਨਾਮ ਖੁਮਾਰੀ ਵਿਚ ਰਤਿਆਂ ਹਸਦੇ ਖੇਡਦਿਆਂ ਸੰਸਾਰ ਯਾਤਰਾ ਪੂਰੀ ਕਰਦੇ ਹਨ ਉਹਨਾਂ ਵਾਸਤੇ ਧਨ ਦੌਲਤ ਜ਼ਮੀਨ ਜਾਂ ਇਸਤਰੀ ਨਰਕ ਦੇ ਪੜਾਂ ਨਹੀ ਉਹ ਇਹਨਾਂ ਨਾਲ ਪਵਿਤਰ ਵਿਹਾਰ ਸਮਝਦੇ ਹਨ। ਇਹਨਾਂ ਸਾਹਮਣੇ

ਔਰਤ ਈਮਾਨ ਹੈ।
ਦੌਲਤ ਗੁਜਰਾਨ ਹੈ।
ਪੁਤਰ ਨਿਸ਼ਾਨ ਹੈ।

ਉਸ ਰਾਮ ਰਾਜ ਦੇ ਬਾਨੀ ਨੇ ਸਭ ਤੋਂ ਪਹਿਲਾਂ ਆਪ ਪੂਰਨੇ ਪਾਕੇ ਦਸੇ ਅਤੇ ਸਮਝਾਇਆ ਸੀ।

ਅੰਮਿਰਤ ਵੇਲਾ ਹੈ। ਸਤਿਗੁਰੂ ਜੀ ਜਥੇ ਸਮੇਤ ਨਾਲ ਬਾਹਰ ਮੈਦਾਨ ਜਾ ਰਹੇ ਸਨ। ਗਲੀ ਵਿਚ ਚਮਾਰਸਿੰਘਾਂ ਦੀ ਇਸਤਰੀ ਨੂੰ ਨੰਗੀ ਪਈ ਤਕਿਆ। ਆਪ ਉਨੀ ਪੈਰੀ ਪਰਤ ਆਏ। ਅਤੇ ਦੂਸਰੇ ਰਸਤੇ ਬਾਹਰ ਗਏ। ਸਵੇਰ ਸਾਰ ਉਹਨਾਂ ਨੂੰ ਬੁਲਾਇਆ ਅਤੇ ਸਮਝਾਇਆ ਤੇ ਇਸਤਰੀਆਂ ਨੂੰ ਕਛਹਿਰੇ ਪਵੌਣ ਦਾ ਅਸੂਲ ਕਾਇਮ ਕੀਤਾ।

ਸੋਸ਼ਿਲਿਜ਼ਮ ਤੇ ਸੈਕੂਲਰ ਇਜ਼ਮ ਕੂਕਾ ਇਜ਼ਮ ਦੇ ਬਰਾਬਰ ਨਹੀਂ ਪੁਗ ਸਕਦੇ। ਇਕ ਕੂਕਾ ਛੱਤੀ ਪ੍ਰਕਾਰ ਦੇ ਭੋਜਨ ਤਿਆਰ ਕਰਦਾ ਹੈ। ਅਰਦਾਸਾ ਸੋਧਦਾ ਹੈ, ਜੈਕਾਰਾ ਬੋਲਦਾ ਹੈ। ਜੋ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਇਹ ਇਕ ਪ੍ਰਕਾਰ ਦਾ ਜਾਨਾਂ ਵਾਸਤੇ ਸੱਦਾ ਪਤਰ ਹੈ। ਸ੍ਰੀ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਦੇ ਲੰਗਰ ਜਗਤ ਪਰਸਿਧ ਹਨ। ਪਰ ਇਥੋਂ ਗਊ ਰਤ ਨਾਲ ਲਿਬੜੀ ਛੁਰੀ ਵਾਲਾ ਕਸਾਈ ਵੀ ਖਾਲੀ ਨਹੀਂ ਜਾ ਸਕਦਾ।

ਸੋਸ਼ਲਿਸਟ ਦੇਸ਼ਾਂ ਵਿਚ ਕੰਮ ਬਦਲੇ ਮਜ਼ੂਰੀ ਮਿਲਦੀ ਹੈ, ਮਗਰ ਗੁਰੂ ਜੀ ਦੇ ਲੰਗਰ ਵਿਚੋਂ ਇਕ ਕੰਮ ਕਰਦਾ ਹੈ, ਦਸ ਖਾਂਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਜੀਵਨ ਨਗਰ ਵਿਚ ਤਾਂ ਇਕ ਬਿਰਧ ਸ਼ਾਲਾ ਖੋਲ ਦਿਤੀ ਹੈ। ਜਿਥੇ ਵਡੇਰੀ ਉਮਰ ਦੇ ਬਜ਼ੁਰਗਾਂ ਦੀ ਘਰ ਨਾਲੋ ਵਧ ਸੇਵਾ ਹੁੰਦੀ ਹੈ। ਇਕ ਵੇਰ ਇਕ। ਡਾਕਟਰ

ਘੋੜਿਆਂ ਦੇ ਧਈਂਹ ਇਹ ਜ੍ਹੀ ਜੀਵਨਨਗਰ ਆਇਆ। ਉਹ ਵੇਖਬੜਾ ਹੈਰਾਨ ਹੋਇਆ ਤੇ ਆਖਿਆ ਗਊ ਸ਼ਾਲਾਵਾਂ ਸੁਣੀਆਂ ਸਨ, ਘੁੜਸ਼ਲਾਵਾਂ ਵੀ ਵੇਖੀਆਂ ਸਨ। ਪਰੰਤੂ ਨਰ ਸ਼ਾਲਾ ਇਥੇ ਹੀ ਤਕੀ ਹੈ। ਕੂਕਿਆਂ ਦੇ ਸੋਸ਼ਿਲਜ਼ਮ ਦੀ ਸੁਚੀ ਤਸਵੀਰ ਤਕੋ। ਸ੍ਰੀ ਬਘੇਲ ਸਿੰਘ ਕਾਰਲੀ ਪਾਸੋਂ ਭਾਈ ਦੇਵਾ ਸਿੰਘ ਲਾਹੌਰ ਵਾਲੇਨੇਅਪਣਾ ਵਿਵਹਾਰਿਕ ਕੰਮ ਚਲਾਉਣਵਾਸਤੇ ਛੱਤੀ ਹਜਾਰ ਰੁਪਿਆ ਲਿਆ। ਮਗਰ ਨਾਵਾ ਨ ਪਰਚਾ। ਜਦ ਭਾਈ ਦੇਵਾ ਸਿੰਘ ਨੇ ਸ੍ਰੀ ਬਘੇਲ ਸਿੰਘ ਨੂੰ ਲਿਖਤ ਪੜਤ ਵਾਸਤੇ ਬੇਨਤੀ ਕੀਤੀ ਤਾਂ ਸ੍ਰਦਾਰ ਨੇ ਕੇਵਲ ਇਤਨਾਂ ਕਹਿਆ ਜਾਹ ਭਾਈ ਦੇਵਾ ਸਿੰਘਾ ਤੂੰ ਵੀ ਗੁਰੂ ਰਾਮ ਸਿੰਘ ਦਾ ਸੇਵਕ ਤੇ ਮੈਂ ਵੀ ਉਸ ਦਰ ਦਾ ਕੂਕਰ।ਜਦ ਹੋਣਗੇ ਦੇ ਦੇਵੀਂ ਨਹੀ ਤਾਂ ਮੈ ਸਮਝਾਂਗਾ ਸਭ ਗੁਰੂਕੇ ਲੰਗਰੇ।

## ਬਗਾਨੀ ਅੰਸ਼ ਗਊਸੂਰ ਬਰਾਬਰ

ਇਹ ਸਤਿਗੁਰੂ ਜੀ ਦਾ ਹੁਕਮ ਹੈ। ਇਸਤੇ ਅਮਲ ਵੀ ਕੂਕਿਆਂ ਕੀਤਾ।ਸ੍ਰ. ਤੇਜਾ ਸਿੰਘ ਗੁਜਰਾਤ ਵਾਲੇ ਰਹਿੰਦੇ ਸਨ। ਕੰਮ ਮੱਠਾ ਪੈ ਕਰਜਾ ਸਿਰੇ ਚੜ ਗਿਆ। ਬਾਵਜੂਦ ਜਤਨਾਂ ਦੇ ਕਰਜਾ ਨ ਲੱਥਾ।ਅੰਤ ਦੀਵਾਲਾ ਕਢ ਦਿਤਾ। ਮਗਰ ਸ੍ਰ. ਤੇਜਾ ਸਿੰਘ ਦਿਲੋ ਕਾਇਮ ਸਨ। ਕਾਨੂੰਨ ਉਹਨਾਂ ਦਾ ਕੁਝ ਨਹੀਂ ਸੀ ਵਿਗਾੜ ਸਕਦਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤੇਜਾ ਸਿੰਘ ਨੂੰਆਖਿਆ

**ਭਾਈ ਕਰਜਾ ਲੈਣਾ ਲੈਕੇ ਨਦੇਣਾ ਚੋਰੀ ਧਾੜੇ ਤੇ ਬੀ ਬਡਾ ਪਾਪ ਹੈ,**

ਇਹ ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਹਨ ਸ੍ਰਦਾਰ ਦੀ ਕੋਠੀ ਕਾਇਮ ਸੀ। ਉਨਾਂ ਉਤਰ ਦਿਤਾ ਗ੍ਰੀਬ ਨਿਵਾਜ । ਬਖਸ਼ਸ਼ ਕਰੋ ਪਾਈ।ਰ ਨਬੇੜਾਂਗਾ ਇਵੇਂ ਹੀ ਹੋਇਆ, ਸਤਿਗੁਰਾਂ ਮਿਹਰ ਕੀਤੀ। ਸ੍ਰ. ਤੇਜਾ ਸਿੰਘ ਕਾਨੀ ਫਿਰੀ ਕਰਜੇ ਕੇ ਬਿਆਜ ਸਮੇਤ ਮੋੜ ਆਇਆ ਅਤੇ ਵੀਹ ਹਜ਼ਾਰ ਲੰਗਰ ਵਿਚ ਵੀ ਪਾਇਆ। ਅਜ ਉਹਨਾਂ ਦੇ ਪੁਤ੍ਰਰ ਪੋਤਰੇ ਮਾਇਆ ਵਿਚ ਖੇਡਦੇ ਹਨ।

ਇਸੇ ਤਰਾਂ ਨਿਹਾਲ ਸਿੰਘ ਲੋਪੋ-ਕਿਆਂ ਦਾ ਸੀ। ਕਰਜਾ ਸਿਰ ਹੋ ਗਿਆ। ਉਤਾਰ ਨ ਸਕਿਆ। ਸ਼ਾਹ ਨੇ ਕਚਹਿਰੀ ਵਿਚ ਅਰਜੀ ਪਾ ਦਿਤੀ। ਸਿਖ ਵਕੀਲ ਦੀ ਗਲ ਮੰਨ ਕਚਹਿਰੀ ਵਿਚ ਮੁਕਰ ਗਿਆ ਲਿਖਤ ਪੜਤ ਹੈ ਨਹੀ ਸੀ ਦਾਵਾ ਖਾਰਜ ਹੋ ਗਿਆ। ਗੁਰੂ ਹਰੀ ਸਿੰਘ ਜੀ ਨੂੰ ਪਤਾ ਲਗਾ ਉਨਾਂ ਹੁਕਮ ਦਿਤਾ ਨਿਹਾਲ ਸਿੰਘ ਮੂੰਹ ਕਾਲਾ ਕਰਕੇ ਕਚਹਿਰੀ ਵਿਚ ਜਾਵੇ ਕਸੂਰ ਮੰਨੇ ਤੇ ਕਰਜਾ ਵਾਪਸ ਕਰੇ। ਅਗਲੇ ਦਿਨ ਨਿਹਾਲ ਸਿੰਘ ਓਵੇਂ ਹੀ ਕਚਹਿਰੀ ਵਿਚ ਗਿਆ ਜੱਜ ਹੈਰਾਨ ਪ੍ਰੇਸ਼ਾਨ। ਨਿਹਾਲ ਸਿੰਘ ਸਾਰੀ ਕਾਰਵਾਈ ਦਸੀ। ਜੱਜ ਦੇ ਮੂੰਹੋਂ ਧਤੇ ਨਿਕ-ਲਿਆ ਧੰਨ ਤੂੰ ਧੰਨ ਤੇਰਾ ਗੁਰੂ।"

ਜੇ ਕਿਸੇ ਦੀ ਡਿਗੀ ਵਸਤ ਮਿਲੇ ਤਾਂ ਹੋਕਾ ਦੇਕੇ ਦਿਓ „ ਇਹ ਵੀ ਗੁਰਾਂ ਦਾ ਹੁਕਮ ਹੈ ਸ੍ਰ. ਕਰਤਾਰ ਸਿੰਘ ਸੇਖੀ ਦਿਲੀ ਨਿਵਾਸੀ ਨੂੰ ੮੦੦ ਰੁਪੈਯਾ ਸੜਕ ਤੇ ਡਿਗਾ ਮਿਲਿਆ। ਉਸ ਬਥੇਰੀ ਪੁਛ ਪੜਤਾਲ ਕੀਤੀ ਮਗਰ ਮਾਲਕ ਦਾ ਪਤਾ ਨ ਲਗਾ ਅੰਤ ਪਹਾੜ ਗੰਜ ਥਾਣੇ ਗਿਆ ਅਤੇ ਸਾਰੀ

ਗਲ ਦਸੀ ਥਾਣੇਦਾਰ ਸ੍ਰ. ਕਰਤਾਰ ਸਿੰਘ ਦੇ ਮੂੰਹ ਵਲ ਤਕੀ ਜਾਵੇ ਕਿ ਇਹ ਮਨੁਖ ਹੈ ਜਾਂ ਦੇਵਤਾ ਜਿਹਾ ਇਸ ਧਰਤੀ ਦਾ ਨਹੀਂ ਜਾਪਦਾ। ...... ਜਦ ਸਤਿਗੁਰੂ ਪ੍ਰਤਾਪ ਸਿੰਘ ਜੀ ਦਿਲੀਆਰਾਮ ਬਾਗ ਵਿਚ ਚਰਨ ਪਾਏ ਤਾਂ ਥਾਣੇਦਾਰ ਦੀਵਾਨ ਵਿਚ ਹਾਜਰ ਹੋ ਸਤਿਗੁਰਾਂ ਨੂੰ ਵਧਾਈ ਦਿਤੀ ਤੇ ਆਖਿਆ ਮਹਾਰਾਜ ਜੀ। ਜੇ ਤੁਹਾਡੇ ਸਿਖਾਂ ਵਰਗੇ ਸਾਰੇ ਹੋ ਜਾਣ ਤਾਂ ਸਾਡੀ ਲੋੜ ਹੀ ਨ ਰਹੇ।

ਇਸੇ ਤਰਾਂ ਦੇਸਾਂ ਦੇ ਵੰਡਾਰੇ ਤੋ ਪਹਿਲਾਂ ਸ੍ਰੀ ਕਰਤਾਰ ਸਿੰਘ ਮਿੰਟਗੁਮਰੀ ਟ੍ਰਾਂਸਪੋਰਟ ਵਾਲਿਆਂ ਪਾਸ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੨੮੦੦ ਰੁ: ਕਿਸੇ ਸਿਖ ਪਾਸੋਂ ਇਮਾਨਤ ਰਖਿਵਾਇਆ ਬੜੀ ਦੇਰ ਤਕ ਉਹ ਸਿਖ ਕਰਤਾਰ ਸਿੰਘ ਪਾਸ ਨ ਪੁਜਾ। ਦੇਸ਼ ਵੰਡਿਆ ਗਿਆ ਮੁੜ ਵੀ ਨਾ ਆਇਆ। ਅੰਤ ਸ੍ਰ. ਕਰਤਾਰ ਸਿੰਘ ਖੁਦ ਸਤਿਗੁਰੂ ਜੀ ਦੇ ਚਰਨਾਂ ਤੇ ਹਾਜਰ ਹੋ ਰੁਪਇਆਂ ਦੀ ਗਲ ਕੀਤੀ। ਸਤਿਗੁਰੂ ਜੀ ਬੜੇ ਪ੍ਰਸੰਨ ਹੋਏ। ਕੰਡ ਤੇ ਥਾਪੀ ਦਿਤੀ ਤੇ ਆਖਿਆ ਅਜੇਹੇ ਸਿਖ ਹੀ ਕੌਮਾ ਨੂੰ ਉਚਾ ਕਰਦੇ ਹਨ।

ਨਾਮ ਜਪਣ, ਵੰਡ ਛਕਣ, ਧਰਮ ਦੀ ਕਿਰਤ ਇਹ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਹੈ। ਮਹਾਰਾਜ ਰਿਪੁਦਮਨ ਸਿੰਘ ਨਾਭਾ ਦੇ ਘਰ ਕੋਈ ਪੁਤਰ ਨਹੀ ਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਿਹਰ ਸਦਕਾ ਉਸ ਦੇ ਘਰ ਪੁਤ੍ਰ ਹੋਗਿਆ। ਮਹਾਰਾਜ ਜੀ ਪ੍ਰਸੰਨ ਹੋ ੮੦ ਮੁਰਬੇ ਜਮੀਨ ਇਕ ਕਾਰ ਤੇ ਹੋਰ ਮਾਇਆ, ਸਤਿਗੁਰਾਂ ਅਗੇ ਭੇਟਾ ਕੀਤੀ। ਇਸ ਜਮੀਨ ਖਾਤਰ ਪੀੜੀਆਂ ਦੇ ਵੈਰ ਪੈ ਜਾਂਦੇ ਹਨ ਮਗਰ ਸੋਸਲਿਜ਼ਮ ਦੇ ਅਲਮ ਬ੍ਰਦਾਰ ਸਤਗੁਰੂ ਜੀ ਨੇ ਉਹ ਜਮੀਨ ਦੇ ਮਾਲਕੇ ਕਿਸਾਨਾਂ ਵਿਚ ਵੰਡ ਦਿਤੀ। ਇਵੇਂ ਕੋਈ ੩੦ ਲਖ ਰੁਪਇਆ ਖਰਚ ਕੇ ਸਿਖਾਂ ਦੇ ਸਹਿਯੋਗ ਨਾਲ ਸ੍ਰੀ ਜੀਵਨ ਨਗਰ ਦੀ ਜਮੀਨ ਵੀ ਹਿਸੇ ਦਾਰਾਂ ਨੂੰ ਹਿਸੇ ਪ੍ਰਤੀ ਵੰਡ ਦਿਤੀ। ਮਗਰ ਆਪਣੀ ਜਮੀਨ ਵਿਚੋਂ ਬੇ-ਜਮੀਨੇ ਵਾਹੀ ਕਰਨ ਵਾਲਿਆਂ ਨੂੰ ੮ ਤੋਂ ੧੫ ਏਕੜ ਤਕ ਜਮੀਨ ਦੇਕੇ ਰਾਜੇ ਬਣਾ ਦਿਤਾ।

ਜਿਸ ਸੈਕੂਲਰ ਇਜ਼ਮ ਦਾ ਆਮ ਚਰਚਾ ਹੈ ਉਸਦੀ ਜਾਚ ਵੀ ਨਾਮਧਾਰੀਆਂ ਨੂੰ ਹੈ ਜਿਹੜੇ ਭਜਨ ਬਾਣੀ ਕਰਦੇ ਹਨ, ਅਕਾਲ ਪੁਰਖ ਦੀ ਯਾਦ ਵਿਚ ਰੰਗੇ ਰਹਿੰਦੇ ਹਨ। ਇਹ ਕਿਸੇ ਗੈਰ ਨਾਮਧਾਰੀ ਦਾ ਦਿਲ ਦੁਖਾ ਕੇ ਰਾਜੀ ਨਹੀਂ ਹੁੰਦੇ। ਇਹ ਸ਼ੇਖ਼ ਫਰੀਦ ਜੀ ਦੀ ਸਿਖਿਆ ਤੇ ਚਲਦੇ ਹਨ, ਜਿਨਾਂ ਕਹਿਆ ਸੀ:–

ਇਕੁ ਫਿਕਾ ਨ ਗਾਲਾਇ ਸਭਨਾਂ ਮੈ ਸਚਾ ਧਣੀ। ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ। ੧੨੯।

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ। ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀ ਦਾ ।੧੩੦

ਮੌਲਾਨਾ ਅਬਦਲ ਕਾਦਰ ਕਸੂਰੀਏ ਪੰਜਾਬ ਕਾਂਗ੍ਰਸ ਕਮੇਟੀ ਦੇ ਪ੍ਰਧਾਨ ਦੇ ਪਿਤਾ ਬੜੇ ਫਕੀਰਾਨਾਂ ਤਬੀਅਤ ਦੇ ਮਾਲਿਕ ਸਨ ਅਤੇ ਪੀਰ ਕਰਕੇ ਪੂਜੇ ਜਾਂਦੇ ਸਨ। ਉਹ ਸਤਿਗੁਰੂ ਰਾਮ ਸਿੰਘ ਜੀ ਦੇ ਦਰਸਨ ਕਰ

ਬੜੇ ਪ੍ਰਭਾਵਤ ਹੋਏ।ਬੇਨਤੀ ਕੀਤੀ "ਮਹਾਰਾਜ? ਮੈਨੂੰ ਨਾਮ ਦੀ ਦਾਤ ਬਖਸ਼ੋ।ਹੁਕਮ ਹੋਇਆ, ਅਗੇ ਕੀ ਜਾਪਜਪਿਆਕਰਦਾਏਂ ਤਾਂ ਮੌਲਾਨਾ ਜੀ ਨੇ। ਉਤਰ ਦਿਤਾ ਜੀ "ਲਾ ਇਲ ਇਲ ਲਿਲਾ"ਤਾਂਬਚਨਹੋਇਆ ਤੇਰੀ ਪਟੀ ਅਗੇ ਹੀ ਸਾਫ ਹੈ।ਇਸਲਈ ਨਵੀਂ ਲਿਖਣ ਦੀ ਲੋੜ ਨਹੀਂ।

੧੯੪੭ ਈ:ਦੇਜਦਵੰਡਾਰੇ ਦੇ ਦਿਨ ਯਾਦ ਆਉਂਦੇ ਹਨ ਤਾਂ ਲੂੰ ਕੰਡੇ ਹੋ ਜਾਂਦੇ ਹਨ। ਬਦੇਸੀਆਂ ਦੇ ਵਹ ਚੜਕੇ ਕੀ ਹਿੰਦੂ ਕੀ ਸਿਖ ਕੀ ਮੁਸਲਮਾਨ ਸਭਨਾ ਨੂੰ ਹਲਕ ਕੁਦ ਪਿਆ ਲਗੇ ਭਰਾ ਨੂੰ ਭਰਾ ਪਾੜ ਪਾੜ ਖਾਣ ਸ੍ਤਿਗੁਰੂ ਪ੍ਰਤਾਪ ਸਿੰਘ ਜੀ ਬਚਨ ਕੀਤਾ "ਭਜਨ ਬਾਣੀ ' ਤਕੜੇ ਹੋ ਕੇ ਕਰੋ। ਬਗਾਨੀ ਅੰਸ਼ ਵਲ ਕਦੇ ਨਾ ਝਾਕੋ। ਨਾਮ ਧਾਰੀਆਂ ਨੂੰ ਮਾਣ ਹੈ।ਕਿ ਉਹਨਾਂ ਇਹਨਾਂ ਬਚਨਾ ਤੇ ਪਹਿਰਾ ਦਿਤਾ। ਜਿਥੇ ਗਵਾਂਢੀ ਨੇ ਗਵਾਂਢੀ ਦਾ ਘਰ ਫੂਕਿਆ ਛੁਰਾ ਮਾਰਿਆ ਤੇ ਖਿਲੀ ਮਚਾਈ ਓਥੇ ਕੂਕੇ ਨੇ ਮਾਲਾ ਤੋਂ ਹਥ ਨਹੀਂ ਚੁਕਿਆ। ਸ੍ਰੀ ਅਬਦਲ ਗਨੀ ਐਕਸ. ਐਮ. ਐਲ. ਏ. ਨੇ ਬੜੇ ਜੋਰ ਨਾਲ ਕਹਿਆ ਕਿ ਸ੍ਰੀ ਭੈਣੀ ਸਾਹਿਬ ਵਿਚ ਨਾਮ ਧਾਰੀਨਾ ਰਹਿੰਦੇ ਤਾਂਬੇਟਦੇ ਇਲਾਕੇਦਾਇਕ ਮੁਸਲਮਾਨ ਵੀ ਬਚਕੇ ਨਾ ਨਿਕਲ ਸਕਦਾ ਇਹ ਵਡਿਆਈ ਸ੍ਰੀਸ ਤਿਗੁਰੂ ਪ੍ਰਤਾਪਸਿੰਘ ਜੀ ਦੀ ਹੈ।

ਨਾਮਧਾਰੀ ਕੋਈ ਵੇਹਲੜ ਟੋਲਾ ਨਹੀ। ਇਹ ਇਕ ਨਮੂਨੇ ਦਾ ਗ੍ਰਿਸਤੀ ਹੈ ਹੈ। ਇਸਨੂੰ ਕਰਮ ਯੋਗੀ ਜਾਂ ਸੰਤ ਸਿਪਾਹੀ ਵੀ ਆਖਿਆ ਜਾ ਸਕਦਾ ਹੈ। ਇਸਦੇ ਸਮੂੰਹ ਚਿਖ ਦਰਸਿਕ ਸੂਚਕ ਹਨ ਆਸਣ, ਗੜਵਾ ਮਾਲਾ,ਪਉਵੇ ਇਹ ਸੁਚੱਜੇ ਗ੍ਰਿਸਤੀ ਦੇ ਚਿੰਨ ਹਨ, ਆਸਣ ਕੋਲ ਹੋਵੇ ਤਾਂ ਬਹਿਣਨੂੰ ਜਕੋ ਤਕੋ ਤਕ ਨਹੀ ਖਾਂਣ ਪੈਦੇ ਗੜਵੇ ਵਾਲਾ ਉਦਮੀ ਤੇ ਪ੍ਰੀਸ਼ਰਮੀ ਰਹਿੰਦਾ ਹੈ ' ਗੜਵਾ ਮਾਂਜਦਾ ਹੈ। ਕਢਦਾ ਹੈ ਧੋਂਦਾ ਹੈ। ਸ੍ਰੀਰ ਵਿਚ ਆਲਿਸ ਨਹੀਂ ਆਉਂਦਾ। ਜਲ ਹੋਵੇ ਮੁਥਾਜ ਨਹੀਂ ਹੋਣਾਂ ਪੈਂਦਾ। ਸਾਡੇ ਬਜੁਰਗ ਇਨਾਂ ਗੜਵੇ ਡੋਰੀਆਂ ਨਾਲ ਮੇਲਿਆਂ ਸਮੇਂ ਖੂਹਾਂ ਤੋਂ ਜਲ ਕਢ ਕਢ ਛਕਾਇਆ ਕਰਦੇ ਸਨ। ਚੀਨੀ ਵਾਲੇ ਪਾਤਸ਼ਾਹ ਆਪ ਅੰਮ੍ਰਿਤ ਵੇਲੇ ਬੁੰਬਲ ਮਾਰ ਸੰਗਤਾਂਦੇ ਇਸ਼ਨਾਨ ਕਰਾਇਆ ਕਰਦੇ ਸਨ। ਦੇਸ਼ ਦੇ ਵੰਡਾਰੇ ਸਮੇ ਇੰਨਾ ਗੜਵਿਆਂ ਨੇ ਹਜਾਰਾਂ ਦਮ ਤੋੜ ਰਹਿਆਂ ਬਚਿਆਂ ਤੇ ਬੁਢਿਆਂ ਅੰਦਰ ਜਾਨ ਪਾਈ। ਸਿਮਰਨੀ ਹੱਥ ਤੇ ਜੀਭ ਦੋਹਾਂ ਨੂੰ ਵਿਹਲੀ ਨਹੀ ਰਹਿਣ ਦੇਂਦੀ ਪੰਜਾਬੀ ਦਾ ਹੱਥ ਤੇ ਹਿੰਦੁਸਤਾਨੀ ਦੀ ਜੁਬਾਨ ਸਦਾ ਚਲਾਂਦੇ ਰਹਿੰਦੇ ਹਨ। ਇਸ ਸ਼ਭਾ ਤੋਂ ਲਾਭ ਉਠਾਂਦਿਆਂ ਨੇ ਸਭ ਨੂੰ ਧੰਦੇ ਲਾ ਦਿਤਾ ਜਿਸ ਨਾਲ ਆਦਤ ਵੀ ਪੂਰੀ ਹੋ ਗਈ ਤੇ ਪਰਮਾਰਥ ਵੀ ਸੌਰ ਗਿਆ। ਪਊਏ ਮਹਾਤਮਾਂ ਦੇ ਪ੍ਰਤੀਕ ਹਨ। ਪਊਆਂ ਦੀ ਵਰਤੋ ਕਰਨ ਵਾਲੇ ਨੂੰ ਕਾਮ ਵਾਸ਼ਨਾਂ ਘਟ ਫੁਰਦ ਹੈ। ਦਸਾਂ ਨਵਾਂ ਦੀ ਕਿਰਤ ਕੂਕੇ ਦੀ ਬੰਦਗੀ ਹੈ। ਹਡਾਂ ਦੇ ਕੰਮ ਕੋਸ਼ ਵਿਹਲੜ ਨਿਖੱਟੂਆਂ ਦਾ ਸਾਡੇ ਸੰਸਾਰ ਵਿਚ ਕੋਈ ਥਾਂ ਨਹੀ। ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਦੇਸੋਂ ਲਿਖ ਭੇਜਿਆ ਭਾਈ।ਕੋਈਵਿਹਲਾਨਰਹੇ ਡੇਰੇ ਮੈ ਕੰਮ ਕਰੇ ਨਹੀ ਪਾਠ ਕਰੇ ਸਾਰਾ ਦਿਨ ਗ੍ਰੰਥ ਸਾਹਿਬ ਨਹੀ ਤਾਂ ਰੋਟੀਆਂ ਪਕਾਇਆ

ਕਟੇ ਘਾਹ ਢੋਹਿਆ ਕਰੇ ਦੋ ਮੇਂ ਤੇ ਕੁਛ ਨਹੀਂ ਤਾਂ ਡੇਰੇ ਤੇ ਜਾਵੇ। ਹਰ ਨਾਮਧਾਰੀ ਕਿਰਤ ਕਰਦਾ ਹੈ। ਵਾਹੀ ਕਰਦਾ ਹੈ, ਹਟੀ ਕਰਦਾ ਹੈ,ਤਰਖਾਣਾਂ ਕੰਮ ਕਰਦਾ ਹੈ, ਲੁਹਾਰਾ ਕਰਦਾ ਹੈ,ਕਪੜੇਬੁਣਦਾ ਹੈ,ਕਪੜੇ ਸੀਂਦਾ ਹੈ।ਜਿਥੋਂ ਤਕ ਵਾਹ ਲਗੇ ਬਗਾਨੀ ਅੰਸ਼ ਤੋਂ ਗੁਰੇਜ਼ ਕਰਦਾ ਹੈ। ਇਹ ਵੀ ਹੁਕਮ ਹੈ। ... ਹੋਰ ਬਗਾਨੀ ਅੰਸ਼ ਕਿਸੇ ਤਰਾਂ ਵੀ ਨਹੀ ਲੈਣੀ,ਚਰਾਕੇ ਨ ਖੋਹਕੇ,ਨ ਠਗੀ ਕਰਕੇਜੋਡਿਗੀਪਈਮਿਲੇਤਾਂ ਜਿਸਦੀ ਹੋਵੇ ਉਸਨੂੰ ਦੇ ਦੇਣੀ ...।" ਗੁਰੂ ਹਰੀ ਸਿੰਘ ਪੰਥ ਦੀ ਸੇਵਾ ਸੰਭਾਲਣ ਤੋਂ ਪਹਿਲਾਂ ਸ਼ਹਿਨਸ਼ਾਹ ਦੇ ਛੋਟੇ ਭਰਾ ਹੋਣ ਦੀਹੈਸੀ ਅਤ ਵਿਚ ਗਡਾ ਜੋੜਿਆ ਕਰਦੇ ਸਨ ,ਹਲ ਵਾਹਿਆ ਕਰਦੇ ਸਨ ਸਤਿਗੁਰੂ ਪ੍ਰਤਾਪ ਸਿੰਘ ਜੀਨੂੰ ਮੇਲੇ ਮਸਾਧਿਆਂ ਦੇ ਜੂਠ ਭਾਂਡੇ ਮਾਂਜਣ ਦਾ ਚਾਉ ਸੀ। ਸੁਹੇਵਾ ਸਾਹਿਬ ਦੇ ਅਖੰਡ ਪਾਠਾਂ ਸਮੇ ਜਲ ਖਿਚਿਆ ਕਰਦੇ ਸਨ। ਲੰਗਰ ਵਾਸਤੇ ਬਾਲਣ ਲਿਆਇਆ ਕਰਦੇ ਸਨ। ਕਈ ਵਾਰੀ ਸੰਗਤ ਵਾਸਤੇ ਆਟਾ ਵੀ ਪੀਹ ਦੇਂਦੇ ਸਨ। ਇਵੇ ਤਰਾਂ ਸਤਿਗੁਰੂ ਜਗਜੀਤ ਸਿੰਘ ਤੇ ਮਹਾਰਾਜ ਬੀਰ ਸਿੰਘ ਜੀ ਸੇਵਾ ਕਰ ਪ੍ਰਸੰਨ ਹੁੰਦੇ ਹਨ। ਮਾਤਾ ਚੰਦ ਕੌਰ ਤਾਂ ਮਲੂਮ ਨਹੀ ਕਿਹੜੇ ਵੇਲੇ ਅਰਾਮ ਕਰਦੇ ਹਨ।ਹੋਰ ਤਾਂ ਹੋਰ ਬੇਬੇ ਦਲੀਪ ਕੌਰਜੀ ਗੋਹੇਕੂੜ ਦੀਆਂਟੋਕਰੀਆਂ ਵੀ ਚੁਕੀਆ ਵੇਖੇ ਜਾਂਦੇ ਹਨ।

ਨਾਮਧਾਰੀਆਂ ਦਰਬਾਰ ਦੇ ਯੋਜਨਾਂ ਦੇ ਸਾਧਨ ਸੰਸਾਰ ਵਾਸਤੇ ਹਨ, ਵਿਗਿਆਨੀ ਸਭ ਪੁਰਾਣੀਆਂ ਕੀਮਤਾਂ ਨੂੰ ਗਲਤ ਕਰਨ ਤੇ ਤੁਲਿਆਹੋਇਆਹੈ, ਮਗਰਮੋਨਾਂ ਸੋਨਾਂਹੀ ਰਹੇਗਾਰੋਲਡਗੋਲਡਉਹਦੀਥਾਂ ਕਦੇਨਹੀਂਲੈ ਸਕਦਾ। ਮਨਤੇ ਕਾਬੂ ਪਾਵੋ। ਬ੍ਰਹਮਚਰੀਆ ਧਾਰਨ ਕਰੋ, ਮਾਸ ਸ਼ਰਾਬ, ਅਫੀਮ ਚਾਹ ਆਂਡੇ ਤੇ ਹੋਰ ਨਸ਼ੀਲੀਆਂ ਵਸਤਾਂ ਤੋਂ ਬੱਚੋ ਇਹ ਬ੍ਰਥ ਕੰਟਰੋਲ ਦੇ ਉਤਮ ਸਾਧਨ ਹਨ। ਇਹ ਨਸ਼ੀਲੀਆਂ ਵਸਤਾਂ ਕਾਮ ਉਤੇਜਤ ਕਰਨ ਵਾਲੇ ਪਦਾਰਥ ਹਨ। ਨਸਬੰਧੀ, ਲੂਪ ,ਨਿਰੋਧ, ਟ੍ਰੈਚ ਲੈਟਰਜ ਆਦਿ ਗੰਦੇ ਢੰਗ ਹਨ। ਇਨਾਂ ਨਾਲ ਵਿਭਚਾਰ ਵਿਚ ਵਾਧਾ ਹੁੰਦਾ ਹੈ। ਵਿਭਚਾਰ ਕਾਰਨ ਅਚਾਰ ਵਿਗਦਾ ਹੈ। ਆਚਰਨ ਗਿਆ ਸਭ ਕੁਝ ਗਿਆ। ਅੰਗ੍ਰੇਜ਼ ਵਿਦਵਾਨ ਵੀ ਇਸਕਥਨ ਨਾਲ ਸਹਿਮਤ ਹਨ। ਧਨ ਚਲਾ ਜਾਵੇ ਕੁਝ ਨਹੀਵਿਗੜ ਦਾ। ਸੇਹਤ ਵਿਗੜਿਆਂ ਸਭ ਕੁਝਵਿਗੜਦਾਹੈ, ਪਰ ਜੇ ਆਚਰਨ ਗਵਾਚ ਜਾਵੇ ਤਾਂ ਪਲੇ ਕੁਝ ਨਹੀਂ ਰਹਿੰਦਾ ;ਆ· ਚਰਨ ਹੀਨਤਾ ਸਭ ਪੁਆੜਿਆਂ ਦੀ ਮਾਂ ਹੈ। ਵਿਭਚਾਰ ਰੋਗਾਂ ਵਾਸਤੇ ਨਿਮੰਤਰਨ ਪੱਤਰ ਹਨ। ਪਵਿਤਰ ਵਿਚਾਰ ਪਤੀ ਬ੍ਰਤ ਧਰਮ ਤੇ ਇਸਤਰੀ ਬ੍ਰਤ ਧਰਮ ਸਤਿਜੁਗ ਅਥਵਾ ਸਵਰਨ ਯੁਗ ਮੋਨ ਸੇਟ ਹਨ। ਬ੍ਰਹਮਚਾ-ਰੀਆ ਨੂੰ ਕਾਇਮ ਰਖਣ ਹਿਤ ਖੂੰਟੀਦਾਰ ਪਊਕੇ ਤੇ ਜਲ ਵਰਤਨ ਦੀ ਕਿਰਿਆ ਬਹੁਤ ਹੱਦ ਸਹਾਈ ਹੁੰਦੇ ਹਨ।

ਨਵੇਂ ਢੰਗ ਦੀ ਪ੍ਰਵਾਰ ਯੋਜਨਾਂ ਤੇ ਟਿਪਣੀ ਕਰਦਿਆਂ ਦੀ 'ਨਿਊਜ਼ ਵੀਕਲੀ ਔਫ ਐਮਰੀਕਾ' ਦਾ ਹਵਾਲਾ ਦੇਂਦਿਆਂ ਰੋਜ਼ਾਨਾਂ ਮਿਲਾਪ ਨੇ ਲਿਖਿਆ ਸੀ ਕਿ 'ਨਿਯੂਯਾਰਕ ਵਿਚ ਅਜੇਹੇ ਗਰਭ-ਪਾਤ ਘਰ

ਕਾਇਮ ਕੀਤੇ ਜਾਣ ਵਾਲੇ ਹਨ, ਜਿਥੇ ੫੦ ਤੋਂ ੭੦ ਹਜਾਰ ਇਸਤਰੀਆਂ ਦਾ ਉਪ੍ਰੇਸ਼ਨ ਹੋ ਸਕੇਗਾ। ਅਤੇ ਨਿਜੀ ਉਪ੍ਰੇਸ਼ਨ ਘਰ ਇਸਤੋਂ ਵਖਰੇ ਹਨ। ਜਿੱਥੇ ਲਗ ਭਗ ੪੫ ਹਜਾਰ ਉਪ੍ਰੇਸ਼ਨ ਹੋ ਚੁਕੇ ਹਨ। ਹਸਪਤਾਲਾਂ ਵਿਚ ਇਸਦੀ ਫੀਸ ੧੨੨ ਤੋਂ ੩੦੦ ਡਾਲਰ ਤਕ ਹੈ। ਖਾਣ ਪੀਣ ਦੇ ਖਰਚ ਵਖਰੇ ਹਨ। ਸਿਆਣਿਆਂ ਨੂੰ ਚਿੰਤਾ ਖਾ ਰਹੀ ਹੈ। ਕਿ ਇਸਤੋਂ ਕੇਵਲ ਸਰਦੇ ਪੁਜਦੇ ਹੀ ਲਾਭ ਲੈ ਸਕਣਗੇ। ਗਰਭ ਪਾਤ ਸਮੇਂ ਕਈ ਪ੍ਰਕਾਰ ਦੀਆਂ ਪੇਚੀਦਗੀਆਂ ਵਾਪਰ ਸਕਦੀਆਂ ਹਨ। ਪੇਂਡੂਆਂ ਨੂੰ ਕਈ ਕਠਨਾਈਆਂ ਦਾ ਟਾਕਰਾ ਕਰਨਾਂ ਪਵੇਗਾ। ਅਜੇਹੇ ਸਮਿਆਂ ਨੂੰ ਹੀ ਵੇਖ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਉਪਦੇਸ਼ ਦਿਤਾ ਕਰਦੇ ਸਨ, "

**ਇਹ ਬਰਥ ਕੰਟ੍ਰੋਲ ਕੀ ਹਨ। ਇਹ ਮੂਰਖਤਾ ਹੈ ਬ੍ਰਹਮਚਰੀਆ ਸਾਧਨ ਸਭਤੋਂ ਉਤਮ ਸਾਧਨ ਹੈ।,**

ਮਹਾਤਮਾਂ ਗਾਂਧੀ ਦੀ ਵੀ ਇਹੋ ਰਾਇ ਸੀ ਓਹ ਆਮ ਆਖਿਆ ਕਰਦੇ ਸਨ "ਸ੍ਵੈ ਬੰਧੇਜ ਵਧੀਆ ਬੰਧੇਜ ਹੈ। ਗੁਰੂ ਗੋਬਿੰਦ ਸਿੰਘ ਜੀ ਬਾਰੇ ਇਹ ਫੁਰਮਾਨ ਹੈ" ਨਮੋਂ ਉਰਧ ਰੇਤਾ' ਨਮਸ਼ਕਾਰ ਉਨਾਂ ਨੂੰ ਜਿਨਾਂ ਦਾ ਵੀਰਜ ਕਾਇਮ ਹੈ, ਉਹਨਾਂ ਅਪਣੇ ਪੂਜ ਪਿਤਾ ਦੀ ਸਿਖਿਆ ਨੂੰ ਵੀ ਚੰਗੀ ਤਰਾਂ ਨਿਰੂਪਣ ਕੀਤਾ ਹੈ:-

ਸੁਧ ਜਬ ਤੇ ਹਮ ਧਰੀ।
ਬਚਨ ਗੁਰ ਦਏ ਹਮਾਰੇ।
ਪੂਤ ਇਹ ਪ੍ਰਣ ਤੋਹਿ।
ਪ੍ਰਾਣ ਜਬ ਲਗ ਘਟ ਥਾਰੇ।
ਨਿਜ ਨਾਰੀ ਕੇ ਸੰਗ ਨੇਹੁ।
ਤੁਮ ਨਿਤ ਬਢੀਯੋ।
ਪਰ ਨਾਰੀ ਕੇ ਸਿਜ ਭੂਲ।
ਸੁਪਨੇ ਹੂੰ ਨ ਜਈਓ।



ਕਹਾਣੀ—

# ਸਤਾਰਾਂ – ਜਨਵਰੀ ਦਾ ਸੂਰਜ

ਸ੍ਰੀ ਸੰਤੋਖ ਸਿੰਘ ਜੀ 'ਸਾਜਨ'

'੧੭ ਜਨਵਰੀ ਦਾ ਸੂਰਜ' ਜਵਾਨੀ ਦੀ ਸਰਦਲ ਪਾਰ ਕਰਕੇ ਸ਼ਾਹ ਦੀਆਂ ਨਜ਼ਰਾਂ ਤੋਂ ਬਚੇ ਕਰਜ਼ਾਈ ਵਾਂਗ ਕਾਹਲੀ ਕਦਮੀ ਨੀਵੇਂ ਪਾਸੇ ਨਸ ਰਿਹਾ ਸੀ ਉਸਦੀ ਪੀਲੀ ਧੁਪ ਬਨੇਰਿਆਂ ਤੋਂ, ਬਿਮਾਰ ਦੇ ਬੁਲਾਂ ਵਾਂਗ ਕਾਲੇ ਪਰਛਾਵੇਂ ਗਲੀ ਵਿਚ ਉਤਾਰ ਰਹੀ ਸੀ। ਸਰਦੀ ਨੇ ਸੱਠਾਂ ਤੋਂ ਟੱਪੇ ਮਨੁਖਾਂ ਦਾ ਹਾਲੇ ਖਹਿੜਾ ਨਹੀ ਸੀ ਛਡਿਆ ਜਾਂ ਨਿਮੀ ਨਿਮੀ ਰੁਮਕਣੀ ਹਵਾ ਨੇ ਉਹਨਾਂ ਨੂੰ ਆਉਂਦੀ ਕਕਰੀਲੀ ਰਾਤ ਦਾ ਫਿਰ ਸੰਦੇਸ਼ਾ ਆਣ ਦਿਤਾ।

ਮਾਘੀ ਦੇ ਮੇਲੇ ਸਮੇ ਵਤਨ ਦੇ ਮਥੇ ਤੇ ਲਗੇ ਗੁਲਾਮੀ ਦੇ ਕਲੰਕ ਨੂੰ ਆਪਣੇ ਪਵਿਤਰ ਖੂਨ ਨਾਲ ਧੋਕੇ ਦੇਸ਼ ਦੀ ਸੁਤੰਤਰਤਾ ਅਤੇ ਧਰਮ ਦੀ ਰਾਖੀ ਲਈ ਅੰਮ੍ਰਿਤਸਰ, ਰਾਇ ਕੋਟ ਅਤੇ ਲੁਧਿਆਣਾ ਜੇਲ ਵਿਚ ਕੁਰਬਾਨ ਹੋਣ ਵਾਲੇ ਸ਼ਹੀਦਾਂ ਨਮਿਤ, ਅਤੇ ਨਾਲ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਮਹਿਲ (ਮਾਤਾ ਜਸਾਂ ਜੀ) ਨਮਿਤ ਸਾਧਾਰਨ ਪਾਠਾਂ ਦੇ ਭੋਗ ਪਾਏ ਜਾਣੇ ਸਨ। ਨਾਲ ਹੀ ਮਾਘੀ ਦਾ ਮੇਲਾ ਮੁਕਤਸਰ ਦੀ ਥਾਂ ਇਸ ਵਾਰ ਸ੍ਰੀ ਭੈਣੀ ਸਾਹਿਬ ਹੀ ਮਨਾਇਆ ਜਾਣਾ ਸੀ। ਜਿਸ ਲਈ ਦੂਰੋਂ ਨੇੜਿਓਂ ਹਰ ਇਲਾਕੇ ਦੀ ਸੰਗਤ ਬਸੰਤ ਬਹਾਰ ਦੇ ਫੁਲਾਂ ਵਾਂਗ, ਦਿਨ ਰਾਤ ਇਕ ਕਰਦਿਆਂ ਪਹੁੰਚ ਚੁਕੀ ਸੀ। ਮੂੰਹ ਅੜੀ ਮੁਸੀਬਤ ਦੇ ਪਹੁੰਚਣ ਤੋਂ ਪਹਿਲਾਂ ਕੁਦਰਤ ਨੇ ਇਹਨਾਂ ਲਈ ਖੁਸ਼ੀਆਂ ਦੇ ਸਾਰੇ ਦਰਵਾਜ਼ੇ ਪੂਰੀ ਤਰਾਂ ਖੋਹਲ ਦਿਤੇ ਸਨ।

੧੨ ਜਨਵਰੀ ਦੀ ਸਵੇਰ ਨੇ ਮੁਸਕਾਨਾਂ ਵੰਡਦਿਆਂ ਚੁਪਾਸੇ ਹਾਸਾ ਹੀ ਹਾਸਾ ਬਖੇਰ ਦਿਤਾ ਕੂਕੇ ਗਲਾਂ ਵਿਚ ਸਫੈਦ ਸੁਦੇਸੀ ਖਦਰ ਪਹਿਨੀ ਕੋਈ ਮਾਲਾ ਫੇਰ ਰਿਹਾ ਸੀ ਕੋਈ ਬਾਣੀ ਦੀ ਧੁਨ ਵਿਚ ਮਸਤ ਸੀ, ਅਤੇ ਕੋਈ ਮਸਤ ਮਲੰਗ ਅਗੰਮੀ ਮਸਤੀ ਵਿਚ ਨਚ ਰਿਹਾ ਸੀ। ਇਸ ਵੇਲੇ ਇਹ ਦੁਨਿਆਵੀ ਸੰਕਟਾਂ ਦੇ ਇਸ ਦਿਸਹਦੇ ਤੋਂ ਅਪਣੇ ਆਪ ਨੂੰ ਦੂਰ ਅਨੁਭਵ ਕਰ ਰਹੇ ਸਨ। ਚੀਨੀ ਵਾਲੇ ਦੇ ਪਾਵਨ ਚਰਨ ਪਰਸ ਕੇ ਬੇਖਬਰੀ ਦੀ ਗੋਦ ਵਿਚ ਬੇ ਸੁਧ ਸਨ।

ਅੱਪਦਾ ਦੀ ਘੜੀ ਬ੍ਰਿਹਣੀ ਦੇ ਹਉਕੇ ਵਾਂਗ ਲੰਮੇਰੀ ਹੀ ਹੋਈ ਜਾਂਦੀ ਹੈ, ਪਰ ਸੁਖਾਂ ਦੇ ਸਾਲ ਪਲਾਂ ਵਿਚ ਬੀਤਦਿਆਂ ਪਤਾ ਨਹੀਂ ਲਗਦਾ।

ਸ੍ਰੀ ਭੈਣੀ ਸਾਹਿਬ ਵਿਚ ਵਿਹਾਰ ਦੇ ਦੋ ਦਿਨ ਲੰਘ- ਦਿਆਂ, ਕੂਕਿਆਂ ਨੂੰ ਕੋਈ ਪਤਾ ਨ ਲਗਾ।

੧੪ ਜਨਵਰੀ ਨੂੰ ਮੇਲੇ ਦਾ ਭੋਗ ਪੈਣ ਸਮੇ ਸਰਦਾਰ ਗੁਰਮੁਖ ਸਿੰਘ ਜੀ ਨੇ ਦੀਵਾਨ ਵਿਚ ਦੁਖ ਭਰੀ ਦਾਸਤਾਂ ਬਿਆਨ ਕੀਤੀ। ਮੈ ਮਾਮਲਾ ਤਾਰਨ ਮਲੇਰ ਕੋਟਲੇ ਆ ਰਿਹਾ ਸਾਂ। ਰਸਤੇ ਵਿਚ ਕਰੂੰਜੜੇ ਨੇ ਇਕ ਬਲਦ ਉਤੇ ਮੂਲੀਆਂ ਲਦੀਆਂ ਸਨ ਤੇ ਉਪਰ ਆਪ ਬੈਠਾ ਸੀ ਮੈਂ ਉਸਨੂੰ ਹੇਠ ਉਤਰਨ ਲਈ ਕਿਹਾ, ਤਾਂ ਉਸਨੇ ਝਗੜਾ ਕੀਤਾ। ਅਤੇ ਇਸ ਤੋਂ ਮੈਨੂੰ ਫੜਕੇ ਕੁਤਵਾਲੀ ਲਿਜਾਇਆ ਗਿਆ ਅਤੇ ਮੇਰੇ ਸਾਹਮਣੇ ਹੀ ਉਸ ਬਲਦ ਨੂੰ ਕਤਲ ਕਰ ਦਿਤਾ ਹੈ। ਮੇਰੀ ਬੰਨੇ ਹੋਏ ਦੀ ਕੋਈ ਪੇਸ਼ ਨਹੀ ਸੀ ਜਾਂਦੀ ਇਸਨੂੰ ਸੁਣਦਿਆਂ ਸ੍ਰ: ਹੀਰਾ ਸਿੰਘ ਲਹਿਣਾਂ ਤੇ ਓਹਨਾਂ ਦੇ ਹੋਰ ਅਣਖੀ ਜੋਧਿਆਂ ਦੇ ਖ਼ੂਨ ਵਿਚ ਜੁਆਰ ਭਾਟਾ ਆ ਗਿਆ। ਉਹਨਾਂ ਦੇ ਜੋਸ਼ ਦੀਆਂ ਲਹਿਰਾਂ ਕੰਢਿਆ ਨਾਲ ਟਕਰਾ ਕੇ ਮੁੜ ਸਥਿਤੀ ਨੂੰ ਸਾਵਿਆਂ ਕਰਨ ਦੀ ਥਾਂ ਸਭ ਹਦਾਂ ਬੰਨੇ ਟਪ ਗਈਆਂ। ਸ੍ਰ: ਹੀਰਾ ਸਿੰਘ ਜੀ, ਧਰਤੀ ਦੀ ਹਿਕ ਤੇ ਵਿਛੜੀ ਰੂਹ ਦੀ ਪਾਈ ਔਂਸੀ ਤਰਾਂ ਲਕੀਰ ਖਿਚਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਵਈਯੇ ਉਚੀ ਸੁਰ ਨਾਲ ਗਾਵਿਆਂ

ਦੇਹ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬ ਹੂ ਨਾਂ ਟਰੋਂ ........................................

ਜਿਸਨੂੰ ਸੁਣਕੇ ਸ਼ਮਾਂ ਤੋਂ ਮਰ ਭਮਕੇ ਮਿਟਨ ਵਾਲੇ ੧੪੦ ਦੇ ਕਰੀਬ ਪ੍ਰਵਾਨੇ ਆ ਜੁੜੇ। ਇਨ੍ਹਾਂ ਖੀਰਾਂ ਨੇ ਸਰਦਾਰ ਦੀ ਖਿਚੀ ਲਕੀਰ ਨੂੰ ਪਾਰ ਕਰਦਿਆਂ ਅਪਣੇ ਸੀਸ ਦੇਸ਼ ਧਰਮ ਤੋਂ ਵਾਰਨ ਦਾ ਪ੍ਰਣ ਕੀਤਾ। ਸਤਿਗੁਰੂ ਰਾਮ ਸਿੰਘ ਜੀ ਨੇ ਮੌਤ ਲਾੜੀ ਨੂੰ ਵਰਨ ਦੇ ਚਾ ਵਿਚ ਨਚਦੇ ਮਸਤਾਨਿਆਂ ਨੂੰ ਕਾਹਲੀ ਨਾਂ ਕਰਨ ਲਈ ਕਿਹਾ, ਪਰ ਓਹਨਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਹੁਕਮ ਦੋਇਆ ਦਸ ਕੇ ਗੁਰੂ ਜੀ ਨੂੰ ਰਜ਼ਾਮੰਦ ਕਰ ਹੀ ਲਿਆ।

੧੬ ਜਨਵਰੀ ਨੂੰ ਸਿੰਘਾਂ ਨੇ ਮਲੇਰ ਕੋਟਲੇ ਵਿਚ ਰਹਿਣਿਆਂ ਦੇ ਕਾਤਲਾਂ ਤੇ ਹਮਲਾ ਕਰ ਦਿਤਾ। ਦੋਹਾਂ ਪਾਸਿਆਂ ਤੋਂ ਚਿਰ ਦੀਆਂ ਰਤ ਤਿਹਾਈਆਂ ਤੇਗਾਂ ਨੇ ਅਪਣੇ ਫੁਲਾਂ ਦੀ ਪਿਆਸ ਬੁਝਾਈ। ਇਰਾਦੇ ਦੇ ਮਜਬੂਤ ਸਿੰਘਾਂ ਦੇ, ਫਤਹਿ ਨੇ ਚਰਨ ਚੁੰਮੇ।

ਡਿਪਟੀ ਕਮਿਸ਼ਨਰ ਲੁਧਿਆਣਾਂ, ਦਾ, ਸਦਾ ਅਉਣ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੬ ਜਨ- ਵਰੀ ਨੂੰ ਮਲੌਦ ਪਹੁੰਚੇ। ਨੀਤ ਦੇ ਖੋਟੇ ਚਲਾਕ ਅੰਗ੍ਰੇਜ ਨੇ ਸਤਿਗੁਰੂ ਜੀ ਨਾਲ ਕੋਈ ਘੰਟੇ ਵਲ ਫਰੇਬ ਦੀਆਂ ਗਲਾਂ ਕੀਤੀਆਂ। ਸਚਾਈ ਸਾਹਮਣੇ ਕੂੜ ਦਾ ਆਕੜਨਾ ਕੁਦਰਤ ਦੇ ਉਲਟ ਸੀ।

ਚੀਨੀ ਦੀਆਂ ਵਾਗਾਂ ਮਲੌਦ ਤੋਂ ਪਿਛਾਂਹ ਮੁੜਨ ਦੇ ਥਾਂ ਸਿਆਹਤ ਨੂੰ ਭੌਂ ਗਈਆਂ। ਰਾਤ ਦੇ ਹਨੇਰੇ ਵਿਚ ਪ੍ਰੇਮੀਆਂ ਨੇ ਸ਼ਾਂਤੀ ਦਾ ਸੂਰਜ ਤਕਿਆ। ਜਨਮ ਜਨਮਾਤਰਾਂ ਦੀ ਭੜਕਦੀ ਆਤਮਾਂ ਪੋਹ ਦੀ ਭਿੰਨੀ ਰਾਤ ਤਰਾਂ ਠਰ ਗਈ। ਸਿਖਾਂ ਨੇ ਆਪਨੇ ਮਹਿਬੂਬ ਦੇ ਚਰਨ ਪਰਸ ਕੇ ਚੁਰਾਸੀ ਦੇ ਬੰਧਨਾਂ ਨੂੰ ਟੁਟਦਿਆ ਮਹਿਸੂਸ ਕੀਤਾ। ਪਰ ਦੂਜੇ ਪਲ ਹੀ ਦੀਦਾਰ ਦੇਣ ਦੇ ਕਾਰਨ ਨੂੰ ਜਾਨਦਿਆਂ ਕਿਸੇ ਗੁਝੇ ਡਰਨੇ ਚਾਵਾਂ ਦੀ ਸੰਘੀ ਘੁਟ ਸੁਟੀ। ਸਿਖਾਂ ਨੇ ਸੋਚਾਂ ਵਿਚ ਹੀ ਰਾਤ ਗੁਜਾਰੀ।

ਉਸ਼ੇਰ ਦੇ ਤਾਰੇ ਨੇ ਸਿਰ ਚੁਕਿਆ। ਚਿੜੀਆਂ ਦੀ ਚੂੰ ਚੂੰ ਵਾਲੀ ਰਾਮ ਕਹਾਣੀ ਨੇ ਲੋਕਾਂ ਨੂੰ ਪਹੁ ਫੁਟਾਲੇ ਦੀ ਆਮਦ ਦਾ ਸੁਨੇਹਾ ਦਿਤਾ। ਕਿਰਤੀ ਹਥ ਕਾਰ ਵਲ ਔੜੇ। ਲੁਕਾਈ ਗਡੀ ਦੇ ਧੁਰੇ ਵਾਂਗ ਘੜੀਆਂ ਨੂੰ ਅਗਾਹਾਂ ਧੱਕਨ ਲਗੀ। ਅਜ ਦੇ ਸੂਰਜ ਦੀ ਲਾਲੀ ਬਾਕੀ ਦਿਨਾਂ ਨਾਲੋਂ ਗੂਹੜੀ ਲਗੀ। ਇਸਦੀਆਂ ਤੇਜ ਕਿਰਨਾਂ ਧਰਤੀ ਦੀ ਹਿਕ ਵਿਚ ਕੁਤਕੁਤੀਆਂ ਕਰਨ ਦਾ ਮੇਲ ਖੇਡ ਰਹੀਆਂ ਸਨ। ਪਿਆਰ, ਹਾਸੇ ਦਾਂ ਗਮੀ ਨਿਰਾਸਤਾ ਤੈਰ ਰਹੀ ਸੀ। ਮਲੇਰ ਕੋਟਲੇ ਦੇ ਰਕੜ ਵਿਚ, ਮਹਾ- ਰਾਜਾ ਪਟਿਆਲਾ ਨਾਭਾ ਤੇ ਜੀਂਦ ਦੀਆਂ ਭੇਜੀਆਂ ੯ ਤੋਪਾਂ ਸੰਸਾਰ ਵਾਂਗ ਮੂੰਹ ਅੱਡੀ ਹੜਖੂੰ ਹੜਖੂੰ

ਕਰ ਰਹੀਆ। ਮਨ ... ਤੋਂ ਤਮਾਸ਼ਾ ਵੇਖਣ ਦੀ ਆਸ ਨਾਲ ਆਇ ਲੋਕ ਅਗਲੀਆਂ ਘੜੀਆਂ ਦੀ ਬੇ ਸਬਰੀ ਨਾਲ ਉਡੀਕ ਕਰ ਰਹੇ ਸਨ ਓਹਨਾਂ ਦੇ ਦਿਲਾਂ ਵਿਚ ਕੋਈ ਗਲ ਨਹੀ ਸੀ ਘਰ ਕਰ ਰਹੀ। ਉਹ ਜਿਉਂ ਜਿਉਂ ਇਸ ਗੋਰਖ ਧੰਦੇ ਵਿਚੋਂ ਨਿਕਲਨ ਦਾ ਜਤਨ ਕਰਦੇ ਉਹਨਾਂ ਦੀਆਂ ਸੋਚਾਂ ਹੋਰ ਉਲਝ ਜਾਂਦੀਆਂ

ਕਾਵਨ ਦੇ ਹੁਕਮ ਨਾਲ ਸਤਾਂ ਤੋਪਾਂ ਦੇ ਇਕਠੇ ਫਾਇਰ ਨੇ ਅਡੋਲ ਧਰਤੀ ਨੂੰ ਕਾਂਬਾ ਛੇੜ ਦਿਤਾ। ਉਹ ਆਜ਼ਜ਼ ਦੇ ਬੁਲਾਂ ਤਰਾਂ ਕਾਫੀ ਚਿਰ ਤਕ ਲਰਜ਼ਦੀ ਰਹੀ। ਅਕਾਸ਼ ਵਿਚ ਉਠੇ ਗਰਦੇ ਵਿਚੋਂ ਸ: ਹੀਰਾ ਸਿੰਘ ਤੇ ਉਸਦੇ ਸਾਥੀਆਂ ਦੇ ਜਿਸਮ ਦੇ ਟੁਕੜੇ ਡਿਗ ਕੇ, ਦੁਖਿਆਰੀ ਗੁਲਾਮ ਭਾਰਤ ਮਾਂ ਨੂੰ ਮੁਠੀਆ ਭਰਨ ਲਗੇ। ਉਹ ਇਸ ਦੁਖ ਦੀਆਂ ਚੀਸਾਂ ਨਾਲ ਹੁਬਕੀ ਹੁਬਕੀ ਰੋ ਉਠੀ, ਪਰ ਦੂਜੇ ਪਲ ਹੀ ਅਪਨੇ ਲਾਡਲਿਆਂ ਦਾ ਖੂਨ ਚਰਬੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀਦੀ ਬਾਲੀ ਅਜ਼ਾਦੀ ਦੀਸ਼ਮਾਂ ਵਿਚ ਪਈਂਦਾ ਤਕ ਕੇ ਨਚ ਉਠੀ। ਉਸਨੂੰ ਅਪਣੇ ਪੈਰਾਂ ਦੀਆਂ ਕੜੀਆਂ ਕੜ ਕੜ ਕਰ ਕੇ ਟੁਟਦੀਆਂ ਸੁਣਾਈ ਦਿੱਤੀਆਂ। ਉਹ ਅਪਣੇ ਆਪ ਨੂੰ ਓਸੇ ਪਲ ਤੋਂ ਸੁਤੰਤਰ ਅਨੁਭਵ ਕਰਕੇ, ਪ੍ਰੀਤ ਪ੍ਰਵਾਨਿਆਂ ਨੂੰ ਆਪਣੇ ਸੀਨੇ ਨਾਲ ਘੁਟ ਘੁਟ ਸੰਭਾਲਣ ਲਗੀ।

ਸ੍ਰੀ ਸਤਿਗੁਰ ਰਾਮ ਸਿੰਘ ਜੀ ਸਿਆਹੜ ਦੇ ਇਕ ਸਿਖ ਦੇ ਘਰ ਬੈਠਿਆਂ ਭੀ ਤੋਪ ਦੀ ਭਾਰੀ ਆਵਾਜ ਨੂੰ ਸੁਣਿਆਂ। ਗ੍ਰੀਬ ਨਿਵਾਜ ਜੀ ਸੂਬਾ ਕਾਹਨ ਸਿੰਘ ਜੀ ਨੂੰ ਤੋਪਾਂ ਦੀ ਆਵਾਜ ਪਛਾਨਣ ਲਈ ਹੁਕਮ ਕੀਤਾ। ਸੂਬਾ ਕਾਹਨ ਸਿੰਘ ਜੀ ਕੋਠੇ ਤੇ ਚੜੇ। ਆਪਣੀ ਸਮੁਚੀ ਸੁਰਤ ਨੂੰ ਜੋੜ ਕੇ ਕੰਨ ਲਾਕੇ ਸੁਣਿਆਂ ਤਾਂ ਉਹਨਾਂ ਦਾ ਆਪਾ ਲਰਜ ਗਿਆ। ਸਰੀਰ ਦੇਰੋਂਗਟੇ ਖੜੇ ਹੋਗ ਏ, ਅਤੇ ਮਥੇ ਤੇ ਪਸੀਨੇ ਦੀਆਂ ਬੂੰਦਾਂ ਟਪਕ ਪਈਆਂ। ਸੂਬਾ ਜੀ ਸੂਖਮ ਰੂਪ ਵਿਚ ਹੀ ਪ੍ਰੀਤਮ ਅਗੇ ਬੇਨ-ਤੀਆਂ ਕਰਨ ਲਗੇ। ਹੇ ਗ੍ਰੀਬ ਨਿਵਾਜ਼ ਜੀ ਅਪਣੇ ਲਾਡਲਿਆਂ ਦੀ ਰਖਿਆ ਕਰੋ। ਆਪਨੇ ਸਿਖਾਂ ਦੇ ਸਹਾਈ ਹੋਵੋ। ਅਸੀਂ ਤੇਰੀ ਪਰਖ ਕਸਵਟੀ ਤੇ ਪੂਰੇ ਨਹੀ ਉਤਰ ਸਕਦੇ। ਸਾਨੂੰ ਤਾਂ ਤੇਰੀ ਬਖਸ਼ਸ਼ ਹੀ ਲੋੜਾਂ ਦੀ ਹੈ ਹੋਮੇ ਦਾਤਿਆ ਤੋਪਾਂ ਦੇ ਫਾਇਰ ਤਾਂ ਪਰਬਤਾਂਨੂੰ ਹਿਲਾ ਦਿੰਦੇ ਹਨ, ਤੇ ਇਹ ਤੇਰੇ ਸਿਖ, ਹਾਂ! ਇਹ ਤੇਰੇ ਸਿਖ ਤਾਂ ਪਰਬਤਾਂ ਤੋਂ ਮਜ਼ਬੂਤ ਹਨ। ਇਹ ਕਦੇ ਨਹੀਂ ਡੋਲਦੇ। ਇਹਨਾਂ ਨੂੰ ਜਾਣ ਜਹਾਨ ਦੀ ਕੋਈ ਪ੍ਰਵਾਹ ਨਹੀਂ। ਇਹ ਬੇਗਰਜ਼ ਦੀਵਾਨੇ ਕਿਸੇ ਦੀ ਕੀ ਪ੍ਰਵਾਹ ਕਰਦੇ ਹਨ। ਇਹਨਾਂਨੂੰ ਤਾਂ ਦਇਆ ਦ੍ਰਿਸ਼ਟੀ ਦੀ ਲੋੜ ਹੈ, ਸੋ ਤੂੰ ਇਹਨਾ ਤੇ ਹਮੇਸ਼ਾਂ ਰਖ। ਸੂਬਾ ਕਾਹਨ ਸਿੰਘ ਜੀ ਕਮਜ਼ੋਰ ਦਲੀਲਾਂ ਤੋਂ ਆਪਣੇ ਆਪ ਹੀ ਮਜ਼ਬੂਤ ਇਰਾਦੇ ਵਲਪਰਤ ਆਇ। ਓਹਨਾਂ ਕੋਠੇ ਤੋਂ ਉਤਰ ਦਿਆਂ ਪੌੜੀਆਂ ਦੇ ਖਤਮ ਹੋਣ ਨਾਲ ਹੀ ਆਪਣੀਆਂ ਸੂਖਮ ਜੋਦੜੀਆਂ ਦੀ ਥਾਂ ਅਰਜ ਕੀਤੀ।

ਮੇਰੇ ਦਾਤਿਆ ਤੋਪਾਂ ਦੇ ਫਾਇਰ ਖਾਲੀ ਨਹੀਂ। ਜਾਂ ਤਾਂ ਘਮਸਾਨ ਦੀ ਜੰਗ ਹੋ ਰਹੀ ਹੈ ਤੇ ਜਾਂ ਫਿਰ ......................ਤੇ ਸੂਬਾ ਕਾਹਨ ਸਿੰਘ ਜੀ ਨੇ ਵਾਕ ਅਧੂਰਾ ਹੀ ਛਡ ਦਿਤਾ।

ਹਾਂ ਸੂਬਾ ਜੀ ਇਹ ਤੋਪਾਂ ਮੇਰੇ ਦੂਲਿਆਂ ਤੇ ਹੀ ਚਲ ਰਹੀਆਂ ਹਨ। ਜਿਸ ਸਮੇਂ ਦੀ ਉਡੀਕ ਵਿਚ ਸਾਂ, ਉਹ ਆਣ ਪੁਜਾ ਹੈ। ਤੁਸੀਂ ਘੋੜਿਆਂ ਤੇ ਕਾਠੀਆਂ ਪਾਉ, ਸ੍ਰੀ ਭੈਣੀ ਸਾਹਿਬ ਪਹੁੰਚੀਏ। ਦੇਰ ਨਹੀਂ ਕਰਨੀ, ਸਮਾਂ ਬਹੁਤ ਥੋੜਾ ਹੈ।

ਸ੍ਰੀ ਭੈਣੀ ਸਾਹਿਬ ਵਿਚ ਜਿਥੇ ਅਜ ਤੋਂ ਚਾਰ ਦਿਨ ਪਹਿਲਾਂ ਢੋਲਕੀ ਛੈਣਿਆਂ ਦੀ ਅਵਾਜ਼ ਨੇ ਧਰਤ ਆਕਾਸ਼ ਨੂੰ ਇਕ ਕਰ ਦਿਤਾ ਸੀ, ਓਥੇ ਅਜ ਸਹਿਮ ਦੀਆਂ ਕਾਲੀਆਂ ਮੋਟੀਆਂ ਬਦਲੀਆਂ ਝੁਰਮਟ ਪਾਈ ਖਲੋਤੀਆਂ ਸਨ। ਖੁਸ਼ੀਆਂ ਦੀ ਥਾਂ ਉਦਾਸੀ ਨੇ ਮਲੋ ਮਲੀ ਦਬੋਚ ਲਈ ਸੀ। ਰੌਣਕਾਂ ਨੂੰ ਗੱਮੀਆਂ ਨੇ ਕਿਸੇ ਡੰਗੋਰੀ ਖਡ ਵਲ ਧਕ ਦਿਤਾ ਸੀ। ਬਸੰਤ ਦੀ ਬਹਾਰ ਜੋ ਪਹਿਲਾਂਪਹੁ ਫੁਟਲੇ

ਦੀਚਾਨਣੀ ਚੰਗੇਰ ਲਗਦੀ ਸੀ, ਓਥੇ ਉਸਤੋਂ ਆਉਣ ਵਾਲੀ ਰਾਤ ਦਾ ਡਰ ਲਾਲੀਆਂ ਤੇ ਵਿਸਾਰ ਬੁਰਕੀ ਜਾਂਦੀ ਸੀ। ਭੈਣੀ ਸਾਹਿਬ ਵਾਸੀਆਂ ਦੇ ਚੇਹਰੇ ਤੇ ਗੰਮ ਦੀਆਂ ਝੁਰੜੀਆਂ, ਅਡੋਲ ਤਲਾ ਵਿਚ ਪਥਰ ਡਿਗਣ ਨਾਲ ਉਪਜੀਆਂ ਲਹਿਰਾਂ ਵਾਂਗ ਉਭਰ ਆਈਆਂ ਸਨ।

ਉਹਨਾ ਨੂੰ ਭਾਵੇਂ ਕਿਸੇ ਆਉਣ ਵਾਲੀ ਹੋਣੀ ਦਾ ਗਿਆਨ ਨਹੀਂ ਸੀ, ਪਰ ਦਿਲ ਦੀ ਸ਼ਾਂਤੀ ਕਿਸੇ ਸੰਦੇਸ਼ ਦੀ ਮੁਥਾਜ ਨਹੀਂ ਹੁੰਦੀ। ਓਹਨਾਂ ਦੇ ਦਿਲ ਦੀ ਧੜਕਣ ਬੇਤਾਲ ਨਾਚੀ ਦੇ ਤਾਲ ਵਾਂਗ ਵਜ ਰਹੀ ਸੀ। ਪਾਰੇ ਵਾਂਗ ਕੰਬਦੇ ਮਨ ਨੂੰ ਆਪੂੰ ਦਿਤੀਆਂ ਦਿਲਬਠੀਆਂ ਕਿਸੇ ਆਰੇਮਸਲੇ ਨਹੀਂ ਸਨ! ਹਰ ਦਿਮਾਗ ਵਿਚ ਇਕੋ ਕਹਾਣੀ ਪੜੀ ਜਾ ਰਹੀ ਸੀ। ਮਸਤਾਨਿਆਂ ਦੇ ਝੁੰਡ ਨਾਲ ਕੀ ਵਰਤੀ? ਹਰੇਕ ਹਥ ਦੀ ਵਿਚਲੀ ਲੰਮੀ ਉਂਗਲੀ ਮੁੜ ਮੁੜ ਪ੍ਰੀਤਮ ਦੀ ਆਮਦ ਲਈ ਧਰਤੀ ਤੇ ਲਕੀਰ ਖਿਚਦੀ ਤੇ ਔਂਸੀ ਦੇ ਨਾਂ ਰਾਹ ਦੇਣ ਤੇ ਆਸ ਦਾ ਕਿੰਗਰਾ ਰੇਤ ਦੇ ਬੁਰਜ ਤਰਾਂ ਕਿਰਦਾ।

ਤਰੰਗ ਉਠਣ ਤੋਂ ਪਹਿਲਾਂ ਸਮੁੰਦਰ ਕੁਝ ਚਿਰ ਸ਼ਾਂਤ ਹੋ ਜਾਂਦਾ ਹੈ। ਸ੍ਰੀ ਭੈਣੀ ਸਾਹਿਬ ਵਿਚ ਗਮਾ ਫਿਕਰਾਂ ਨੂੰ ਭੁਲ ਹਰ ਪ੍ਰਾਣੀ, ਬ੍ਰਿਹਨੀ ਦੇ ਮਾਹੀ ਮਿਲਾਪ ਤਰਾਂ ਖਿੜ ਗਿਆ। ਚੀਨੀ ਦੇ ਸੰਬਾਂ ਦੀਆਂ ਟਾਪਾਂ ਨੇ ਅਚੇਤ ਮਨਾ ਨੂੰ ਸੁਚੇਤ ਕਰ ਦਿਤਾ। ਸਤਿਗੁਰੂ ਜੀ ਲਾਟੋਂ ਦੇ ਰਾਹ ਤੋਂ ਦੀ ਮਹਿਕਾਂ ਵੰਡਦੇ ਆਪਣੇ ਸੂਬੇ ਸਾਥੀਆਂ ਸਮੇਤ ਅਕਾਲ ਬੁੰਗੇ ਕੋਲ ਆਨ ਉਤਰੇ ਜਿਥੇ ਉਹ ਆਪਣੇ ਨਿਤ ਕਰਮ ਅਨੁਸਾਰ ਆਪਣੀ ਜੋਤ ਨਾਲ ਕਈ ਘੰਟੇ ਇਕ ਹੋਇ, ਹੋਏ, ਜੀਵਾਂ ਦੇ ਭਲੇ ਤੇ ਕੁਰਾਹੀਆਂ ਨੂੰ ਸਿਧੇ ਰਾਹੇ ਪੌਣ ਲਈ, ਬੰਦਗੀ ਵਿਚ ਜੁਟੇ ਰਹਿੰਦੇ ਦੁਖੀਆਂ ਦੇ ਦੁਖਾਂ ਨੂੰ ਪੀਣ ਲਈ, ਪੀੜਾਂ ਨੂੰ ਅਪਣੇ ਹਿਰਦੇ ਵਿਚ ਸਮੋਣ ਲਈ ਤੇ ਦੇਸ਼ ਦੀ ਨਵੇਂ ਸਿਰਿਓ ਮੋਹਣੀ ਸੁਧਰੀ ਤਸਵੀਰ ਘੜਨ ਲਈ ਸੋਚਦੇ ਰਹਿੰਦੇ। ਚੀਨੀ ਘੋੜੀ ਤੋਂ ਉਤਰ ਦਿਆਂ ਉਹਨਾਂ ਦੇ ਚਿਹਰੇ ਤੇ ਕੋਈ ਤਰਾਂ ਦੇ ਚਿੰਨ ਦਿਖਾਈ ਦਿਤੇ। ਜਿਨਾਂ ਨੂੰ ਕੋਈ ਕੀ ਸਮਝ ਸਕਦਾ ਹੈ।

ਸਤਿਗੁਰੂ ਜੀ ਸੂਬਿਆਂ ਦੇ ਘੇਰੇ ਵਿਚ ਪ੍ਰਵਾਰੇ ਹੋਇ ਸਨ। ਪ੍ਰੇਮੀਆਂ ਨੂੰ ਪਤਾ ਲਗਾ (ਵਿਸਰ ਗਿਆ ਸਭ ਲੈਣਾ ਖੂਹ ਵਿਚ ਪਈਆਂ ਵਟੀਆਂ) ਹਥਲੇ ਕੰਮ ਦੀ ਸਾਰ ਨਾ ਰਹੀ। ਜਿਨ੍ਹਾਂ ਕਿਸੇ ਦੇ ਤਨ ਵਿਚ ਤਾਨ ਸੀ ਦੌੜਨ ਲਈ ਲਾਇਆ ਇਕ ਇਕ ਪਲ ਨੂੰ ਅਜਾਂਇਆਂ ਜਾਂਦਾ ਵੇਖ ਭਜਕੇ ਚਰਨਾ ਨਾਲ ਲਿਪਟ ਗਏ। ਜਿਵੇਂ ਬਿਸੀਅਰ ਦੀਆਂ ਬਾਵਨ ਚੰਦਨ ਨਾਲ ਲਿਪਟਨ ਤੇ ਸਾਰੀਆਂ ਜਹਿਰਾਂ ਤਲਖੀਆਂ ਸੌਂ ਜਾਂਦੀਆਂ ਹਨ। ਪ੍ਰੀਤਮ ਦੀ ਆਮਦ ਨੇ ਮਹਿਕਾਂ ਵੰਡ ਦਿਤੀਆਂ। ਵਿਛੜੀਆਂ ਰੂਹਾਂ ਨੇ ਚਰਨ ਪਰਸੇ। ਦੋ ਪੋਟਿਆਂ ਨਾਲ ਚੁਕੀ ਚਰਨ ਧੂੜੀ ਨੇ ਅਖਾਂ ਨਾਲ ਛੂਹਿਦਿਆਂ ਸ਼ਾਂਤੀ ਬਖ਼ਸ਼ ਦਿਤੀ। ਦਿਲ ਦੀਆਂ ਤੜਪਦੀਆਂ ਆਂਦਰਾਂ ਨੇ ਸੁਖ ਦਾ ਸਾਹ ਲਿਆ। ਮਨ ਮੰਗੀ ਮੁਰਾਦ ਨੂੰ ਪਾਕੇ ਪ੍ਰੇਮੀਆਂ ਦੇ ਬੁਲਾਂ ਵਿਚੋਂ ਸੰਗੀਤ ਝਰਨਾ ਝਰਨ ਲਗਾ। ਸਵੇਰ ਦੀਆਂ ਬੀਤੀਆਂ ਘੜੀਆਂ ਨੂੰ ਇਉਂ ਭੁਲਾ ਦਿਤਾ, ਜਿਵੇਂ ਭੁਖੇ ਪੇਟ ਨੂੰ ਜੀਭ ਦੇ ਚਸਕੇ ਨਾਲ ਮੋਹ ਨਹੀਂ ਹੁੰਦਾ। ਬਸੰਤ ਵਿਚ ਬਲਦੀ ਅਗ ਤੇ ਮੇਹਰ ਦੀ ਬਦਲੀ ਬਰਸ ਕੇ ਠੁਸ਼ਨਾ ਦਿਤੀ। ਸੋਚਾਂ ਦੀ ਥਾਂ ਹਾਸੇ ਛਣਕ ਪਏ। ਪ੍ਰੇਮੀਆਂ ਨੇ ਆਪਣੀ ਮਨ ਚਾਹੀ ਵਸਤ ਨੂੰ ਪ੍ਰਾਪਤ ਕਰ ਲਿਆ। ਇਹਨਾਂ ਬੇਗਰਜ ਮਸਤਾਨਿਆਂ ਨੂੰ ਕਿਸੇ ਹੋਰ ਚੀਜ ਦੀ ਇਛਾ ਹੀ ਨਹੀਂ ਸੀ। ਇਹਨਾਂ ਦੀ ਲਟਕ ਇਕ ਹੀ ਸੀ। ਖਾਣ ਨੂੰ ਮਿਲੇ ਜਾਂ ਨਾਂ। ਪਹਿਨਣਾ ਹੈ ਜਾਂ ਨਹੀਂ ਕੋਈ ਚਿੰਤਾ ਨਹੀਂ। ਘਰ ਬਾਹਰ ਕੁਟੰਬ ਜਾਇਦਾਦ ਦੀ ਲਾਲਸਾ ਨਹੀਂ। ਲਾਲਚ ਨਹੀਂ। ਇਹਨਾਂ ਅੰਦਰ ਇਕੋ ਭੁਖ ਸੀ। ਇਕੋ ਰੀਝ ਸੀ। ਜੋ ਇਹਨਾਂ ਨੂੰ ਸਭ ਪਾਸਿਆਂ ਤੋਂ ਵਟਾਕੇ ਇਸ ਦਰ ਦੇ ਗੁਲਾਮ ਬਣਾ ਰਖਿਆ ਸੀ। ਉਹ ਸੀ ਚੀਨੀ ਵਾਲੇ ਦਾ ਦੀਦਾਰ ਉਹ ਪਾ ਲਿਆ ਤਾ ਸਭ ਕੁਛ ਪਾ ਲਿਆ। ਇਹਨਾਂ ਪ੍ਰੀਤ ਪ੍ਰਵਾਨਿਆਂ ਨੇ ਪ੍ਰੀਤਮ ਦੇ ਚਰਨ ਪਰਸੇ ਤਾਂ ਪਿਛਲੀਆਂ ਘੜੀਆਂ ਨੂੰ ਭੁਲ ਗਏ, ਅਤੇ ਆਉਣ ਵਾਲੀ ਘੜੀ ਲਈ ਸੋਚਣਾ ਛਡ ਦਿਤਾ। ਇਹ ਔਣ ਵਾਲੀ ਹੋਣੀ ਤੋਂ ਬਿਲਕੁਲ ਬੇਖਬਰ ਸਨ।

'ਸਤਿਜੁਗ' ਦਾ 'ਪ੍ਰਵੇਸ਼ ਗਵਨ ਸ਼ਤਾਬਦੀ ਅੰਕ', —੧੨੨

ਪਲ ਲੰਘੇ, ਘੜੀਆਂ ਦ ਤੀਆਂ, ਪਹਿਰ ਸਰਕੇ ਤਾਂ ਸੂਰਜ ਦਾ ਤੇਜ ਢਲ ਗਿਆ। ਉਸਦੀ ਜੁਆਨੀ ਤੇ ਬੁਢਾਪੇ ਨੇ ਜਬਰ ਦਸਤ ਵਾਰ ਕੀਤਾ। ਜਿਸ ਨੂੰ ਉਹ ਟਲ ਨਾ ਸਕਿਆ, ਤਾਂ ਉਸਨੇ ਬਾਕੀ ਘੜੀਆਂ ਨੀਵਾਂ ਹੋ ਗੁਜ਼ਾਰਨ ਲਈ ਲਹਿੰਦੇ ਨੂੰ ਜਾਣਾ ਸ਼ੁਰੂ ਕੀਤਾ। ਪਛੱਮ ਚੋਂ ਗਰਜ ਉਠੀ, ਜਿਸਦੇ ਨਾਲ ਹੀ ਕਹਿਰਾਂ ਦੇ ਕਾਲੇ ਮੋਟੇ ਬਦਲ ਉਠ ਖਲੋਤੇ। ਪਲੋ ਪਲੀ ਵਿਚ ਹਨੇਰਾ ਛਾ ਗਿਆ। ਭਾਰਤ ਦੀ ਚਿਤਰੀ ਜਾ ਰਹੀ ਤਸਵੀਰ ਤੇ ਪੋਚਾ ਫਿਰ ਗਿਆ। ਪੁੰਗਰਦੀ ਫੁਲਵਾੜੀ ਤੇ ਕਾਲੇ ਬਦਲਾਂ ਨੇ ਫੁਹਾਰ ਦੀ ਥਾਂ ਗੜਾ ਬਰਸਾ ਦਿਤਾ। ਕਹਿਰਾਂ ਦਾ ਤੂਫ਼ਾਨ ਝੁਲਿਆ, ਜਿਸਨੇ ਦੇਸ਼ ਵਿਚ ਹੁਣੇ ਬਲੀ ਆਜ਼ਾਦੀ ਦੀ ਸ਼ਮਾਂ ਨੂੰ ਬੁਝਾਣ ਲਈ ਪੂਰਾ ਤਾਣ ਲਾਇਆ। ਦਿਨ ਦੇ ਛਿਪਾ ਨਾਲ ਨਿਰਾ ਨਾਮਧਾਰੀਆਂ ਦੀ ਕਿਸਮਤ ਦਾ ਹੀ ਨਹੀਂ! ਸਗੋਂ ਦੇਸ਼ ਭਰ ਦੀ ਕਿਸਮਤ ਦਾ ਪਾਸ਼ਾ ਪਲਟ ਗਿਆ। ਅੰਗ੍ਰੇਜ਼ ਸਰਕਾਰ ਦਾ ਹੁਕਮ ਤੇ ਹਕੂਮਤ ਦਾ ਰੋਹਬ ਮਾਨ ਸਮਝ ਕੇ ਦੇਸ਼ ਗਦਾਰ, ਬਦੇਸ਼ੀ ਰਾਜ ਦੇ ਬੂਟ ਚਟ, ਡਿਪਟੀ ਇੰਨਸਪੈਕਟਰ ਗੁਲਾਬ ਸਿੰਘ ਕਝ ਸਿਪਾਹੀਆਂ ਸਮੇਤ ਆਣ ਧਮਕਿਆ, ਤੇ ਉਸਨੇ ਸਰਕਾਰੀ ਰੋਹਬ ਤੇ ਮੀਸਨੇ ਪਣ ਦੀ ਅਧੀਨਗੀ ਨਾਲ ਆਣ ਕੇ ਸਰਕਾਰੀ ਹੁਕਮ ਸੁਣਾ ਦਿਤਾ।

ਬਾਬਾ ਜੀ ਆਪਜੀ ਨੂੰ ਸਰਕਾਰ ਨੇ ਹੁਣੇ ਹੀ ਲੁਧਿਆਣੇ ਸਦ ਭੇਜਿਆ ਹੈ। ਉਠੋ ਜਲਦੀ ਕਰੋ, ਦੇਰ ਨਾਂ ਹੋਵੇ। ਉਹ ਸਰਕਾਰੀ ਬਰਦੀ ਵਿਚ ਬੂਟ ਦਟੂ, ਸਰਕਾਰ ਦਾ ਵਫ਼ਾਦਾਰ ਹੋਣ ਦੇ ਘੁਮੰਡ ਨਾਲ ਅਖਾਂ ਲਾਲ ਕਰੀ, ਆਕੜਿਆ ਖਲੋਤਾ ਸੀ। ਉਸਨੂੰ ਵਤਨ ਦਾ ਦਰਦ ਨਹੀਂ ਸੀ। ਆਪਣੇ ਖੂਨ ਦੀ ਸਾਂਝ ਵਾਲਿਆਂ ਨਾਲ ਹੁੰਦੇ ਜ਼ੁਲਮ ਦਾ ਕੋਈ ਦਰੇਗ ਨਹੀਂ ਸੀ। ਉਸਨੂੰ ਦੇਸ਼ ਦੀ ਗੁਲਾਮੀ ਦਾ ਅਹਿਸਾਸ ਨਹੀਂ ਸੀ। ਉਹ ਆਪਣਿਆਂ ਨੂੰ ਸ਼ਕੰਜੇ ਫਸਾ ਕੇ ਬਿਲੇ ਰਾਜ ਦਾ ਵਫ਼ਾਦਾਰ ਬਨਣਾ ਚਾਹਦਾ ਸੀ। ਉਸਦੇ ਦਿਮਾਗ ਵਿਚੋਂ ਦੇਸ਼ ਧਰਮ ਤੇ ਪਿਆਰ ਨਾਂ ਦੀ ਚੀਜ਼ ਖਤਮ ਹੋ ਚੁਕੀ ਸੀ। ਉਹ ਆਪਣੇ ਆਪ ਅੰਗ੍ਰੇਜ਼ ਰਾਜ ਦਾ ਖੈਰ ਖਾਹ ਹੋਣਾ ਮਾਨ ਵਾਲੀ ਗਲ ਸਮਝਦਾ ਸੀ। ਇਸੇ ਅਭਿਮਾਨ ਨਾਲ ਉਸ ਸ੍ਰੀ ਭੈਣੀ ਸਾਹਿਬ ਵਿਚ ੧੭ ਜਨਵਰੀ ੧੮੭੨ ਦੀ ਸ਼ਾਮ ਨੂੰ ਉਪ੍ਰੋਕਤ ਸਰਕਾਰੀ ਹੁਕਮ ਆਣ ਸੁਣਾਇਆ। ਜੋ ਦੀਦ ਦੀਵਾਨਿਆਂ ਕੂਕਿਆਂ (ਨਾਮਧਾਰੀਆਂ) ਤੇ ਬਿਜਲੀ ਦੀ ਤਰਾਂ ਡਿਗਾ। ਜਿਸ ਨਾਲ ਭਾਰਤ ਮਾਂ ਦੀਆਂ ਜੰਜੀਰਾਂ ਦੇ ਟੁਟਦੇ ਟੁਟਦੇ ਕੁੰਡੇ ਇਕ ਵਾਰ ਫਿਰ ਪੀਡੇ ਹੋ ਗਏ, ਅਤੇ ਸਾਰੇ ਭਾਰਤ ਦੀ ਕਿਸਮਤ ਇਕ ਵਾਰ ਸੜਕੇ ਸੁਆਹ ਹੋ ਗਈ।

ਲਿਆਓ ਭਾਈ ਮੇਰੀ ਕਾਲੀ ਕੰਬਲੀ; ਮੈਂ ਅਜ ਕਾਲੀ ਕੰਬਲੀ ਓੜਕੇ ਪ੍ਰਦੇਸ ਜਾਣਾ ਹੈ। ਮਾਈ ਕਰਮੋ ਜਿਸ ਸਮੇਂ ਵਾਸਤੇ ਲਿਆਈ ਸੀ ਉਹ ਸਮਾਂ ਅਜ ਆਨ ਪੁਜਾ ਹੈ। ਕਰਤੇ ਦੀ ਰਜ਼ਾ ਨੂੰ ਕੋਈ ਟਾਲ ਨਹੀਂ ਸਕਦਾ। ਮੇਰੇ ਅਕਾਲ ਪੁਰਖ ਨੂੰ ਇਉਂ ਹੀ ਮਨਜ਼ੂਰ ਹੈ। ਮੇਰੇ ਪ੍ਰਦੇਸ ਗਿਆਂ ਬਗੈਰ ਜ਼ੁਲਮ ਦੀ ਜੜ ਨਹੀਂ ਪੁਟੀ ਜਾਣੀ। ਮੈਂ ਪ੍ਰਦੇਸ ਜਾਵਾਂਗਾ ਤਾਂ ਦੇਸ਼ ਦੀ ਸੁਤੰਤਰਤਾ ਕਾਇਮ ਰਹੇਗੀ। ਮੈਂ ਜਿਸ ਸਮੇਂ ਨੂੰ ਉਡੀਕ ਰਿਹਾ ਸੀ ਆ ਗਿਆ। ਹੁਣ ਦੇਰ ਕਾਹਦੀ, ਮੇਰੀ ਕਾਲੀ ਕੰਬਲੀ ਦਿਓ। ਅਜ ਇਸ ਮੌਕੇ ਉਹੋਹੀ ਸੋਭਦੀ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਜਿਹੇ ਬਚਨ ਸੁਨਦਿਆਂ ਖੁਸ਼ੀਆਂ ਤੈਰਦੀਆਂ ਲਹਿਰਾਂ ਤੇ ਮਾਤਮ ਛਾ ਗਿਆ। ਸ੍ਰੀ ਭੈਣੀ ਸਾਹਿਬ ਦੀਆਂ ਗਲੀਆਂ ਦੇ ਰੁਖ ਕੁਰਲਾ ਉਠੇ। ਧਰਤੀ ਦਾ ਕਣ ਕਣ ਰੋ ਪਿਆ। ਭਾਰਤ ਦੀ ਪਾਕ ਪਵਿਤਰ ਧਰਤੀ ਮਾਂ ਛਮ ਛਮ ਵਸ ਪਈ। ਅੰਬਰ ਨੇ ਗਮ ਨਾਲ ਚੁਪ ਸਾਧ ਲਈ। ਭਾਰਤ ਵਾਸੀਆਂ ਦੀ ਆਜ਼ ਤੇ ਬੇ ਬਸ ਰੂਹ ਕੁਰਲਾ ਉਠੀ। ਪ੍ਰੇਮੀ ਪਾਣੀ ਤੋਂ ਵਿਛੜੀ ਮਛੀ ਵਾਂਗ ਧਰਤੀ ਤੇ ਲਗੇ ਤੜਫਨ ਖੁਲੇ ਵਾਲ, ਅਖਾਂ ਵਿਚ ਅਥਰੂ, ਖਾਕ ਨਾਲ ਲਿਬੜੇ ਤਨ' ਗਲਾਂ ਵਿਚ ਹੱਥ, ਰੂਲਾ ਤੇ ਫਰਿਆਦ, ਪਰ ਕੋਈ ਸੁਨਾਈ ਨਹੀਂ ਸੀ। ਕੋਈ ਪੇਸ਼ ਨਹੀਂ ਸੀ।

ਜਾਂਦੀ। ਕੋਈ ਸੋਚ ਕੰਮ ਨਹੀ ਸੀ ਕਰਦੀ। ਬਸ ਉੱਠਦੇ ਤੇ ਡਿਗਦੇ, ਰੋਂਦੇਤੇ ਕੁਰਲਾਂਦੇ, ਹੂਕਾਂ ਨਿਕਲਦੀਆਂ, ਆਹਾਂ ਦੇ ਭਾਂਬੜ ਬਾਲਦੇ, ਪਰ ਤਨ ਨਾ ਸੜਦਾ, ਪੇਟ ਵਿਚ ਮੁਕੀਆਂ ਮਾਰਦੇ, ਪਰ ਪੌਂਹਦੀਆਂ ਨਾਂ। ਸਿਰਾਂ ਦੇ ਵਾਲ ਖੋਂਹਦਿਆਂ ਨਾਂ ਮੁਕਦੇ ਉਲੰਭੇ ਬਲਦੇ, ਸੁਰਤ ਸੰਭਲਦੇ,ਅਰਜੋਈਆਂ ਕਰਨ ਲਈ ਫਰਿਆਦ ਹੋਠਾਂ ਤੇ ਆਉਣ ਤੋਂ ਪਹਿਲਾਂ ਧਰਤੀ ਤੇ ਧੜੱਮ ਕਰਦੇ ਡਿਗਦੇ। ਕੋਈ ਕਿਸੇ ਨੂੰ ਚੁਕਦਾ ਨਾਂ, ਕੋਈ ਦਿਲਾਸਾ ਨਾਂ ਦਿੰਦਾ। ਭਲਾ ਕੀਹਦੇ ਨਾਲ ਘਟ ਬੀਤ ਰਹੀ ਸੀ। ਉਹ ਕੌਣ ਸੀ ਜਿਸਨੂੰ ਵਿਛੋੜੇ ਦੇ ਤੀਰ ਨੇ ਨਹੀਂ ਸੀ ਘਾਇਲ ਕੀਤਾ। ਕਿਸਦੇ ਕੋਲ ਮਲਮ ਸੀ ਜੋ ਸਜਰੇ ਫਟਾਂ ਤੇ ਲਾਂਦਾ, ਸਾਰੇ ਦੁਖਾਂ ਦੇ ਦਾਰੂ ਕਰਨ ਵਾਲਾ ਪ੍ਰੀਤਮ ਖੁਦ ਦੁਖਾਂ ਵਿਚ ਸੁਟ ਰਿਹਾ ਸੀ। ਗਲ ਨਾਲ ਲਾ ਕੇ ਪਿਆਰਨ ਵਾਲਾ ਖੁਦ ਵਿਛੋੜ ਰਿਹਾ ਸੀ। ਪ੍ਰੇਮੀਆਂ ਅੰਦਰ ਨਵੀਆਂ ਸਾਂਗਾਂ ਉਠਦੀਆਂ ਕੂਕਾਂ ਮਾਰਦੇ, ਹਾੜੇ ਕਢਦੇ, ਮਿਨਤਾਂ ਕਰਦੇ, ਤਰਲੇ ਮਾਰਦੇ, ਪ੍ਰੀਤਮ ਨਾ ਜਾਹ ਸਾਡਾ ਕੋਈ ਹਾਲ ਨਹੀ ਪਰ ਦੀਨੀ ਵਾਲੇ ਪ੍ਰੀਤਮ ਅਡੋਲ ਸ਼ਾਂਤ ਚਿਤ ਖਲੋਤੇ ਸਨ। ਜਿਨਾਂ ਦੇ ਚੇਹਰੇ ਤੇ ਗਮ ਨਹੀ ਸੀ। ਓਦਾਸੀ ਦਾ ਨਾਮ ਨਿਸ਼ਾਨ ਨਹੀਂ ਸੀ। ਝੋਰੇ ਦੀਆਂ ਰੇਖਾਂ ਨਹੀਂ ਸਨ ਉਭਰੀਆਂ। ਸਗੋਂ ਅਗੇ ਨਾਲੋਂ ਵੀ ਜ਼ਿਆਦਾ ਨੂਰ ਬਰਸ ਰਿਹਾ ਸੀ। ਹਰ ਪ੍ਰੇਮੀ ਇਸ ਵਸਦੇ ਨੂਰ ਨੂੰ ਪੀਣ ਲਈ ਅਖ ਉਘੇੜਦਾ, ਪਰ ਕਿਸੇ ਲੰਬੀ ਸੋਚ ਦੇ ਦਿਲ ਵਿਚ ਅਉਂਦਿਆਂ ਹੀ ਅਖੀਂ ਮੀਟ ਧਰਤੀ ਤੇ ਪਟਕ ਦੇਂਦਾ। ਦਾਤਾਂ ਦੇ ਦਾਤੇ ਪ੍ਰੀ ਮ ਜੀ ਕਾਲੀ ਕੰਬਲੀ ਓੜੀ ਖਲੋਤੇ ਸਨ। ਲੰਮਾ ਸਰੀਰ ਅਤੇ ਮੁਖੜੇ ਤੇ ਅਥਾਹ ਜਲਾਲ। ਕਾਲੀ ਕੰਬਲੀ ਨੇ ਨੂਰ ਨੂੰ ਹੋਰ ਵੀ ਚਮਕਾ ਦਿਤਾ ਸੀ।

ਤੁਹਾਨੂੰ ਇਹਨਾਂ ਅਧੀਰ ਹੋਣ ਦੀ ਲੋੜ ਨਹੀ। ਜੋ ਪ੍ਰਭੂ ਨੂੰ ਮੰਨਣ ਵਾਲੇ ਹੁੰਦੇ ਹਨ, ਉਹ ਕਦੇ ਉਸਦੀ ਰਜ਼ਾ ਨੂੰ ਨਹੀ ਮੋੜਦੇ। ਦੁਖ ਤੇ ਸੁਖ ਨੂੰ ਖਿੜੇ ਮਥੇ ਸਹਾਰਦੇ ਹਨ। ਅਕਾਲ ਪੁਰਖ ਦੀ ਰਜ਼ਾ ਵਿਚ ਸਦਾ ਰਾਜ਼ੀ ਰਹਿੰਦੇ ਹਨ। ਸਤਿਗੁਰੂ ਜੀ ਦਿਲਾਸਾ ਦਿੰਦੇ, ਸਭ ਨੂੰ ਪਿਆਰਦੇ ਚੁਪ ਕਰਾਂਦੇ ਪਰ ਬਿਰਹਾ ਦਾ ਜ਼ਹਿਰੀਲਾ ਡੰਗ ਕੋਈ ਪੇਸ਼ ਨਾਂ ਜਾਣ ਦਿੰਦਾ। ਹੌਂਸਲਾ ਹੁੰਦਾ ਸਰੀਰ ਵਿਚ ਸਤਾ ਆਉਂਦੀ, ਅਤੇ ਹੂਕਾਂ ਰਿਲ ਜਾਂਦੀਆਂ। ਅਜਿਹੀ ਦਸ਼ਾ ਹਰ ਮਨੁਖ ਦੇ ਆਪੇ ਤੋਂ ਬਾਹਰ ਸੀ। ਸਿਆਣਪ ਤੇ ਸੰਜਮ ਪ੍ਰੇਮੀ ਦੇ ਨੇੜੇ ਨਹੀਂ ਢੁਕਦਾ।

ਡਿਪਟੀ ਇੰਨਸਪੈਕਟਰ ਪਥਰ ਦਾ ਬੁਤ ਬਣਿਆ ਗੇਰੂ ਰੰਗੀਆਂ ਅਖਾਂ ਵਿਖਾ ਰਿਹਾ ਸੀ। ਦਿਨ ਛਿਪ ਰਿਹਾ ਸੀ। ਅਤੇ ਉਸਦੇ ਹਾਵਭਾਵ ਤੋਂ ਜਲਦੀ ਕਰੋ ਸਪਸ਼ਟ ਹੋ ਰਿਹਾ ਸੀ। ਸਤਿਗੁਰੂ ਜੀ ਸਮੇਂ ਦੀ ਨਜ਼ਾਕਤ ਨੂੰ ਪਛਾਣਦਿਆਂ ਸੂਬਾ ਸਾਹਿਬ ਸਿੰਘ ਜੀ, ਸੂਬਾ ਜਵਾਹਰ ਸਿੰਘ ਜੀ, ਅਤੇ ਸੇਵਕ ਭਾਈ ਨਾਨੂੰ ਸਿੰਘ ਜੀ ਨੂੰ ਨਾਲ ਤਿਆਰ ਹੋਣ ਲਈ ਹੁਕਮ ਕੀਤਾ। ਇਹਨਾਂ ਦੋ ਸੂਬਿਆਂ ਲਈ ਸਤਿਗੁਰੂ ਜੀ ਦੇ ਨਾਲ ਹੀ ਸਰਕਾਰੀ ਤੌਰ ਤੇ ਹੁਕਮ ਆਇਆ ਸੀ। ਸਰਕਾਰ ਸੂਬਾ ਸਾਹਿਬ ਸਿੰਘ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀਦਾ ਅਤੀ ਨਜ਼ਦੀਕੀ ਹੋਣ ਕਾਰਨ ਸਤਿਗੁਰੂ ਜੀ ਤੋਂ ਬਲੇ ਆਪਣੇ ਲਈ ਖਤਰ ਨਾਕ ਆਦਮੀ ਸਮਝਦੀ ਸੀ। ਸਰਕਾਰ ਨੂੰ ਇਹ ਨਿਸਚਾ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਤੋਂ ਪਿਛੋਂ ਸੂਬਾ ਸਾਹਿਬ ਸਿੰਘ ਅਜ਼ਾਦੀ ਦੀ ਚਲ ਰਹੀ ਲੜਾਈ ਵਿਚ ਤਰੇੜ ਨਹੀਂ ਆਉਣ ਦੇਵੇਗਾ। ਸੋ ਉਹਨਾਂ ਦਾ ਇਹ ਯਕੀਨ ਸਚਾਈ ਦੇ ਨਜ਼ਦੀਕ ਹੀ ਸੀ। ਸੂਬਾ ਸਾਹਿਬ ਸਿੰਘ ਜੀ ਨਾ ਮਿਲਵਰਤਨ ਲਹਿਰ ਦੇ ਸਬੰਧ ਵਿਚ ਸਤਿਗੁਰੂ ਜੀ ਤੋਂ ਬਲੇ ਸਭ ਤੋਂ ਵਧੇਰੇ ਜ਼ਿੰਮੇਵਾਰ ਸਨ, ਅਤੇ ਡਾਕ ਪ੍ਰਬੰਧ ਇਹਨਾਂ ਦੀ ਦੇਖ ਰੇਖ ਹੇਠ ਹੀ ਚਲ ਰਿਹਾ ਸੀ।

ਸਤਿਗੁਰੂ ਜੀ ਦਾ ਹੁਕਮ ਸੁਣਦਿਆਂ ਇਨ੍ਹਾਂ ਸਿੰਘਾ ਨੇ ਤਿਆਰੀ ਕਰ ਲਈ। ਸਤਿਗੁਰੂ ਜੀ ਤਾਂ ਇਉਂ ਜਾਪਦਾ ਜਿਵੇਂ ਪਹਿਲਾਂ ਹੀ ਤਿਆਰ ਖੜੇ ਹਨ। ਗ੍ਰੀਬ ਨਿਵਾਜ ਜੀ! ਚੀਨੀ ਘੋੜੀ ਤਿਆਰ ਕਰਾਂ ਜਾਂ ਸੁਰਖੀ, ਘੋੜੀਆਂ ਵਾਲੇ ਸਿਖ ਨੇ ਅਰਜ਼ ਕੀਤੀ।

ਨਹੀਂ ਦੋਹਾਂਨੂੰਹੀਰਹਿਣ ਦਿਉ ਅਜ ਚੀਨੀ। ਮ੍ਰਖੀ ਤੇ ਅਸਵਾਰੀ ਨਹੀ ਕਰਨੀ। ਇਹਨਾਂ ਤੇ ਬਹੁਤ ਚੜ੍ਹੇ ਹਾਂ। ਇਹਨਾਂ ਨੇ ਮੇਰੇ ਦੇਸ਼ ਵਿਚ ਬਹੁਤ ਮੰਜ਼ਲਾਂ ਮਾਰੀਆਂ ਹਨ। ਘਰ ਘਰ ਧਰਮ ਦੀ ਲਖਤਾ ਕਰਾਈ ਹੈ ਤਾਂ ਇਹਨਾਂ ਤੇ ਚੜਕੇ। ਜੇ ਲੋਕਾਂ ਦੇ ਆਰਥਕ ਸੰਕਟ ਨੂੰ ਦੂਰ ਕੀਤਾ ਹੈ ਤਾਂ ਚੀਨੀ ਸੁਰਖੀ ਨਾਲ ਰਹੀਆਂ। ਜੇ ਸਰਕਾਰ ਦੀਆਂ ਪਾਬੰਦੀਆਂ ਦੀ ਪ੍ਰਵਾਹ ਨਾਂ ਕਰਦਿਆਂ ਗੁਰ ਧਾਮਾ ਤੇ ਪਹੁੰਚੇ ਹਾਂ ਤਾਂ ਚੀਨੀ ਸੁਰਖੀ ਨਾਲ ਹੀ ਹੰਦੀਆਂ ਸਨ। ਚੀਨੀ ਤੇ ਬਹੁਤ ਅਸਵਾਰੀ ਕੀਤੀ ਹੈ, ਜਦੋਂ ਇਸਦਾ ਵਕਤ ਸੀ। ਪਰ ਇਸ ਵੇਲੇ ਚੀਨੀ ਸੁਰਖੀ ਦੀ ਅਸਵਾਰੀ ਕਰਨ ਦਾ ਮੌਕਾ ਨਹੀ ਇਸ ਲਈ ਚੀਨੀ ਸੁਰਖੀ ਨੂੰ ਤਬੇਲੇ ਵਿਚ ਹੀ ਬਧੀਆਂ ਰਹਿਣ ਦਿਉ। ਕਦੇ ਸਮਾਂ ਆਵੇਗਾ ਤਾਂ ਚੀਨੀ ਤੇ ਅਸਵਾਰੀ ਕਰਾਂਗੇ।

ਭਾਈ ਗੁਰਦਿਤ ਸਿੰਘ ਜੀ! ਤੁਸੀ ਗਡਾ ਤਿਆਰ ਕਰੋ। ਅਜ ਮੈ ਪ੍ਰਦੇਸ ਜਾਣਾ ਹੈ। ਅਤੇ ਗਡੇ,ਤੇ ਬੈਠ ਕੇ ਹੀ ਜਾਣਾ ਹੈ। ਇਸ ਲਈ ਤੁਸੀ ਅਪਣੇ ਬਲਦਾਂ ਨਾਲ ਗਡਾ ਜੋੜ ਲਿਆਉ। ਇਸ ਸਮੇ ਗਡਾ ਹੀ ਠੀਕ ਰਹੇਗਾ।

ਸਤਿ ਬਚਨ ਗ੍ਰੀਬ ਨਿਵਾਜ ਜੀ! ਭਾਈ ਗੁਰਦਿਤ ਸਿੰਘ ਨੇ ਹੁਕਮ ਅਗੇ ਸਿਰ ਨੀਵਾਂ ਕਰ ਦਿਆਂ ਕਿਹਾ, ਅਤੇ ਬਲਦਾਂ ਦੀਆਂ ਨਥਾਂ ਖੁਰਲੀ ਤੋਂ ਖੋਹਲਦਿਆਂ ਭੁਬੀਂ ਭੁਬੀਂ ਰੋ ਪਿਆ। ਉਹ ਮੋਹ ਦਾ ਦਾਤਿਆ ਮੈ ਸਾਰੀ ਉਮਰ ਤੇਰੇ ਦਰ ਜੋਗਾ ਹੋਣ ਦੀ ਮੰਗ ਮੰਗੀ।ਕੋਈ ਸਾਲ ਸ੍ਰੀ ਭੈਣੀ ਸਾਹਿਬ ਵਿਚ ਗੁਜਾਰੇ, ਤੇ ਲੰਗਰ ਦੀ ਸੇਵਾ ਲਈ ਦਿਨ ਰਾਤ ਗਡਾ ਚਲਾਇਆ। ਪਰ ਕੋਈ ਸਮਾਂ ਅਜਿਹਾ ਨਸੀਬ ਨਾਂ ਹੋਇਆਂ, ਜਦੋਂ ਆਪ ਜੀ ਨੇ ਮੈਨੂੰ ਅਜਿਹੀ ਸੇਵਾ ਬਖਸ਼ੀ ਹੋਵੇ। ਜੇ ਅਜ ਮੇਰੇ ਗਡੇ ਦੇ ਬਹਿਣ ਲਈ ਹੁਕਮ ਕੀਤਾ ਹੈ ਤਾਂ ਕਿਸ ਵੇਲੇ। ਕੀ ਮੈਂ ਇਹ ਸ਼ੇਵਾ ਕਰ ਰਿਹਾ ਹਾਂ? ਨਹੀਂ ਨਹੀਂ ਇਹ ਸੇਵਾ ਨਹੀਂ। ਇਹ ਮੈਂ ਪਾਪ ਕਰ ਰਿਹਾ ਹਾਂ। ਮੈ ਪ੍ਰਦੇਸ ਜਾਣ ਲਈ ਅਪਣੇ ਪ੍ਰੀਤਮ ਨੂੰ ਗਡੇ ਤੇ ਬਿਠਾਵਾਂ ਗਾ। ਹਾਇ ਰਬਾ ਮੈ ਇਹ ਕਿਸ ਜਨਮ ਦਾ ਪਾਪ ਕੀਤਾ ਹੈ। ਜੋ ਮੈਂ ਅਜ ਅਪਣੇ ਪ੍ਰੀਤਮ ਤੋਂ ਆਪ ਵਿਛੜ ਰਿਹਾ ਹਾਂ ਅਤੇ ਸਾਰੀ ਸੰਗਤ ਨੂੰ ਵਿਛੋੜ ਰਿਹਾ ਹਾਂ। ਹਾਇ,ਹਾਇ, ਅਤੇ ਭਾਈ ਗੁਰਦਿਤ ਸਿੰਘ ਦੀਆਂ ਧਾਂਈਂ ਜੋਰੀਂ ਨਿਕਲ ਗਈਆਂ।

ਦਿਲ ਦਾ ਗੁਬਾਰ ਕਢਿਆ, ਹੋਸ਼ ਆਈ ਅਤੇ ਅਪਣੇ ਮਨ ਵਿਚ ਸੋਚਿਆ, ਨਹੀ ਇਹ ਪਾਪ ਨਹੀਂ। ਇਹ ਮੇਰੇ ਪ੍ਰੀਤਮ ਦਾ ਭਾਣਾ ਹੈ। ਮੇਰੇ ਲਈ ਇਹ ਹੁਕਮ ਹੈ। ਜੇ ਮੈਂ ਮੰਨ ਸਕਾਂ ਤਾਂ ਮੇਰੇ ਧੰਨ ਭਾਗ। ਨਾਲੇ ਇਸੇ ਬਹਾਨੇ ਹੋਰ ਦਰਸ਼ਨ ਕਰ ਲਵਾਂਗਾ। ਫਿਰ ਪਤਾ ਨਹੀਂ ਕਦੋਂ ਦਰਸ਼ਨ ਹੋਣ ਭਾਈ ਗੁਰਦਿਤ ਸਿੰਘ ਜੀ ਇਸੇ ਉਧੇੜਬੁਣ ਵਿਚ ਹੀ ਗਡਾ ਜੋੜ ਲਿਆਇ, ਸਤਿਗੁਰੂ ਜੀ ਦੇ ਸੂਬਿਆਂ ਅਤੇ ਸੇਵਕਾਂ ਸਮੇਤ ਜਿਥੇ ਖੜੇ ਸੀ ਪ੍ਰਦੇਸ ਜਾਣ ਦੀ ਤਿਆਰੀ ਵਿਚ

ਜਿਥੇ ਸਾਰੀ ਸੰਗਤ ਛਮ ਛਮ ਅਥਰੂ ਕੇਰ ਰਹੀ ਸੀ, ਓਥੇ ਬਾਬਾ ਜਸਾ ਸਿੰਘ ਜੀ, ਵਿਛੋੜੇ ਦੀ ਪੀੜ, ਨੂੰ ਕਾਫੀ ਸਮੇਂ ਤੋਂ ਅੰਦਰ ਲੁਕਾ ਕੇ ਚੁਪ ਧਾਰੀ ਖਲੋਤੇ ਸਨ। ਸਜਲ ਅਖਾਂ ਅਤੇ ਭਰੇ ਗਲ ਵਿਚੋਂ ਬਾਬਾ ਜੀ ਆਖਰੀ ਸਮੇ ਬੋਲ ਪਏ। ਮੇਰੇ ਰਾਮ ਇਹ ਕੀ ਖੇਡ ਹੈ? ਜਿਸਨੂੰ ਮੈਂ ਲਖ ਨਹੀਂ ਸਕਿਆ। ਇਹ ਮੇਰੇ ਕਿਹੜੇ ਕਰਮਾਂ ਦਾ ਫਲ ਹੈ। ਜੋ ਮੈਨੂੰ ਹਰ ਵਾਰ ਦੁਖ ਝਲਨਾਂ ਪਈਦਾ ਹੈ। ਮੈਨੂੰ ਜਿਥੇ ਦੁਨੀਆਂ ਦਾਰੀ ਵਲੋਂ ਰਾਮ ਦੇ ਪਿਤਾ ਹੋਣ ਦਾ ਮਾਨ ਮਿਲਦਾ ਹੈ, ਓਥੇ ਨਾਲ ਹੀ ਹਰਵਾਰ ਵਿਛੋੜੇ ਦੀ ਸਾਂਗ ਸਹਿਣੀ ਪਈਂਦੀ ਹੈ। ਮੈਨੂੰ ਤਾਂ ਅਜੇ ਉਹ ਦੁਖ ਨਹੀਂ ਭੁਲਿਆ, ਉਹ ਕਲਦੀ ਗਲ ਵਾਂਗ ਸਜਰਾ ਜਾਪ ਰਿਹਾ ਹੈ, ਜਦੋਂਅਜੁਧਿਆ ਦੀ ਰਾਜ ਧਾਨੀ ਵਿਚ ਮੈਂ ਅਪਣੀਆਂ ਅਖਾਂ ਸਾਹਮਣੇ ਤੁਹਾਨੂੰ ਬਨਬਾਸ ਨੂੰ ਤੋਰਿਆ ਸੀ। ਉਹ ਮੇਰੇ ਲਈ ਕੀ ਥੋਹੜੇ ਦੁਖ ਵਾਲੀ ਗਲ ਸੀ। ਸਾਰੀ ਹੀ ਸ੍ਰਿਸ਼ਟੀ ਨੂੰ ਸੁਖ ਪਹੰਚਾਣ ਵਾਲਾ ਰਾਮ ਮੇਰੀਆਂ ਅਖਾਂ ਸਾਹਮਣੇ ਸਾਰਾ ਰਾਜ ਭਾਗ ਛਡ ਕੇ ਪ੍ਰਦੇਸ ਤੁਰ ਪਵੇ। ਇਹ ਗਲ ਕੋਈ ਹੋਰ ਤਾਂ ਜਰ ਸਕਦਾ ਹੈ ਪਰ ਮੈਂ ਭਲਾ ਕਿਵੇਂ ਜਰ ਸਕਾਂ। ਹੇ ਰਾਮ ਜੀ

ਉਹ ਤੁਹਾਡਾ ਵਿਛੋੜਾ ਬਹੁਤ ਥੋੜਾ ਸੀ। ਸਿਰਫ ਚੌਦਾਂ ਸਾਲ ਦਾ ਬਣਵਾਸ। ਮੈਂ ਤਾਂ ਉਹ ਵੀ ਨਹੀਂ ਸਾਂ ਜਰ ਸਕਿਆ। ਜਿਨਾਂ ਚਿਰ ਮੈਂ ਤੁਹਾਨੂੰ ਰਾਜ ਮਹਿਲ ਤੇ ਚੜ੍ਹਕੇ ਵੇਖਦਾ ਰਿਹਾ ਬਚਿਆ ਰਿਹਾ ਪਰ ਜਦ ਤੁਸੀਂ ਮੈਨੂੰ ਨਜਰ ਨਾ ਆਏ ਮੇਰੇ ਪ੍ਰਾਨ ਪੰਖੇਰੂ ਉਡਾਰ ਹੋ ਗਏ। ਵਿਛੋੜੇ ਦਾ ਸੱਲ ਮੈਂ ਨਾ ਸਹਿ ਸਕਿਆ ਤੇ ਨਾ ਹੀ ਮੈਂ ਹੁਣ ਸਹਿ ਸਕਾਂਗਾ ਓਦੋਂ ਤਾਂ ਭਲਾ ਗਿਣਤੀ ਦੇ ਦਿਨ ਸਨ ਪਰ ਹੁਣ ਤਾਂ ਤੁਸੀਂ ਕੁਝ ਦਸ ਹੀ ਨਹੀਂ ਰਹੇ। ਫਿਰ ਭਲਾ ਮੈਂ ਕੀਕਰ ਜਰਾਂ। ਮੈਂ ਹੋਰ ਕੋਈ ਦੁਖ ਬੇ ਸ਼ਕ ਝਲ ਲਵਾਂ ਪਰ ਇਹ ਦੁਖ ਨਹੀਂ ਝਲ ਸਕਦਾ।

ਬਾਬਾ ਜੀ ਤੁਸੀਂ ਇਨੇ ਬੇਹੋਂਸਲ ਨਾ ਹੋਵੋ ਮੈਂ ਪ੍ਰਦੇਸ ਜਾਣਾ ਹੈ, ਅਤੇ ਮੇਰੇ ਗਿਆਂ ਬਗੈਰ ਭਾਰਤ ਦੀ ਕਲਿਆਣ ਨਹੀਂ ਹੋ ਸਕਣੀ। ਜਿਨਾਂ ਚਿਰ ਮੈਨੂੰ ਬਿਲੇ ਹਥ ਨਹੀਂ ਪਾਉਂਦੇ, ਇਨਾਂ ਦਾ ਰਾਜ ਖਤਮ ਨਹੀਂ ਹੋਣਾ। ਮੈਨੂੰ ਭਾਰਤ ਦੀ ਸੁਤੰਤਰਤਾ ਵਾਸਤੇ ਪ੍ਰਦੇਸ ਜਾਣਾ ਹੀ ਪਵੇਗਾ।

ਤਾਂ ਫਿਰ ਕੀ ਮੈਂ ਵਿਛੋੜੇ ਵਿਚ ਹੀ ਪ੍ਰਾਣ ਦੇ ਦੇਵਾਂਗਾ ?

ਨਹੀਂ ਬਾਬਾ ਜੀ ਮੈਂ ਤੁਹਾਡੇ ਅੰਤਮ ਸਮੇ ਤੁਹਾਨੂੰ ਦਰਸ਼ਨ ਜਰੂਰ ਦੇਵਾਂਗਾ।

ਗ਼ੀਬ ਨਿਵਾਜ ! ਆਪ ਪ੍ਰਦੇਸ ਨ ਜਾਵੋ। ਸੰਗਤ ਇਹ ਵਿਛੋੜਾ ਨਹੀਂ ਸਹਾਰ ਸਕੇਗੀ। ਇਹਨਾਂ ਦਾ ਬੁਰਾ ਹਾਲ ਹੋਵੇਗਾ। ਨਾਲੇ ਬਾਬਾ ਜੀ ਇਹ ਸੱਲ ਨਹੀਂ ਜਰ ਸਕਣਗੇ। ਆਪ ਕਿਰਪਾ ਕਰੋ ਅਤੇ ਪ੍ਰਦੇਸ ਨਾ ਜਾਵੋ। ਦੇਸ ਰਹਿ ਕੇ ਆਪਣੇ ਹਥੀਂ ਲਾਈ ਫੁਲਵਾੜੀ ਦੀ ਸੰਭਾਲ ਕਰੋ। ਮੈਂ ਤੁਹਾਡੇ ਥਾਂ ਤੇ ਪ੍ਰਦੇਸ ਜਾਂਦਾ ਹਾਂ। ਮੈਂ ਬਿਲੇ ਦਾ ਦਿਤਾ ਹਰ ਕਸ਼ਟ ਸਹਿਣ ਨੂੰ ਤਿਆਰ ਹਾਂ। ਇਨਾਂ ਦਾ ਜਿਥੇ ਜੀ ਚਾਹੇ ਮੈਨੂੰ ਲੈ ਜਾਣ ਮੈਨੂੰ ਕੋਈ ਉਜਰ ਗਿਲਾ ਨਹੀਂ। ਬਸ ਤੁਸੀਂ ਮੇਰੀ ਬੇਨਤੀ ਨੂੰ ਪ੍ਰਵਾਨ ਕਰੋ ਅਤੇ ਪ੍ਰਦੇਸ ਨਾ ਜਾਵੋ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਰਜ ਕੀਤੀ।

ਭਾਈ [illegible] ਸਿੰਘ ਜੀ (ਸ੍ਰੀ ਸਤਿਗੁਰੂ ਹਰੀ ਸਿੰਘ ਜੀ) ਇਹ ਕੰਮ ਤੁਹਾਡੇ ਜਾਣ ਦਾ ਨਹੀਂ। ਪ੍ਰਦੇਸ ਮੈਂ ਹਰੀ ਜਾਣਾ ਹੈ ਅਤੇ ਮੈਂ ਹੀ ਜਾਵਾਂਗਾ। ਮੇਰੇ ਗਿਆਂ ਹੀ ਇਹਨਾਂ ਦੀਆਂ ਜੜ੍ਹਾਂ ਖੋਖਲੀਆਂ ਹੋਣਗੀਆਂ। ਮੇਰੇ ਗਿਆਂ ਬਗੈਰ ਗਊ ਗਰੀਬ ਦੇ ਗਲੇ ਤੋਂ ਛੁਰੀ ਨਹੀਂ ਚੁਕੀ ਜਾਣੀ। ਤੁਸੀਂ ਨਿਸਚਿੰਤ ਰਹੋ ਮੇਰਾ ਕੋਈ ਵਾਲ ਨਹੀਂ ਵਿੰਗਾ ਕਰ ਸਕਦਾ। ਮੈਂ ਆਪਣੀ ਮਰਜੀ ਨਾਲ ਪ੍ਰਦੇਸ ਜਾ ਰਿਹਾ ਹਾਂ। ਨਹੀਂ ਤਾਂ ਬਿਲਿਆਂ ਦੀ ਕੋਈ ਤਾਕਤ ਨਹੀਂ ਕਿ ਮੈਨੂੰ ਬੰਨ ਕੇ ਲੈ ਜਾਣ। ਇਹ ਤਾਂ ਮੇਰੇ ਅਕਾਲ ਪੁਰਖ ਦੀ ਰਜ਼ਾ ਹੈ, ਤੇ ਉਸਨੂੰ ਇਵੇਂ ਹੀ ਮਨਜ਼ੂਰ ਹੈ। ਤੁਸੀਂ ਇਥੇ ਹੀ ਰਹੋ। ਜੋ ਮੈਂ ਸਿਖੀ ਦੀ ਫੁਲਵਾੜੀ ਲਾਈ ਹੈ ਇਸਦੀ ਸੰਭਾਲ ਕਰੋ। ਅਡੋਲ ਚਿਤ ਰਹਿਣਾ ਮੁਸੀਬਤਾਂ ਤੋਂ ਡੋਲਨਾ ਨਹੀਂ ਤੁਸੀਂ ਹੀ ਮੇਰੇ ਪਿਛੋਂ ਸਿਖੀ ਦੀ ਕਾਰ ਦੇ ਮਾਲਕ ਹੋਵੋਗੇ। ਰੋਵੋ ਨਾ, ਧੀਰਜ ਧਰੋ, ਮੈਂ ਛੇਤੀ ਪ੍ਰਦੇਸਾਂ ਤੋਂ ਪਰਤ ਆਵਾਂਗਾ। ਸੂਰਜ ਡੁਬ ਰਿਹਾ ਸੀ। ਅੰਗਰੇਜ ਦੀ ਕਾਲੀ ਨੀਤੀ ਹਨੇਰੀ ਰਾਤ ਵਾਂਗਰ ਭਾਰਤ ਦੇ ਭਾਗਾਂ ਤੇ ਪਸਰ ਰਹੀ ਸੀ।

ਗਰੀਬ ਨਿਵਾਜ ਜੀ! ਗਡਾ ਤਿਆਰ ਹੈ! ਭਾਈ ਗੁਰਦਿਤ ਸਿੰਘ ਜੀ ਨੇ ਆ ਅਰਜ਼ ਕੀਤੀ। ਹਛਾ ! ਆਖ ਕੇ ਗ਼ੀਬ ਨਿਵਾਜ ਸ੍ਰੀ ਭੈਣੀ ਸਾਹਿਬ ਅਤੇ ਸਾਰੀ ਸੰਗਤ ਉਤੇ ਇਕ ਡੂੰਘੀ ਮੇਹਰ ਦੀ ਨਜਰ ਸੁਟੀ,ਅਤੇ ਗਡੇ ਉਤੇ ਬੈਠ ਗਏ। ਇਨਸਪੈਕਟਰ ਗੁਲਾਬ ਸਿੰਘ ਗਹਿਰੀਆਂ ਅਖਾਂ ਨਾਲ ਘੂਰਦਾ ਹੋਇਆ ਆਪਣੇ ਘੋੜੇ ਤੇ ਅਸਵਾਰ ਹੋਇਆ। ਸੰਗਤ ਬੇਹਾਲ ਹੋ ਗਈ ਦਰਦਾਂ ਅਤੇ ਚੀਕਾਂ ਨੇ ਅਕਾਸ਼ ਪਾੜ ਦਿਤਾ ਤੇ ਧਰਤੀ ਕੰਬ ਉਠੀ। ਮਸਤਾਨੇ ਰੋਂਦੇ ਹੋਏ ਆਪਣੇ ਸਿਰਾਂ ਦੇ ਵਾਲ ਖੋਂਹਦੇ ਧਰਤੀ ਤੇ ਪਟਕ ਪਟਕ ਪੈਂਦੇ। ਸਬਰ ਦੇ ਪਿਆਲੇ ਉਛਲ ਉਛਲ ਜਾਂਦੇ। ਮੇਰੇ ਪ੍ਰੀਤਮ ਵਿਛੜ ਕੇ ਨਾ ਜਾਓ। ਦਾਤਾ ਜੀ ਵਿਛੋੜੇ ਦਾ ਸੱਲ ਨਾ ਲਾਓ। ਇਹਾ ਬ੍ਰਿਹੋਂ ਦਾ ਸੱਲ ਕਿਵੇਂ ਸਹਾਰਾਂਗੇ। ਗਰੀਬ

ਨਿਵਾਜ ਜੀ ਇਹ ਪਾਵਨ ਦੀਦਾਰ ਫਿਰ ਕਦੋਂ ਕਰਾਂਗੇ ਇਜ਼ਤ ਦੀ ਕਾਨੀ ਸੀਨਾਂ ਪਾੜੇਗੀ।

ਸੰਗਤ ਦੀ ਅਜਿਹੀ ਦਸ਼ਾ ਵੇਖ ਕੇ ਚੀਨੀ ਵਾਲੇ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੰਗਤ ਨੂੰ ਦਿਲਾਸਾ ਦਿੰਦਿਆਂ ਇਕਰਾਰ ਕੀਤਾ ਕਿ ਮੇਰੇ ਪਿਆਰਿਓ, ਵਿਛੋੜੇ ਦਾ ਦੁਖ ਨਿਰਾ ਤੁਹਾਨੂੰ ਹੀ ਨਹੀਂ ਮੈਨੂੰ ਵੀ ਹੈ। ਤੁਸੀਂ ਬੇ-ਧੀਰ ਨਾ ਹੋਵੋ, ਮੈਂ ਇਸੇ ਦੇਹ ਵਿਚ ਪ੍ਰਦੇਸਾਂ ਤੋਂ ਵਾਪਸ ਜਲਦੀ ਹੀ ਆਵਾਂਗਾ। ਕੋਈ ਸਮਾਂ ਆਵੇਗਾ ਜਦੋਂ ਮੈਂ ਫਿਰ ਇਸੇ ਤਰਾਂ ਇਸੇ ਰੂਪ ਵਿਚ ਸ੍ਰੀ ਭੈਣੀ ਸਾਹਿਬ ਵਿਚ ਸੰਗਤਾਂ ਨੂੰ ਦਰਸ਼ਨ ਦੇਵਾਂਗਾ। ਤੁਸੀਂ ਮੇਰੇ ਬਚਨਤੇ ਪ੍ਰਤੀਤ ਰਖੋ ਤੁਹਾਨੂੰਕੋਈਕੁਝ ਆਣਕੇ ਆਖੇ ਤੁਸਾਂ ਡੋਲਣਾ ਨਹੀਂ। ਮੈਨੂੰ ਜਲ ਡੋਬਦਾ ਨਹੀਂ ਅਗ ਸਾੜਦੀ ਨਹੀਂ। ਗੋਰਾ ਮੇਰਾ ਕੁਝ ਵੀ ਨਹੀਂ ਵਿਗਾੜ ਸਕਦਾ। ਮੇਰੇ ਪ੍ਰਦੇਸ ਜਾਣ ਤੋਂ ਪਿਛੋਂ ਤੁਹਾਡੀ ਸੰਭਾਲ ਲਈ ਭਾਈ ਬੁਧ ਸਿੰਘ (ਸ੍ਰੀ ਸਤਿ ਗੁਰੂ ਹਰੀ ਸਿੰਘ ਜੀ) ਕਰਨਗੇ। ਨਾਮ ਸਿਮਰਨ ਕਰਨਾ, ਦਰਸ਼ਨ ਹੋਣਗੇ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਥ ਦੇ ਇਸ਼ਾਰੇ ਨਾਲ ਸੰਗਤ ਨੂੰ ਦਿਲਾਸਾ ਦੇ ਰਹੇ ਸਨ। ਗਡੇ ਦੇ ਪਹੀਏ ਸਮੇ ਦੇ ਨਾਲ ਨਾਲ ਲਾਟੋਂ ਦੇ ਪਹੇ ਤੋਂ ਹੁੰਦੇ ਹੋਏ ਲੁਧਿਆਣੇ ਦੀ ਸੜਕ ਤੇ ਜਾ ਚੜ੍ਹੇ। ਸਤਾਰਾਂ ਜਨਵਰੀ ਦਾ ਸੂਰਜ ਡੁਬ ਚੁਕਾ ਸੀ।

ਰਾਤ ਦੇ ਹਨੇਰੇ ਵਿਚ ਬਲਦ ਲੰਮੀਆਂ ੨ ਉਲਾਂਘਾਂ ਭਰਦੇ ਸ੍ਰੀ ਭੈਣੀ ਸਾਹਿਬ ਨੂੰ ਪੈਰ ਪੈਰ ਪਿਛੇ ਛਡੀ ਜਾ ਰਹੇ ਸਨ।

ਰਾਤ ਦੇ ਦੋ ਵਜੇ ਲੁਧਿਆਣ ਸ਼ਹਿਰ ਦੀਆਂ ਬਿਜਲੀ ਨਾਲ ਜਗਦੀਆਂ ਬਤੀਆਂ ਦੇ ਚਾਨਣ 'ਚ ਗਡਾ ਕਈ ਮੋੜ ਕਟਦਾ ਹੋਇਆ ਕਮਿਸ਼ਨਰ ਮਿ: ਫੋਰਸਿਥ ਦੀ ਕੋਠੀ ਅਗੇ ਜਾ ਰੁਕਿਆ

ਰੰਗ ਦੇ ਚਿਟੇ ਤੇ ਦਿਲ ਦੇ ਕਾਲੇ ਮਿ: ਫੋਰ-ਸਿਥ ਨੇ ਸਤਿਗੁਰੂ ਰਾਮ ਸਿੰਘ ਜੀ ਨਾਲ ਦੇਸ਼ ਦੇ ਹਾਲਾਤਾਂ ਤੇ ਕਈ ਗਲਾਂ ਕੀਤੀਆਂ। ਉਸਦੀ ਨਿਗ ਰਾਨੀ ਵਾਸਤੇ ਲੁਕਾਈ ਫੌਜੀ ਗਾਰਦ ਸ਼ਹਿ ਮਾਰਕੇ ਬੈਠੀ ਰਹੀ।

੧੮ ਜਨਵਰੀ ਦੀ ਸਵੇਰ ਵੇਲੇ ਲੁਧਿਆਣੇ ਦੇ ਘੰਟਾ ਘਰ ਨੇ ਚਾਰ ਵਜਾਏ। ਗੁਰਦਵਾਰਿਆਂ ਵਿਚ ਸੰਖ ਪੂਰੇ ਗਏ, ਮੰਦਰਾਂ ਵਿਚ ਟਲ ਖੜਕੇ, ਮਸੀਤਾਂ ਦੇ ਮੁਲਾਣਿਆਂ ਨੇ ਉਚੀ ਚੜ ਕੇ ਬਾਂਗਾਂ ਦਿਤੀਆਂ। ਪੰਜਾਬ ਦੀ ਖਲਕਤ ਇਕ ਦਮ ਜਾਗ ਪਈ, ਪਰ ਭਾਰਤ ਦੀ ਤਕਦੀਰ ਜਾਗੀ ਜਾਗੀ ਫੇਰ ਸਉਣ ਲਗੀ।

ਫੌਜੀ ਗਾਰਦ ਦੇ ਪਹਿਰੇ ਵਿਚ ਸ੍ਰੀ ਸਤਿ-ਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸਾਥੀਆਂ ਨੂੰ ਲੁਧਿਆਣੇ ਦੇ ਸਟੇਸ਼ਨ ਉਤੇ ਪੁਚਾਇਆ ਗਿਆ। ਜਿਥੇ ਪਹਿਲਾਂ ਹੀ ਇਕ ਸਪੈਸ਼ਲ ਰੇਲ ਤਿਆਰ ਖੜੀ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਾ ਲਖਾ ਸਿੰਘ ਸੂਬਾ ਸਾਹਬ ਸਿੰਘ ਸੂਬਾ ਜਵਾਹਰ ਸਿੰਘ ਤੇ ਸੇਵਕ ਭਾਈਨਾਨੂੰ ਸਿੰਘ ਜੀ ਸਮੇਤ ਚਾਰਵਜੇ ਸਪੈਸ਼ਲ ਰੇਲ ਉਤੇ ਅਸਵਾਰ ਕੀਤੇ ਗਏ। ਬੇ-ਵਸ ਇੰਜਨ ਨੇ ਹਿਜਰਾਂ ਦਾ ਕਾਲਾ ਧੂੰਆਂ ਛਡਿਆ ਤੇ ਭਾਰਤ ਦੇ ਭਾਗਾਂ ਤੇ ਕੂਕਾ ਮਾਰਦਾ ਇਲਾਹਾਬਾਦ ਲਈ ਤੁਰ ਪਿਆ ॥ —*





# ਸਭਹਨ ਕੇ ਸਿਰਮੌਰ ।

## ਦੁਆਦਸ ਪੁਰਖ ਹੈ ਆਦਿ ਸੇ

ਸ੍ਰ. ਪਿਆਰਾ ਸਿੰਘ ਜੀ 'ਵਿਰਦੀ'

ਸ੍ਰੀ ਮਾਨ ਸ੍ਰ. ਪਿਆਰਾ ਸਿੰਘ ਜੀ ਵਿਰਦੀ ਜੀ ਨੂੰ ਨਾਮਧਾਰੀ ਇਤਹਾਸ ਨਾਲ ਕਿਤਨੀ ਕੁ ਲਗਣ ਹੈ ਅਤੇ ਲਿਖਣ ਢੰਗ ਕਿਤਨਾ ਕੁ ਸੁਚਜਾ ਹੈ ਇਸਦਾ ਪਤਾ ਸ੍ਰੀ ਵਿਰਦੀ ਜੀ ਦੇ ਮਜ਼-ਮੂਨ ਪੜਨ ਤੋਂ ਸੁਭਾਵਿਕ ਹੀ ਲਗ ਜਾਂਦਾ ਹੈ ਪਰ ਇਸਦੇ ਨਾਲ ਖਾਸ ਵਿਸ਼ੇਸ਼ਤਾ ਵਾਲੀ ਗਲ ਇਹ ਹੈ ਕਿ ਇਹ ਨੌਜਵਾਨ ਅਜ ਕਲ ਭਾਰਤੀ ਸੇਨਾ ਦੀ ਕਿਸੇ ਸਰਹਦੀ ਫੋਰਸ ਵਿਚ ਲਗੇ ਹੋਏ ਹਨ, ਅਰ ਹੁਣੇ ਹੁਣੇ ਹੋਈ ਪਾਕਸਤਾਨ ਦੀ ਲੜਾਈ ਸਮੇ ਇਹ ਅਪਣੇ ਮੋਰਚੇ ਵਿਚ ਸਰਗਰਮ ਰਹੇ ਹਨ ਜਿਸ ਕਰਕੇ ਇਹ ਆਪਣਾ ਕੀਮਤੀ ਲੇਖ ਸਾਨੂੰ ਪਹਿਲਾਂ ਨਹੀ ਭੇਜ ਸਕੇ। ਲੜਾਈ ਬੰਦ ਹੋਣਤੇ ਇਹਨਾਂ ਇਹ ਲੇਖ ਫਿਰ ਵੀ ਮੋਰਚੇ ਵਿਚ ਹੀ ਬੈਠ ਕੇ ਲਿਖਿਆ ਹੈ। ਇਹ ਹੈ ਇਨਾਂ ਦੀ ਇਤਹਾਸਕ ਲਗਨ ਦੀ ਇਕ ਪ੍ਰਤਖ ਮਿਸਾਲ ਮੈਂ ਸਤਿਗੁਰੂ ਅਗੇ ਅਰਦਾਸ ਕਰਦਾ ਹਾਂ, ਕਿ ਇਹੋ ਇਹੋ ਜਿਹੇ ਕੌਮ ਸੇਵਕ ਦੇ ਸਿਰ ਤੇ ਸਤਿਗੁਰੂ ਸਦਾ ਸਦਾ ਬਖਸ਼ਿਸ਼ ਭਰਿਆ ਹਥ ਰਖਣ ਤਾਂ ਕਿ ਇਹ ਚਿਰੰਕਾਲ ਦੇਸ਼ ਤੇ ਪੰਥ ਦੀ ਸੇਵਾ ਕਰਦੇ ਰਹਿਣ ਮੈਂ ਸ੍ਰੀ ਵਿਰਦੀ ਜੀ ਦੇ ਕੀਤੇ ਪੁਰ-ਸ਼ਾਰਥ ਦਾ ਹਾਰੇਦਿਕ ਧੰਨਵਾਦੀ ਹਾਂ।

ਸੰਪਾਦਿਕ

## ਵਿਸ਼ੇਸ਼ ਜਾਣਕਾਰੀ

ਪਿਤਾ— ਸ੍ਰ. ਜਸਾ ਸਿੰਘ ਜੀ। (ਪਿੰਡ ਦੇ ਲੋਕੀਂ ਨੱਖਾ ਨਾਮ ਵੀ ਆਖਦੇ ਸਨ।)
ਚਾਚਾ— ਬਾਬਾ ਨਥਾ ਸਿੰਘ ਜੀ
ਦਾਦਾ— ਬਾਬਾ ਲਧਾ ਸਿੰਘ ਜੀ
ਮਾਤਾ— ਮਾਤਾ ਸਦਾ ਕੌਰ ਜੀ
ਭਰਾ— ਭਾਈ ਬੁਧ ਸਿੰਘ ਜੀ। (ਜੋ ਸਤਿਗੁਰੂ ਹਰੀ ਸਿੰਘ ਜੀ ਦੇ ਨਾਮ ਨਾਲ ਪ੍ਰਸਿਧ ਹੋਏ।)
ਭੈਣਾਂ— ਬੇਬੇ ਸਾਹਿਬ ਕੌਰ ਜੀ, (ਜੋ ਰਾਇ ਪੁਰੀਏ ਸ਼ਦਦਾਰ ਕਾਇਲ ਸਿੰਘ ਨਾਲ ਵਿਆਹੀ

(ਹਾਂ ਜੀ) ਅਤੇ ਡੇਰੇ ਰਾਮ ਕੌਰ ਜੀ।

ਅਵਤਾਰ ਦਿਵਸ—

ਤਿਥ ਮਾਘ ਸੁਦੀ ੫ ਸੰਮਤ ੧੮੭੨ ਬਿਕਰਮੀ ਮੁਤਾਬਕ ੩ ਫਰਵਰੀ ਸੰਨ ੧੮੧੬ ਈਸਵੀ ਦਿਨ ਵੀਰਵਾਰ, ਬਸੰਤ ਪੰਚਮੀ ਵਾਲੇ ਦਿਹਾੜੇ।

ਜਨਮ ਅਸਥਾਨ—

ਸ੍ਰੀ ਭੈਣੀ ਸਾਹਿਬ ਜਿਲਾ ਲੁਧਿਆਣਾ।

ਵਿਆਹ—

ਸੰਮਤ ੧੮੭੯–੮੦ ਵਿਚ ਕੇਵਲ ੭ ਸਾਲ ਦੀ ਉਮਰ ਵਿਚ ਹੀ ਪਿੰਡ ਧਰੌੜ ਜਿਲਾ ਲੁਧਿਆਣੇ ਵਿਖੇ ਮਾਤਾ ਜਸਾਂ ਜੀ ਨਾਲ ਹੋਇਆ।

ਸੰਤਾਨ—

੧. ਬੀਬੀ ਨੰਦਾ ਜੀ

੨. ਬੀਬੀ ਦਇਆ ਕੌਰ ਜੀ

੩. ਇਕ ਸਪੁਤਰ ਵੀ ਹੋਇਆ ਸੀ ਜੋ ਛੋਟੀ ਉਮਰ ਵਿਚ ਹੀ ਚਲਾਣਾ ਕਰਗਿਆ।

ਫੌਜ ਦੀ ਨੌਕਰੀ—

ਸੰਮਤ ੧੮੯੪ ਤੋਂ ਲੈ ਕੇ ੧੯੦੨ ਤਕ ਸਿਖ ਰਾਜ ਵਿਚ ਮਹਾਰਾਜਾ ਨੌਨਿਹਾਲ ਸਿੰਘ ਜੀ ਦੀ ਰਜਮੈਂਟ ਵਿਚ ਰਹੇ।

ਗੁਰ ਗਦੀ—

ਸੰਮਤ ੧੮੯੮ ਬਿਕਰਮੀ ਨੂੰ ਸ੍ਰੀ ਹਜਰੋਂ ਸਾਹਿਬ ਜਿਲਾ ਅਟਕ।

ਪ੍ਰਦੇਸ ਗਮਨ—

੫ ਮਾਘ ਸੰਮਤ ੧੯੨੮ ਬਿਕਰਮੀ ਮੁਤਾਬਕ ੧੮ ਜਨਵਰੀ ਸੰਨ ੧੮੭੨ ਈਸਵੀ ਸਵੇਰੇ ੪ ਵਜੇ।

ਸਤਿਗੁਰਾਂ ਦੇ ਪ੍ਰਦੇਸ ਜਾਣ ਤੋਂ ਬਾਦ ਲੋਹਦੀ ਕਾਰ-ਸੇਵਾਕਰਾਉਣ ਵਾਲੇ—

ਸ੍ਰੀ ਸਤਿਗੁਰੂ ਹਰੀ ਸਿੰਘ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸ਼ਤਿਗੁਰੂ ਜਗਜੀਤ ਸਿੰਘ ਜੀ............

ਅਨੰਦ ਮਰਯਾਦਾ—

ਗੁਰਮਤ ਅਨੁਸਾਰ ਅਨੰਦ ਮਰਯਾਦਾ ਦਾ ਅਰੰਭ ੩ ਜੂਨ ਸੰਨ ੧੮੬੩ ਈਸਵੀ ਅਨੁਸਾਰ ਜੇਠ ਸੁਦੀ ੧੧ ਸੰਮਤ ੧੯੨੦ ਬਿ: ਪਿੰਡ ਖੋਟੇ ਜ਼ਿ: ਫਿਰੋਜਪੁਰ ਵਿਚ ਹੋਇਆ।

ਰਾਏ ਕੋਟ ਦੇ ਸ਼ਹੀਦ—

੧੯ ਸਾਵਣ ਸੰਮਤ ੧੯੨੮ ਬਿਕਰਮੀ।

ਅੰਮ੍ਰਿਤ ਸਰ ਦੇ ਸ਼ਹੀਦ—

੨੧ ਭਾਦਰੋਂ ਸੰਮਤ ੧੯੨੮ ਬਿਕਰਮੀ।

ਮਲੇਰ ਕੋਟਲੇ ਦੇ ਸ਼ਹੀਦ—

੪-੫ ਮਾਘ ਸੰਮਤ ੧੯੨੮ ਬਿਕਰਮੀ।

ਪਹਿਲੀ ਗੁਰ ਸਿਖੀਦੀ ਹੋਂਦ—

ਗੁਰ ਸਿਖੀ ਦੀ ਰਹਿਤ ਵਿਚ ਪੂਰੇ ਗੁਰ ਸਿਖ ਆਪ ਜੀ ਨੂੰ ਕੇਵਲ ਢਾਈ ਹੀ ਮਿਲੇ.

ਦਾ ਵੇਰਵਾ ਇਸ ਪ੍ਰਕਾਰ ਹੈ।

੧. ਬਾਬਾ ਲਹਿਣਾ ਸਿੰਘ ਜੀ ਗੁਜਰਾਂ ਵਾਲਾ ਪੂਰਾ ਸਿਖ। ਸਰਦਾਰ ਹਰੀ ਸਿੰਘ ਜੀ 'ਨਲੂਆ' ਦਾ ਗਵਾਈ।

੨. ਬਾਬਾ ਜਮੀਅਤ ਸਿੰਘ ਜੀ ਪੂਰਾ ਸਿਖ। ਕਾਹਨਾ ਕਾਛਾ।

੩. ਬਾਬਾ ਜਮੀਅਤ ਸਿੰਘ ਜੀ ਅੱਧਾ ਸਿਖ, ਗਿਲ।

ਅੰਮ੍ਰਿਤ ਪਰਚਾਰ—

੧ ਵਿਸਾਖ ਸੰਮਤ ੧੯੧੪ ਬਿ: ਮੁਤਾਬਕ ੧੩ ਅਪ੍ਰੈਲ ੧੮੫੭ ਈਸਵੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਨਵੇਂ ਸਿਰੇ ਫਿਰ ਸਿਖੀ ਨੂੰ ਸਜਾਇਆ। ਤੇ ਹੇਠ ਲਿਖੇ ਪੰਜ ਗੁਰਮੁਖਾਂ ਨੂੰ ਅੰਮ੍ਰਿਤ ਦੀ ਦਾਤ ਦੇ ਕੇ ਗੁਰ ਸਿਖ ਸਜਾਇਆ।

੧. ਭਾਈ ਕਾਹਨ ਸਿੰਘ ਜੀ ਨਿਹੰਗ, ਪਿੰਡ ਚੱਕ ਰਿਆਸਤ ਮਲੇਰ ਕੋਟਲਾ।

੨. ਭਾਈ ਲਾਭ ਸਿੰਘ ਜੀ ਰਾਗੀ ਜਿਲਾ ਅੰਮ੍ਰਿਤਸਰ

੩. ਭਾਈ ਲਹਿਣਾ ਸਿੰਘ ਜੀ, ਪਿੰਡ ਵਰਿਆਂਹ ਜਿਲਾ ਅੰਮ੍ਰਿਤਸਰ

੪. ਭਾਈ ਆਤਮਾ ਸਿੰਘ ਜੀ, ਪਿੰਡ ਆਲੋ ਮੁਹਾਰ ਜਿਲਾ ਸਿਆਲਕੋਟ

੫. ਭਾਈ ਸੁਧ ਸਿੰਘ ਜੀ, ਪਿੰਡ ਦੁਰਗਾ ਪੁਰ ਜਿਲਾ ਜਲੰਧਰ

ਹਜ਼ੂਰੀ ਰਾਗੀ—

ਭਾਈ ਦਿਤੂ ਅਤੇ ਭਾਈ ਕਾਲੂ, ਪਿੰਡ ਧੂਲੇਤਾ ਜਿਲਾ ਜਲੰਧਰ। ਸਤਿਗੁਰਾਂ ਨੇ ਇਹਨਾਂ ਰਾਗੀਆਂ ਨੂੰ ਨਾਲ ਲੈ ਕੇ ਇਸੇ ਪਿੰਡ ਤੋਂ ਹੀ ਪ੍ਰਚਾਰ ਦੌਰੇ ਸ਼ੁਰੂ ਕੀਤੇ।

ਧਰਮ ਪ੍ਰਚਾਰ ਦੇ ੬ ਸਾਲ—

ਸੰਨ ੧੮੫੭ ਤੋਂ ੧੮੬੩ ਈਸਵੀ ਤਕ

ਨਜ਼ਰਬੰਦੀ ਤੇ ਪਾਬੰਦੀਆਂ ਦੇ ੪ ਸਾਲ—

ਜੁਲਾਈ ਸੰਨ ੧੮੬੩ ਤੋਂ ਜੁਲਾਈ ੧੮੬੭ ਈਸਵੀ ਤਕ

ਸਿਖੀ ਪ੍ਰਚਾਰ—

ਚਾਰ ਸਾਲ, ਸੰਨ ੧੮੬੭ ਤੋਂ ੧੮੭੧ ਈਸਵੀ ਤਕ

ਸਤਿਗੁਰਾਂ ਦੇ ਨਾਲ ਪ੍ਰਦੇਸ ਗਮਨ ਜਾਣ ਵਾਲੇ ਸੂਬੇ—

ਸੂਬਾ ਜਵਾਹਰ ਸਿੰਘ ਜੀ।

ਸੂਬਾ ਸਾਹਿਬ ਸਿੰਘ ਜੀ।

ਸੂਬਾ ਲੱਖਾ ਸਿੰਘ ਜੀ।

ਸੇਵਾਦਾਰ ਨਾਨੂੰ ਸਿੰਘ ਜੀ।

ਹੋਲੇ ਦੇ ਮੇਲੇ—

੧. ਸੰਮਤ ੧੯੨੨ ਬਿ: ਪਿੰਡ ਖੋਟੇ ਜਿਲਾ ਫਿਰੋਜ਼ਪੁਰ।

੨. ਸੰਮਤ ੧੯੨੩ ਬਿ: ਸ੍ਰੀ ਅਨੰਦਪੁਰ ਸਾਹਿਬ ਜਿਲਾ ਹੁਸ਼ਿਆਰ ਪੁਰ

੩. ਸੰਮਤ ੧੯੨੪ ਬਿ: ਸ੍ਰੀ ਭੈਣੀ ਸਾਹਿਬ ਜਿ: ਲੁਧਿਆਣਾ।

੪. ਸੰਮਤ ੧੯੨੫ ਬਿ: ਮਾਨਾਂ ਵਾਲਾ ਜਿ: ਸਿਆਲਕੋਟ

੫. ਸੰਮਤ ੧੯੨੬ ਬਿ: ਸ੍ਰੀ ਭੈਣੀ ਸਾਹਿਬ ਜਿ: ਲੁਧਿਆਣਾ।

੬. ਸੰਮਤ ੧੯੨੭ ਬਿ: ਸ੍ਰੀ ਅਨੰਦਪੁਰ ਸਾਹਿਬ ਹੁਸ਼ਿਆਰਪੁਰ।

ਜਿਨ੍ਹਾਂ ਮਗਰੋਂ ੧੯੨੮ ਦੀ ਮਾਘੀ ਨੂੰ ਮਾਤਾ ਜਸਾਂ ਜੀ ਤੇ ਰਾਏਕੋਟ ਤੇ ਅੰਮ੍ਰਿਤਸਰ ਵਿਚ ਹੋਏ ਸ਼ਹੀਦਾਂ ਦੇ ਨਮਿਤ ਮੇਲਾ ਕਰਕੇ ਅਤੇ ਪਾਠਾਂ ਦੇ ਭੋਗ ਪਾ ਕੇ ੪ ਮਾਘ, ੧੭ ਜਨਵਰੀ ੧੮੭੨ ਨੂੰ ਬਿਦੇਸ ਵਾਸਤੇ ਸ੍ਰੀ ਭੈਣੀ ਸਾਹਿਬੋਂ ਤਿਆਰੀ ਕੀਤੀ।

ਸੂਬਿਆਂ ਦਾ ਵੇਰਵਾ—

੧. ਸੂਬਾ ਜਵਾਹਰ ਸਿੰਘ ਜੀ ਪਿੰਡ ਸੋਹਲ (ਅੰਮ੍ਰਿਤਸਰ)
੨. ਸੂਬਾ ਕਾਹਨ ਸਿੰਘ ਜੀ ਨਿਹੰਗ, ਪਿੰਡ ਚਕ ਕਲਾਂ (ਮਲੇਰਕੋਟਲਾ)
੩. ਸੂਬਾ ਸਾਹਿਬ ਸਿੰਘ ਜੀ ਬੰਗਾਲੀਪੁਰ (ਅੰਮ੍ਰਿਤਸਰ)
੪. ਸੂਬਾ ਸੁਧ ਸਿੰਘ ਜੀ ਮਦੌਰ (ਅੰਬਾਲਾ)
੫. ਸੂਬਾ ਲੱਖਾ ਸਿੰਘ ਜੀ ਮਲੋਟ (ਲੁਧਿਆਣਾ)
੬. ਸੂਬਾ ਰੂੜ ਸਿੰਘ ਜੀ ਬੰਗਾਲੀਪੁਰ (ਅੰਮ੍ਰਿਤਸਰ)
੭. ਸੂਬਾ ਸਰਮੁਖ ਸਿੰਘ ਜੀ ਲਲੂਵਾਲਾ (ਪਟਿਆਲਾ)
੮. ਸੂਬਾ ਜਮੀਅਤ ਸਿੰਘ ਗਿਲ (ਸਿਆਲਕੋਟ)
੯. ਸੂਬਾ ਗਿਆਨ ਸਿੰਘ ਜੀ ਮੰਡੀ ਕਲਾਂ (ਸੰਗਰੂਰ)
੧੦. ਸੂਬਾ ਮਾਨ ਸਿੰਘ ਜੀ ਸੈਦੋ (ਫਿਰੋਜ਼ਪੁਰ)
੧੧. ਸੂਬਾ ਭਗਵਾਨ ਸਿੰਘ ਸੀ ਫਤੇਵਾਲ (ਅੰਮ੍ਰਿਤਸਰ)
੧੨. ਸੂਬਾ ਬ੍ਰਹਮਾ ਸਿੰਘ ਜੀ ਦਰੀਆਪੁਰ (ਕਰਨਾਲ)
੧੩. ਸੂਬਾ ਰਾਜਾ ਸਿੰਘ ਜੀ ਤਰਾਂਡੀ (ਸਿਆਲਕੋਟ)
੧੪. ਸੂਬਾ ਹੁਕਮਾਂ ਸਿੰਘ ਜੀ ਪਿਥੋ (ਨਾਭਾ)
੧੫. ਸੂਬਾ ਮਲੂਕ ਸਿੰਘ ਜੀ ਫੂਲੇਵਾਲ (ਫਿਰੋਜ਼ਪੁਰ)
੧੬. ਸੂਬਾ ਜੋਤਾ ਸਿੰਘ ਜੀ ਢਪਈ (ਸਿਆਲਕੋਟ)
੧੭. ਸੂਬਾ ਖਜਾਨ ਸਿੰਘ ਜੀ ਲਧਾਣਾ (ਜਲੰਧਰ)
੧੮. ਸੂਬਾ ਨਰੈਣ ਸਿੰਘ ਜੀ ਖਟੜੇ (ਲੁਧਿਆਣਾ)
੧੯. ਸੂਬਾ ਸਮੁੰਦ ਸਿੰਘ ਜੀ ਖੋਟੇ (ਫਿਰੋਜ਼ਪੁਰ)
੨੦. ਸੂਬਾ ਪਹਾੜਾ ਸਿੰਘ ਜੀ ਮਲੋਟ (ਲੁਧਿਆਣਾ)
੨੧. ਸੂਬਾ ਖੁਸ਼ਹਾਲ ਸਿੰਘ ਜੀ ਥਰਾਜ (ਹਿਸਾਰ)
੨੨. ਸੂਬਾ ਗੁਪਾਲ ਸਿੰਘ ਜੀ ਰਖੜਮਰੋਜ (ਪਟਿਆਲਾ)

ਮਲੇਰ ਕੋਟਲੇ ਸ਼ਹੀਦ ਹੋਏ ਸਿਖ—

| | |
|---|---|
| ਤੋਪਾਂ ਨਾਲ ਉਡਾਏ ਗਏ ੧੭ ਜਨਵਰੀ | ੪੯ |
| ਤੋਤਾਂ ਨਾਲ ਉਡਾਏ ਗਏ ੧੮ ਜਨਵਰੀ | ੧੬ |
| ਤਲਵਾਰ ਨਾਲ ਸ਼ਹੀਦ ਕੀਤਾ ਗਿਆ | ੧ |
| ਮਲੇਰ ਕੋਟਲੇ ਚੜ੍ਹਾਈ ਕਰ ਗਏ | ੭ |
| ਮਲੇਰ ਕੋਟਲੇ ਜਖਮੀ ਹੋ ਕੇ ਸ਼ਹੀਦ ਹੋਇਆ | ੧ |

ਮਲੌਦ ਸ਼ਹੀਦ ਹੋਏ ੨, ਜਖਮੀ ਹੋਏ ੪, ਜੋ ਗ੍ਰਿਫਤਾਰ ਕੀਤੇ ਗਏ

ਲੇਖ-ਸ਼੍ਰਤੂ— **ਦੁਆਦਸ ਪੁਰਖ ਹੈ ਆਦਿ ਸੇ**
**ਸਭਹਨ ਕੇ ਸਿਰ ਮੌਰ।**

ਦੁਨੀਆਂ ਦੇ ਇਤਹਾਸ ਵਿਚ ਸਦਾ ਹੀ ਦੋ ਰਾਜ ਨਾਲ ਨਾਲ ਚਲਦੇ ਆਏ ਹਨ ਤੇ ਚਲਦੇ ਰਹਿਣਗੇ। ਇਕ ਬਾਬਰ ਦਾ ਤਖਤ, ਭਾਵ ਦੁਨਿਆਵੀ ਰਾਜ ਤੇ ਦੂਜਾ ਬਾਬੇ ਦਾ ਤਖਤ, ਭਾਵ ਧਰਮ ਦਾ ਰਾਜ। ਰਾਵਨ ਦੇ ਸਮੇ ਦੁਨੀਆਂ ਦਾ ਭਾਰ ਹੌਲਾ ਕਰਨ ਵਾਸਤੇ, ਮਹਾਰਾਜ ਸ੍ਰੀ ਰਾਮ ਚੰਦਰ ਜੀ ਨੂੰ ਆਉਣਾ ਪਿਆ, ਰਾਜਾ ਕੰਸ ਦੇ ਵੇਲੇ ਸ੍ਰੀ ਭਗਵਾਨ ਕ੍ਰਿਸ਼ਨ ਜੀ ਮਹਾਰਾਜ ਨੇ ਕਿਰਪਾ ਕੀਤੀ, ਬਾਦਸ਼ਾਹ ਬਾਬਰ ਦੇ ਰਾਜ ਵੇਲੇ ਸ੍ਰੀ ਸਤਿ-ਗੁਰੂ ਨਾਨਕ ਦੇਵ ਜੀ ਉਸ ਪਾਪਾਂ ਭਰੀ ਹਕੂਮਤ ਤੋਂ ਬਚਾਉਣ ਖਾਤਰ ਇਸ ਜਗ ਤੇ ਨਾਮ ਬਾਣੀ ਦਾ ਪਰਵਾਹ ਚਲਾਇਆ। ਦਸਵੇਂ ਨਾਨਕ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਪਾਪੀ ਔਰੰਗਜੇਬ ਦੀ ਹਕੂਮਤ ਸੀ, ਜਿਸ ਦਾ ਗੁਰੂ ਕੇ ਸਿਖਾਂ, ਸਤਿਗੁਰੂ ਕੇ ਲਾਡਲੇ ਸਿੰਘਾਂ ਨੇ ਡਟਕੇ ਮੁਕਾਬਲਾ ਕੀਤਾ ਸੀ। ਦਸਵੇਂ ਨਾਨਕ ਦੇ ਪਿਆਰੇ ਸਿਖਾਂ ਨੇ ਜ਼ੁਲਮ ਦਾ ਡਟਕੇ ਮੁਕਾਬਲਾ ਕੀਤਾ, ਜਾਲਮ ਹਕੂਮਤ ਨੂੰ ਖਤਮ ਕਰਨ ਤੇ ਲਕ ਬੰਨ ਲਿਆ ਸੀ। ਕਲਗੀਧਰ ਪਾਤਸ਼ਾਹ ਜੀ ਸੋਚਿਆ ਕਿ ਕਿਨਾਂ ਕੁ ਚਿਰ ਇਸ ਕਲਿਜੁਗ ਦੇ ਜੀਵਾਂ ਨੂੰ ਹਾਲੀ ਵਾਂਗ ਹਿਕਦੇ ਰਹਾਂਗੇ। ਕੀ ਇਹ ਗੁਲਾਮੀ ਵਿਚ ਜਮੀ ਪਲੀ ਜੰਤਾ, ਬਿਨਾ ਰਹਿਬਰ ਤੋਂ ਅਗੇ ਚਲ ਸਕਦੀ ਹੈ। ਦੁਸ਼ਮਣ ਨਾਲ ਲੋਹਾ ਲੈ ਸਕਦੀ ਹੈ ਬਿਨਾ ਗੁਰੂ ਤੋਂ ਨਵੀਂ ਬਨਾਈ ਜੰਤਾ ਜਾਂ ਕਿ ਪੰਜਾਬੀ ਦੀ ਕਹਾਵਤ ਅਨੁਸਾਰ "ਖੇਤੀ ਖਸਮਾਂ ਸੇਤੀ" ਸਤਿਗੁਰੂ ਦੇ ਹਿਕੇ ਹੋਏ ਹੀ ਅਗੇ ਚਲਣਗੇ। ਆਪ ਨੇ (ਦਸਵੇਂ ਨਾਨਕ) ਸਿਖਾਂ ਸੇਵਕਾਂ ਨੂੰ ਇਕ ਚੋਜ ਵਖਾਇਆ ਸਿਰਫ ............................ ਇਹ ਵੇਖਣ ਵਾਸਤੇ ਕਿ, ਬਿਨਾਂ ਰਹਿਬਰ ਬਿਨਾ ਸਤਿਗੁਰੂ ਤੋਂ ਸਿਖੀ ਕਿਸ ਤਰਾਂ ਚਲੇਗੀ, ਸਿਖੀ ਪਰਚਾਰ ਕਿਸ ਪ੍ਰਕਾਰ ਵਧੇਗਾ, ਸਿਖਾਂ ਵਿਚ ਪਿਆਰ ਕਿਨਾ ਕੁ ਵਧੇ ਫੁਲੇਗਾ। ਸੰਨ ੧੭੦੮ ਈ: ਨੂੰ ਆਪਜੀ ਸਿਖਾਂ ਨੂੰ ਇਕ ਗੋਰਖ ਧੰਦੇ ਵਿਚ ਪਾਕੇ ਅਲੋਪ ਹੋ ਗਏ ਤੇ ਆਪਣੀ ਪਿਆਰੀ ਸਿਖੀ ਦੀ ਹਾਲਤ, ਅਲੋਪ ਰੂਪ ਵਿਚ ਹੀ ਵੇਖਦੇ ਰਹੇ, ਸਿਖੀ ਨੂੰ ਪਰਖਦੇ ਰਹੇ, ਸਿਖੀ ਪਿਆਰ ਤੇ ਪਰਚਾਰ ਵੇਖਿਆ। ਆਮ ਸਿਖਾਂ ਦਾ ਖਿਆਲ ਹੈ ਕਿ, ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ, ਸ੍ਰੀ ਹਜ਼ੂਰ ਸਾਹਿਬ ਵਿਖੇ ਆਪਣੇ ਆਪ ਹਥੀਂ ਚਿਖਾ ਨੂੰ ਅਗ ਲਾਕੇ ਜੋਤੀ ਜੋਤ ਸਮਾ ਗਏ ਸਨ। ਹੁਣ ਇਹ ਸਵਾਲ ਪੈਦਾ ਹੁੰਦਾ ਹੈ ਕਿ ਗੁਰੂ ਜੀ ਨੂੰ ਆਪਣੇ ਆਪ ਚਿਖਾ ਵਿਚ ਜਿੰਦਾ ਪੈਣ ਦੀ ਕੀ ਲੋੜ ਸੀ, ਕੀ ਉਹ ਬੁਜਦਿਲ ਸਨ, ਡਰਪੋਕ ਸਨ। ਨਹੀਂ ਇਹ ਨਹੀ ਉਹਨਾਂ ਸਾਨੂੰ ਇਕ ਭੁਲੇਖੇ ਵਿਚ ਪਾਇਆ ਸੀ, ਇਕ ਕੌਤਕ ਕੀਤਾ ਸੀ, ਇਕ ਚੋਜ ਵਿਖਾਇਆ ਸੀ, ਸਾਨੂੰ ਗੋਰਖ ਧੰਦੇ ਵਿਚ ਪਾਇਆ ਸੀ। ਸ੍ਰੀ ਮਾਨ ਭਾਈ ਕਾਹਨ ਸਿੰਘ ਜੀ ਨਾਭਾ ਕਰਤਾ ਮਹਾਨ ਕੋਸ਼, ਦੇ "ਫੁਲਵਾੜੀ, ਪੰਜਾਬੀ ਦੇ ਇਕ ਰਸਾਲੇ ਵਿਚ ਦਿਤੇ ਹੋਏ ਇਕ ਲੇਖ ਅਨੁਸਾਰ ਆਪ ਜਿਆਦਾ ਦੇਰ ਨਾਭੇ ਦੇ ਇਲਾਕੇ ਵਿਚ ਸ੍ਰੀ ਅਜਾਪਾਲ ਸਿੰਘ ਦੇ ਨਾਮ ਨਾਲ ਸਤਿਕਾਰੇ ਜਾਂਦੇ ਰਹੇ। ੧੦੪ ਸਾਲ ਆਪ ਨੇ ਅਲੋਪ ਰਹਿਕੇ ਸਿਖੀ ਦੇ ਕਈ ਰੰਗ ਪਲਟਦੇ ਵੇਖੇ। ਗਿਆਨੀ ਗਿਆਨ ਸਿੰਘ ਜੀ ਦੀ ਜਬਾਨੀ ਉਸ ਵੇਲੇ ਦੀ ਸਿਖੀ ਦੀ ਦਿਸ਼ਾ ਇਸ ਪਰਕਾਰ ਸੀ:—

ਕਬਿਤ—

ਔਰੈਂ ਰੀਤ ਔਰੈਂ ਮਤ, ਔਰੈਂ ਪ੍ਰਤੀਤ ਪ੍ਰੀਤ,
ਖਾਨ ਪਹਿਰਾਨ ਗਯਾਨ ਮਾਨ ਔਰੈਂ ਜਨ ਕੈ।
ਡਾਰੇ ਦਸਤਾਰੇ ਸਾਫੇ ਭਾਰੇ ਹੈਂ ਸੰਭਾਰੇ ਅੱਛੋ,
ਕੱਛੈਂ ਤਜ ਰਏ ਧੋਤੀ ਸੂਣ ਤੰਗ ਤਨ ਕੈ।
ਧਾਰੇ ਹੈਂ ਗਹਾਰੇ ਤੰਬੇ ਤਹਿਮਤ ਅਧਿਕ ਲੰਬੇ,

ਜਿਨੈਂ ਦੇਖ ਸਿਖੀ ਗਊ ਕੰਬੈ ਰੂਣਕ ਗਨ ਕੇ।
ਸਿਖੀ ਦਸ਼ਮੇਸ਼ ਕੀ ਸੁਕੀਅਪਰਦੇਸ਼ ਕੀ,
ਅਸਿਖੀ ਪਰੀ ਪੇਸ਼ਗੀ ਛਿਨਾਰ ਬਣ ਠਣ ਕੇ।

ਜਦੋਂ ਸਿਖ ਪੰਥ ਦੀ ਇਹੋ ਜਹੀ ਹਾਲਤ ਹੋ ਗਈ, ਬੇ ਸ਼ੁਮਾਰ ਪਾਪ ਅਤੇ ਉਪੱਦ-ਰਵ ਹੋਣ ਲਗੇ, ਤੇ ਸਿਖੀ ਦੀ ਲਹਿਲਹਾਂਦੀ ਹੋਈ ਫੁਲਵਾੜੀ ਮੁਰਝਾਉਣ ਲਗੀ ਤਾਂ ਅਲੋਪ ਰੂਪ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਖਿਆ ਕਿ ਇਹ ਸਿਖੀ, ਪਰਤਖ ਸਤਿਗੁਰੂ, ਦੇਹ ਧਾਰੀ ਗੁਰੂ, ਜੀ ਦੇ ਜਾਗਦੇ ਗੁਰੂ ਦੇ ਡੰਡੇ ਤੋਂ ਬਿਨਾ ਨਹੀ ਚਲ ਸਕਦੀ। ਸਿਖੀ ਦਾ ਪਰਚਾਰ ਨਹੀਂ ਵਧ ਸਕਦਾ। ਇਸ ਵੇਲੇ ਅਲੋਪ ਰਹਿਣ ਦਾ ਕੋਈ ਫਾਇਦਾ ਨਹੀ। ਹੁਣ ਜਾਹਰ ਹੋਣਾ ਜਰੂਰੀ ਹੈ, ਕਿਸੇ ਹੋਰ ਰੂਪ ਵਿਚ, ਕਿਸੇ ਹੋਰ ਭੇਸ ਵਿਚ, ਕੋਈ ਹੋਰ ਨਵਾਂ ਸੁਨੇਹਾ ਲੈ ਕੇ, ਕਿਉਂਕਿ ਦਸਵੇਂ ਨਾਨਕ ਨੂੰ ਤਾਂ ਸਿਖ ਭੁਲਾ ਚੁਕੇ ਸਨ ਆਮਸਿਖਾਂਵਾਸਤੇ ਤਾਂ ਸਤਿਗੁਰੂ (ਦਸਵੇਂ ਪਾਤਸ਼ਾਹ) ਦੇਹ ਦਾ ਉਹਲਾ ਕਰ ਗਏ ਸਨ, ਚਲਾਣਾਕਰ ਗਏ ਸਨ। ਪਰ ਆਪ ਦਾ ਗਿਆਰਵੇਂ ਰੂਪ ਵਿਚ ਆਉਣ ਦਾ ਖਿਆਲ ਗੁਰੂ ਪ੍ਰਤਾਪ ਸੂਰਜ ਵਿਚ ਇਸ ਤਰਾਂ ਆਉਂਦਾ ਹੈ।

ਬੇਰ ਗਿਆ[illegible]ੀਂ ਹਮ ਚਲ ਆਵਹਿ
ਤਿਸਤੇ ਕੌ[illegible]ਕ ਹਮ ਲਖ ਪਾਵਹਿ
ਪੰਥ ਖਾਲਸਾ ਖੇਤੀ ਮੇਰੀ।
ਕਰਹੋਂ ਸੰਭਾਲਨ [illegible] ਤਿਸ ਬੇਰੀ।

ਸਤਿਗੁਰੂ ਨੂੰ ਸਿਖੀ ਨਾਲ ਕਿਨਾ ਪਿਆਰ ਹੈ। ਚੋਲੇ ਅਦਲ ਬਦਲ ਕੇ ਦੁਨਿਆਵੀ ਜੀਵਾਂ, ਤੇ ਆਪਣੀ ਪਿਆਰੀ ਸਿਖੀ ਦੀ ਸਾਰ ਲੈਂਦੇ ਰਹਿੰਦੇ ਹਨ। ਪੰਥ ਖ਼ਾਲਸੇ ਦੀ ਮੁਰਝਾਈ ਹੋਈ ਆਨ ਤੇ ਸ਼ਾਨ ਨੂੰ ਸਰ ਸਬਜ ਕਰਨ ਵਾਸਤੇ ਆਪਣੇ ਗਿਆ-ਰਵੇਂ ਨਾਨਕ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰਤਾ ਦੇ ਕੇ ਕਿਹਾ ਕਿ ਇਸ ਸਿਖੀ ਦੀ ਸ਼ਾਨ ਨੂੰ ਉਚਿਆਂ ਕਰਨ ਵਾਸਤੇ ਫੇਰ ਬਾਂਰਵਾਂ ਰੂਪ ਧਾਰਕੇ ਆਵਾਂਗਾ "ਮੈਂ ਫੇਰ ਕਰਾਂਗਾ ਖਾਲਸਾ, ਵਸੇ ਵਿਚ ਪੰਜਾਬ।" ਆਪਣੀ ਪਿਆਰੀ ਸਿਖੀ ਨੂੰ ਮੁੜ ਉਜਾਗਰ ਤੇ ਸਰ ਸਬਜ ਕਰਨ ਵਾਸਤੇ, ਬਾਹਰਵੇਂ ਨਾਨਕ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਰੂਪ ਵਿਚ ਇਸ ਕਲਿ-ਜੁਗੀ ਧਰਤੀ ਤੇ ਆਪਣੇ ਮਹਾਂ ਵਾਕ 'ਸਾਰਾ ਕਲਿ-ਜੁਗ ਭੋਗਸੀ ਨਾਨਕ ਧਰ ਅਵਤਾਰ' ਨੂੰ ਪੂਰਾ ਕਰਨ ਵਾਸਤੇ ਤੇ ਕਲਿਜੁਗੀ ਜੀਵਾਂ ਦਾ ਉਧਾਰ ਕਰਨ ਵਾਸਤੇ ਪੰਜਾਬ ਦੀ ਪਵਿਤਰ ਧਰਤੀ ਸ੍ਰੀ ਭੈਣੀ ਸਾਹਿਬ (ਜ਼ਿਲਾ ਲੁਧਿਆਣਾ) ਵਿਖੇ ਪਿਤਾ ਬਾਬਾ ਜਸਾ ਸਿੰਘ ਦੇ ਘਰ ਸੰਮਤ ੧੮੭੨ ਬਿਕ੍. ਤਿਥੀ ਮਾਘ ਸੁਦੀ ਪੰਚਮੀ ਵਾਲੀ ਰਾਤ ਵੀਰ ਵਾਰ ਵਾਲੇਦਿਨਅੰਮ੍ਰਿਤਵੇਲੇ ਪਰਵੇਸ਼ਕੀਤਾ।ਸਿਖਰਾਜਤੋਂ ਬਾਦ ਜਦ ਬਾਬਰ ਦੇ ਤਖਤ ਤੇ ਪਰਦੇਸ ਤੋਂ ਆਏ ਅੰਗ੍ਰੇਜ਼ ਰਾਜ ਕਰਦੇ ਸਨ, ਭੋਲੀ ਭਾਲੀ ਜੰਤਾ ਨੂੰ ਕੁਰਾਹੇ ਪਾ ਰਹੇ ਸਨ' ਸਿਖੀ ਤੋਂ ਦੂਰ ਲਿਜਾ ਰਹੇ ਸਨ, ਸਿਖੀ ਤੋਂ ਗੁਮਰਾਹ ਕਰ ਰਹੇ ਸਨ। ਮਹਾ-ਰਾਜਾ ਰਣਜੀਤ ਸਿੰਘ ਦਾ ਸਿਖ ਰਾਜ, ਅੰਗ੍ਰੇਜ਼ਾਂ ਦੇ ਹਥ ਆ ਗਿਆ ਸੀ। ਅੰਗਰੇਜਾਂ ਦੇ ਵਰਸਾਏ ਹੋਏ ਸਿਖ, ਅੰਗ੍ਰੇਜ਼ੀ ਰਾਜ ਦੇ ਸੋਹਲੇ ਗਾਂਦੇ ਨਹੀਂ ਸਨ ਥਕਦੇ। ਗੁਰੂ ਦੇ ਚੌਹਾਂ ਤਖਤਾਂ ਤੇ ਹਰ ਰੋਜ ਦੇ ਦੀਵਾਨ ਦੇ ਭੋਗ ਤੇ ਅਰਦਾਸ ਤੋਂ ਪਿਛੋਂ ਅੰਗ੍ਰੇਜ਼ ਦੇ ਸੋਹਲੇ ਗਾਏ ਜਾਂਦੇ ਸਨ। ਇਹ ਫਿਕਰਾ ਜਰੂਰ ਗਾਇਆ ਜਾਂਦਾ ਸੀ:—

"ਜੁਗ ਜੁਗ ਰਾਜ ਸੁਵਾਇਆ
ਟੋਪੀ ਵਾਲੇ ਦਾ।"

ਸਿਖੀ ਨਾ ਮਾਤਰ ਹੀ ਰਹਿ ਗਈ ਸੀ ਸਿਰਫ ਪਹਿਰਾਂਵਾ ਹੀ ਨਜਰ ਆਉਦਾ ਸੀ। ਉਸ ਭਿਆਨਕ ਸਮੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮਜਦੂਰਾਂ ਕਿਰਤੀਆਂ ਕਿਰਸਾਨਾਂ ਨੂੰ

ਉਹਨਾਂ ਦੇਸ਼ ਦੇ ਬਹਾਦਰਾਂ ਨੂੰ ਦੇਸ਼ ਵਾਸਤੇ ਮਰ ਮਿਟਣ ਵਾਲੇ ਅਣਖੀਲੇ ਜੁਆਨਾ ਨੂੰ ਜਿਨਾ ਨੂੰ ਸਮਾਜ ਨੇ ਅਛੂਤ ਕਹਿ ਕੇ ਵਿਚੋਂ ਦੁਰਕਾਰ ਦਿਤਾ ਸੀ, ਉਹਨਾ ਸਾਰਿਆਂ ਨੂੰ ਅਕੱਠਾ ਕੀਤਾ। ਦੇਸ ਦੇ ਬਹਾਦਰ ਸੂਰਬੀਰਾਂ ਨੂੰ ਜਟਾਂ, ਤਰਖਾਨਾ, ਛੀਂਬੇ, ਖਤਰੀ, ਅਰੋੜੇ, , ਨਾਈ, ਸੁਨਿਆਰ, ਆਦਿ ਤੇ ਹੋਰ ਸਾਰੀਆਂ ਪਛੜੀਆਂ ਹੋਈਆਂ ਜਾਤੀਆਂ ਨੂੰ ਝੂਲਾਕੇ ਜੇਹੜੀਆਂ ਕਿ ਅਜ ਤਕ ਸਾਮਰਾਜ ਦੇ ਜੁਲਮ ਤੋਂ ਸਹਿਮੀਆਂ ਹੋਈਆਂ ਸਨ। ਇਕ ਵਾਰ ਫਿਰ ਜੋਸ਼ ਵਿਚ ਲਿਆਂਦਾ ਤੇ ਪੰਜਾਬ ਵਿਚ ਆਈ ਨਵੀਂ ਨਵੀਂ ਗੁਲਾਮੀ ਬਰਦਾਸ਼ਤ ਨਾ ਕਰਕੇ ਸਭ ਤੋਂ ਪਹਿਲਾਂ ਵੇਲੇ ਦੇ ਹਾਕਮ ਅੰਗਰੇਜ ਨੂੰ ਭਾਰਤ ਛਡ ਜ ਣ ਲਈ ਕਿਹਾ ਤੇ ਬਗਾਵਤੀ ਜਹਾਦ ਦਾ ਨਾਅਰਾ ਮਾਰਿਆ। ਇਸ ਅਜਾਦੀ ਦੀ ਕੂਕ ਨੂੰ ਇਸ ਅਜਾਦੀ ਵਾਸਤੇ ਆਪਣੀਆਂ ਜਾਨਾਂ ਘੋਲ ਘੁਮਾਨ ਵਾਲੀ ਜਥੇਬੰਦੀ ਨੂੰ ਸਰਕਾਰੀ ਰੀਕਾਰਡ ਵਿਚ "ਕੂਕਾ" ਨਾਮ ਦੇ ਨਾਲ ਯਾਦ ਕੀਤਾ ਗਿਆ। ਇਸ ਗੁਲਾਮੀ ਦੇ ਵਿਰੁਧ ਅਜਾਦੀ ਦਾ ਝੰਡਾ ਸਤਿਗੁਰਾਂ ਨੇ ਪਹਿਲੀ ਵਿਸਾਖ ਮੁਤਾਬਕ ੧੩ ਅਪ੍ਰੈਲ ਸੰਨ ੧੮੫੭ ਈ: ਵਾਲੇ ਦਿਨ ਸ੍ਰੀ ਭੈਣੀ ਸਾਹਿਬ ਪੰਜਾਬ ਦੀ ਪਵਿਤਰ ਧਰਤੀ ਵਿਚ ਲਹਿਰਾਇਆ। ਸਾਰੇ ਅਜਾਦੀ ਦੇ ਪਰਵਾਨਿਆਂ ਨੂੰ ਖੰਡੇ ਦੀ ਪਹੁਲ ਅੰਮ੍ਰਤ ਛਕਾਕੇ ਮੁਰਦੇ ਦਿਲਾਂ ਵਿਚ, ਤੇ ਮੁਰਦਾਂ ਰੂਹਾਂ ਵਿਚ ਜਾਨ ਪਾਈ। ਮੁਰਝਾਈ ਹੋਈ ਸਿਖੀ ਨੂੰ ਸੁਰਜੀਤ ਕੀਤਾ। ਗਿਆਨੀ ਗਿਆਨ ਸਿੰਘ ਜੀ ਇਸ ਪਰਕਾਰ ਲਿਖਿਆ ਹੈ :—

"ਪਾਇ ਇਹ ਹੁਕਮ, ਪ੍ਰਮੇਸ ਕਾ ਵਿਸ਼ੇਸ਼ ਫਿਰ,
ਰਾਮ ਮਿਰਗੇਸ਼, ਉਪਦੇਸ਼ ਦੇਣ ਲਾਗਿਓ।
ਹੁਕੇ ਛਡਵਾਇ ਰਖਵਾਇ ਕੇਸ ਮੋਨਿਓਂ ਕੇ,
ਸ਼ੁਧਾ ਛੱਕ ਬਾਏ ਸਿਖ ਭਾਗ ਜਿਨੇ ਜਾਗਿਓ।
ਫੈਲਿਓ ਜਸ ਭਾਰੀ ਸਿਖ ਥੀਏ ਤਾਂਹ ਕੇ ਅਪਾਰੀ,
ਸਿੰਘ ਪੰਥ ਬਿਰਧਾਯੋ ਨਾਮ ਰਸ ਪਾਗਿਓ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ,
ਠਗੀ ਤਜ ਥੀਏ ਮੰਤ ਸਤਿਜੁਗ ਆਗਿਓ।
(ਪੰਥ ਪ੍ਰਕਾਸ਼)

ਪਹਿਲੇ ਪੰਜ ਗੁਰਮੁਖ ਪਿਆਰੇ ਜਿਨਾਂਨੂੰ ਅੰਮ੍ਰਿਤ ਦੀ ਦਾਤ ਸਤਿਗੁਰਾਂ ਪਾਸੋਂ ਮਿਲੀ ਉਹਨਾਂ ਦੇ ਨਾਮ, ਗ੍ਰਾਮ ਇਸ ਪ੍ਰਕਾਰ ਸਨ।

*—ਭਾਈ ਕਾਹਨ ਸਿੰਘ ਜੀ ਨਿਹੰਗ, ਪਿੰਡ ਚੱਕ, ਰਿਆਸਤ ਮਲੇਰ ਕੋਟਲਾ।
*—ਭਾਈ ਲਾਭ ਸਿੰਘ ਜੀ ਰਾਗੀ, ਅੰਮ੍ਰਿਤ ਸਰ।
*—ਭਾਈ ਲਹਿਣਾ ਸਿੰਘ ਜ਼ੀ ਪਿੰਡ ਵਰਿਆਹ, ਜਿਲਾ ਅੰਮ੍ਰਿਤ ਸਰ।
*—ਭਾਈ ਲਹਿਣਾ ਸਿੰਘ ਜੀ ਪਿੰਡ ਆਲੋ ਮੁਹਾਰ, ਜਿਲਾ ਸਿਆਲ ਕੋਟ।
*—ਭਾਈ ਸੁਧ ਸਿੰਘ ਜੀ ਪਿੰਡ, ਦੁਰਗਾ ਪੁਰ, ਜਿਲਾ ਜਲੰਧਰ।

ਸਤਿਗੁਰਾਂ ਦੇ ਹੁਕਮ ਨੂੰ, ਅਜਾਦੀ ਦੇ ਪਰਵਾਨਿਆਂ ਨੇ, ਸਭ ਬਦੇਸੀ ਚੀਜਾਂ ਦੇ ਬਾਈਕਾਟ ਤੇ ਅੰਗ੍ਰੇਜ ਨਾਲ, ਨਾ ਮਿਲ ਵਰਤਨ ਨੂੰ ਰੱਬੀ ਹੁਕਮ ਮੰਨਿਆਂ ਤੇ ਖੁਸ਼ੀ ਨਾਲ ਪਰਵਾਨ ਕੀਤਾ। ਗੁਲਾਮੀ ਦੀਆਂ ਜੜਾਂ ਕਟਣ ਵਾਸਤੇ, ਹਰ ਇਕ ਅਜਾਦੀ ਵਾਸਤੇ ਮਰ ਮਿਟਨ ਵਾਲੇ ਮਰਜੀਵੜੇ ਨੂੰ ਹਰ ਸੁਤੰਤਰਤਾ ਦ ਪਤੰਗੇ ਹਥ ਇਕ ਇਕ ਉਹਨਾ ਦੀ ਮਾਲਾ ਦੇਕੇ ਕਿਹਾ ਇਸ ਨਾਲ ਪਰਮਾਤਮਾਂ ਦਾ ਸਿਮਰਨ ਕਰਨ ਤੇ ਗੁਲਾਮੀ ਦੀਆਂ ਜੜਾਂ ਖੋਖਲੀਆਂ ਹੋ ਸਕਦੀਆਂ ਹਨ। ਅੰਗ੍ਰੇਜ ਹਾਕਮ ਦੇ ਪੁਛਣ ਤੇ ਸਤਿਗੁਰਾਂ ਦਸਿਆ ਸੀ ਕਿ ਅਜਾਦੀ ਦੀ ਲੜਾਈ ਛੇੜਨ ਵਾਸਤੇ ਸਾਡਾ ਸਭ ਤੋਂ ਵਡਾ ਹਥਿਆਰ ਇਹ ਉਨ ਦੀ ਮਾਲਾ ਹੀ ਹੈ। ਇਹੀ ਸਾਡੀ ਵਡੀ ਤੋਪ ਹੈ ਜਿਸ ਵਿਚ ੧੦੮ ਗੋਲੇ ਭਰੇ ਹੋਏ ਹਨ। ਇਸਦਾ ਕੋਈ ਗੋਲਾ ਵੀ ਖਾਲੀ ਨਹੀਂ ਜਾਂਦਾ। ਕੂਕਿਆਂ ਦੇ ਭਜਨ ਬਾਣੀ ਸਦਕਾ ਤੇ ਇਸ ਤੋਪ ਦੇ ਗੋਲੇ ਨੇ ਅੰਗ੍ਰੇਜ ਸਰਕਾਰ ਦੀਆਂ ਜੜਾਂ, ਪਾਤਾਲ ਵਿਚੋ ਕੱਢ ਦਿਤੀਆਂ ਤੇ ਅੰਗ੍ਰੇਜ ਦੀ ਹਕੂਮਤ ਡੋਲਣ ਲਗ ਪਈ। ਪਰ ਥੋੜੇ ਜਹੇ ਦੇਸ਼ ਧਰੋਹੀਆਂ ਦਾ ਸਦਕਾ ਸਾਨੂੰ ਜਿਆਦਾ ਦੇਰ ਗੁਲਾਮੀ ਦੀਆਂ

ਜ਼ੰਜੀਰਾਂ ਵਿਚ ਜਕੜੇ ਹੋਇ ਰਹਿਣਾ ਪਿਆ। ਨਹੀਂ ਤਾਂ ਅਜ ਤੋਂ ਪੌਣੀ ਸਦੀ ਪਹਿਲਾਂ ਹੀ ਭਾਰਤ ਆਜ਼ਾਦ ਹੋਇਆ ਹੁੰਦਾ ਤੇ ਸਾਡਾ ਦੇਸ਼ ਸਰੋਮਣੀ ਦੇਸ਼ਾਂ ਵਿਚ ਗਿਣਿਆਂ ਜਾਂਦਾ।

ਪੰਜਾਬ ਦੀ ਸਾਰੀ ਜੰਤਾ ਸਤਿਗੁਰਾਂ ਨੂੰ ਅਪਣਾ ਰਹਿਬਰ ਮੰਨਦੀ ਸੀ। ਗੁਰੂ ਮੰਨਦੀ ਸੀ। ਸਤਿਗੁਰਾਂ ਅੰਗ੍ਰੇਜ਼ੀ ਦੀ ਹਰ ਚੀਜ ਦਾ ਬਾਈਕਾਟ ਕੀਤਾ ਸੀ। ਇਥੋਂ ਤਕ ਕਿ ਨਾਮਧਾਰੀ ਵੀਰਾਂ ਨੇ ਅੰਗੇਜ਼ ਦੀ ਸੜਕ ਤੇ ਚਲਣਾ ਗਡੀ ਤੇ ਚੜਨਾ ਵੀ ਪਸੰਦ ਨਾ ਕੀਤਾ, ਡਾਕ ਦਾ ਆਪਣਾ ਇੰਤਜਾਮ ਕੀਤਾ ਇਕ ਪਿੰਡ ਤੋਂ ਦੂਜੇ ਪਿੰਡ ਭੇਜਣ ਦਾ। ਇਸ ਨਾ ਮਿਲਵਰਤਨ ਤੇ ਨਾ ਫਰਮਾਨੀ ਦੇ ਕਾਰਨ ਸਤਿਗਰਾਂ ਨੂੰ ਪਰਦੇਸ ਜਾਣਾ ਪਿਆ। ਅਜ ਪੂਰਾ ਇਕ ਸੌ ਸਾਲ ਹੋ ਗਿਆ ਹੈ ਜਦੋਂ ਕਿ ਜ਼ਾਲਮ ਅੰਗ੍ਰੇਜ਼ ਸਰਕਾਰ ਨੇ ਸਤਿਗੁਰਾਂ ਨੂੰ ਸ੍ਰੀ ਭੈਣੀ ਸਾਹਿਬ ਤੋਂ ਅਲਾਹ ਬਾਦ ਦੀ ਜੇਹਲਵਿਚ ਭੇਜਿਆ ਸੀ। ਫੇਰ ਫਰੰਗੀ ਨੂੰ ਸਤਿਗੁਰਾਂ ਪਾਸੋਂ ਪੁਛ ਕੀਤੀ ਸੀ ਕਿ ਹੁਣ ਕੀ ਕਰੋਗੇ। ਤਾਂ ਸਤਿਗੁਰਾਂ ਫੁਰਮਾਇਆ ਸੀ ਕਿ ਤੁਸੀਂ ਇਕ ਰਾਮ ਸਿੰਘ ਨੂੰ ਕੈਦ ਕੀਤਾ ਹੈ ਤੇ ਮੈਂ ਘਰ ਘਰ ਰਾਮ ਸਿੰਘ ਕਰ ਦਿਆਂ ਗਾ। ਜੋ ਅਗ ਪੰਜਾਬ ਵਿਚ ਅਸੀਂ ਲਾ ਆਏ ਹਾਂ ਉਹ ਬੁਝੇਗੀ ਨਹੀਂ ਸਗੋਂ ਲਾਟਾਂ ਛਡੇਗੀ। ਤੇ ਤੇਰੇ ਅਗੇ ਪਾਣੀ ਹੋਵੇਗਾ ਤੇ ਪਿਛੇ ਅਗ ਹੋਵੇਗੀ, ਤੈਨੂੰ ਭੱਜਦਿਆਂ ਰਾਹ ਨਹੀ ਥਿਆਏਗਾ।

ਸਮਾਂ ਬੀਤਦਾ ਗਿਆ ਆਪ ਦੇ ਹੁਕਮ ਅਨੁਸਾਰ ਆਜ਼ਾਦੀਦੇਘੋਲ ਦਾ ਪਿੜ ਵਧਦਾ ਗਿਆ ਨਵੇਂ ਨਵੇਂ ਘੋਲੂ ਇਸ ਪਿੜ ਵਿਚ ਸ਼ਾਮਲ ਹੁੰਦੇ ਗਏ। ਹਰ ਇਕ ਨੇ ਹੀ ਸਤਿਗੁਰਾਂ ਦੇ ਦਸੇ ਹੋਏ ਅਸੂਲਾਂ ਤੇ ਫੁਲ ਚੜ੍ਹਾਏ। ਇਥੋਂ ਤਕ ਕਿ ਮਹਾਤਮਾ ਗਾਂਧੀ ਨੇ ਵੀ ਆਪਦੇ ਸੁਨਿਹਰੀ ਅਸੂਲਾਂ ਨੂੰ ਸਿਰ ਨਿਵਾਇਆ ਤੇ ਅਪਣਾਇਆ। ਮਹਾਤਮਾ ਗਾਂਧੀ ਦੀ ਕਾਮਯਾਬੀ ਦਾ ਕਾਰਨ ਹੀ ਸਤਿਗੁਰਾਂ ਦੇ ਦਸੇ ਹੋਏ ਇਹ ਸੁਨਿਹਰੀ ਅਸੂਲ ਸਨ ਤੇ ਨਾਲ ਹੀ ਸਤਿਗੁਰਾਂ ਦੀ ਅਸ਼ੀਰਵਾਦ। ਸਰਦਾਰ ਨੌ ਨਿਹਾਲ ਸਿੰਘ ਜੀ "ਲਾਇਲ" ਹੁਰਾਂ ਆਪਦੇ ਅਸੂਲਾਂ ਨੂੰ ਇਸਤਰਾਂ ਕਲਮ ਬੰਦ ਕੀਤਾ ਹੈ। :—

"ਸਿਖੀ ਡੁਬਦੀ ਆਨ ਬਚਾਈ।
'ਇੰਗਲਸ਼ ਰਾਜ ਦੀ ਜੜ੍ਹਹਲਾਈ।
'ਨਾ ਮਿਲ ਵਰਤਨ ਚਾਲ ਚਲਾਈ।
'ਬਾਈ ਕਾਟ ਦੀ ਚਾਲ ਪੜ੍ਹਾਈ।
'ਸੁਦੇਸ਼ੀ, ਦੀ ਵਰਤੋਂ ਸਿਖਾਈ।
'ਛਡੋਭਾਰਤ,ਦੀ ਅਵਾਜਉਠਾਈ।
'ਸੁਤੰਤ੍ਰਤਾ, ਦੀ ਲਹਿਰ ਚਲਾਈ।
'ਗਊਰਖਸ਼ਾ,ਦੀ ਕਸਮਖਿਲਾਈ।
'ਅਹਿੰਸਾ' ਦੀ ਜੰਗ ਸਿਖਾਈ।
'ਕਾਂਗਰਸ ਨੇ ਉਹੀ ਅਪਨਾਈ।
'ਜੋ ਗੁਰੂ ਸਾਡੇ ਬਿਧੀ ਬਤਾਈ।
'ਗਾਂਧੀ ਨੇ ਮੁੜ ਫੇਰ ਚਲਾਈ।
'ਜਿਸਦੇ ਨਾਲ ਅਜ਼ਾਦੀ ਪਾਈ।

ਆਪਦੇ ਸੁਨਿਹਰੀ ਅਸੂਲਾਂ ਨੂੰ ਦੇਖ ਕੇ ਬਹੁਤ ਸਾਰੇ ਮੁਸਲਮਾਨ ਵੀ ਨਾਮਧਾਰੀ ਸੰਪਰਦਾ ਵਿਚ ਸ਼ਾਮਲ ਹੋ ਗਏ। ਮੌਲਵੀ ਗੁਲਾਮ ਭੀਖ ਜਲੰਧਰੀ ਆਪਣੀ ਉਰਦੂ ਦੀ ਅਨਛਪੀ ਪੁਸਤਕ ਤਾਰੀਖੇ ਵਾਕਰੀ ਵਿਚ ਲਿਖਦਾ ਹੈ। :—

"ਨਾਨਕ ਸ਼ਾਹ ਕੀ ਤਰਾਂ, ਗੁਰੂ ਰਾਮ ਸਿੰਘ ਭੀ ਹਰ ਕੌਮ ਔਰ ਹਰ ਜਾਤ ਦੇ ਆਦਮੀ ਕੋ ਅਪਣੇ ਮਜ਼ਬ ਵਾ ਫਿਰਕੇ ਮੈਂ ਮਿਲਾ ਲੇਤਾ ਰਹਾ। ਮੁਸਲਮਾਨੋ ਕੋ ਵੀ ਕੂਕਾ ਕਰ ਲੇਤਾ ਹੈ। ਅਕਾਇਦਉਨ ਕੇ ਸਾਫ ਔਰ ਅਸਾਨ ਹੈਂ। ਗੁਰੂ ਗੋਬਿੰਦ ਸਿੰਘ ਕੋ ਆਪਣਾ ਦੇਵਤਾ ਮਾਨਤੇ ਹੈਂ। ਹਰ ਕਿਸਮ ਦੀ ਬੁਰਾਈ ਕੋ ਗੁਨਾਹ ਜਾਨਤੇ ਹੈਂ। ਚੋਰੀ, ਜਨ੍ਹਾਕਾਰੀ ਸ਼ਰਾਬ ਖੋਰੀ ਔਰ ਕੁਲ ਮਸਕਰਾਤੇ ਫਸਾਦ, ਗੋਸ਼ਤ ਔਰ ਝੂਠ ਉਨ ਕੇ ਕਤਈ ਗੁਨਾਹ ਹੈਂ। ਜੋ ਕੋਈ ਕੂਕਾ ਹੋਤਾ ਹੈ, ਔਰ ਇਹ ਮਜ਼ਬ ਅਖਤਿਆਰ ਕਰਤਾ ਹੈ ਉਸਕੇ ਊਪਰ ਅਤਾਇਤ ਗੁਰੂ ਕੀ, ਔਰ

ਪਾਬੰਦੀ ਅਕਾਇਦ ਕੀ ਔਰ ਅਹਕਾਮਾਂ ਜੀ ਔਰ ਇਨਸਾਨੀ ਜਬਰਨ ਲਾਜਮੀ ਕਰਤੇ ਹੈਂ। ਬੜਾ ਮਕੂਲਾ ਉਨਕਾ ਯਿਹ ਹੈ। ਮਰਨਾ ਕਬੂਲ ਕਰੋ, ਜੀਨੇ ਕੀ ਖਾਹਸ਼ ਛੋੜੋ, ਅਪਣੇ ਆਪਕੋ ਖਾਕ ਸਮਝੋ ਤਬ ਕੂਕਾ ਬਨੋ। ਉਨਕੋ ਤਮਾਮ ਉਮਰ ਨੇਕੀ ਔਰ ਨੇਕ ਚਲਨੀ ਕੀ ਤਾਕੀਦ ਕੀ ਜਾਤੀ ਹੈ। ਕੂਕਾ ਕੇ ਫਿਰਕਾਂ ਮੈਂ ਕਿਸੀ ਨੇ ਮੱਕਾਰ ਔਰ ਬਦ ਇਖਲਾਕ ਕਮ ਦੇਖਾ ਹੋਗਾ। ਇਨ ਲੋਗੋਂ ਕੇ ਬੜੇ ਗਰੋਹ ਕੋ ਦੇਖਕਰ ਮਾਲੂਮ ਹੋਤਾ ਹੈ ਕਿ ਇਸ ਜਦੀਦ ਫਿਰਕਾ ਕੀ ਬੜੀ ਜਲਦ ਤਰੱਕੀ ਹੂਈ ਹੈ। ਗਾਂਓਂ ਕੇ ਗਾਂਓਂ ਔਰ ਮੌਜਿਆ ਕੇ ਮੌਜਿਆ ਕੂਕੇ ਹੋ ਗਏ।

ਸਰਦਾਰ ਕਪੂਰ ਸਿੰਘ ਜੀ ਆਈ. ਸੀ. ਐਸ. ਅਪਣੀ ਪੁਸਤਕ ਸਪਤ ਸ੍ਰਿੰਗ ਵਿਚ ਇਸ ਲਿਖਦੇ ਹਨ।

"ਸਿਖ ਗੁਰੂਆਂ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਪਿਛੋਂ ਬਾਬਾ (ਗੁਰੂ) ਰਾਮ ਸਿੰਘ ਇਕ ਬੜੇ ਮਹਾਨ ਸੁਧਾਰਕ ਰਹਿਨੁਮਾਂ ਹੋਏ ਹਨ। ਜਿਨਾਂ ਨੇ ਸਮਾਜ ਵਿਚ ਮਰਦ ਤੇ ਇਸਤਰੀ ਦੀ ਸੰਪੂਰਨ ਤੇ ਮੁਕੰਮਲ ਏਕਤਾ ਦਾ ਪਰਚਾਰ ਕੀਤਾ ਤੇ ਅਪਣੇ ਪਰਚਾਰ ਵਿਚ ਸਫਲ ਹੋਏ। ਜੋ ਉਹਨਾਂ ਨੇ ਦੇਸ਼ ਤੇ ਜਾਤੀ ਲਈ ਹੋਰ ਮਹਾਨ ਕੰਮ ਕੀਤੇ ਹਨ, ਓਹ ਛਡ ਵੀ ਦਈਏ, ਤਾਂਵੀ ਉਹਨਾਂਦਾ ਇਕਇਹ ਪਰ-ਚਾਰ ਕਿ ਇਸਤਰੀ ਤੇ ਮਰਦ ਸਮਾਜ ਵਿਚ ਬਰਾਬਰ ਦੇ ਹਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸਰੋਮਣੀ ਸੁਧਾਰਕਾਂ ਦੀ ਸੱਫ ਵਿਚ ਖੜਾ ਕਰ ਦਿੰਦਾ ਹੈ।"

ਆਪਜੀ ਦੀ ਬਾਬਤ ਇਕ ਉਰਦੂ ਦਾ ਲਿਖਾਰੀ ਮੁਨਸ਼ੀ ਕਨ੍ਹੈਯਾ ਲਾਲ ਆਪਦੀ ਪੁਸਤਕ ਕੁਲੀਆਤਿ ਅਲੱਖਧਾਰੀ ਵਿਚ ਲਿਖਦਾ ਹੈ। —

ਭਾਵੇਂ ਹਜਰਤ ਮਸੀਹ ਤੇ ਭਾਈ (ਗੁਰੂ) ਰਾਮ ਸਿੰਘ ਕੌਮ ਵਿਚ ਬਰਾਬਰ ਅਰਥਾਤ ਜਾਤ ਦੇ ਤਰਖਾਨ ਸਨ। ਪਰ ਗੁਰੂ ਰਾਮ ਸਿੰਘ ਕੁਝ ਪੜਿਆ ਹੋਇਆ ਸੀ ਅਤੇ ਜਾਦੂ ਬਿਆਨੀ ਰਖਦਾ ਸੀ। ਇਸ ਲਈ ਥੋੜੇ ਜਿਹੇ ਸਮੇ ਵਿਚ ਉਸ ਨੇ ਹਜਾਰਾਂ ਅੱਛੀ ਕੌਮ ਦੇ ਲੋਕਾਂ ਨੂੰ ਚੇਲੇ ਬਣਾਲਿਆ ਸੀ। ਹਜਰਤ ਮਸੀਹਨੇ ਮੂਹੋਂ ਜਰੂਰ ਕਿਹਾ ਸੀ ਕਿ ਮੈਂ ਯਹੂਦੀਆਂ ਦਾ ਬਾਦਸ਼ਾਹਹਾਂ ਅਤੇ ਖੁਦਾ ਦਾ ਬੰਦਾਹਾਂਪਰ ਅਜੇ ਹੱਥ ਤਲਵਾਰ ਦੇ ਕਬਜੇ ਉਤੇ ਨਹੀ ਗਿਆ ਸੀ ਕਿ ਰੂਸ ਦੇ ਬਾਦਸ਼ਾਹ ਨੇ ਓਸ ਉਤੇ ਜੁਲਮ ਢਾਹ ਦਿਤਾ। ਇਹੋ ਹਾਲ ਅੰਗ੍ਰੇਜੀ ਰਾਜ ਵਿਚ ਬਾਬਾ (ਗੁਰੂ) ਰਾਮ ਨਾਲ ਹੋਇਆ।

(ਕੁਲੀਆਤਿ ਅਲਖਧਾਰੀ ਤੀਜਾ ਭਾਗ ੧੯੮੦ ਪੰਨਾਂ ੬੩੧)

ਪੰਡਤ ਜਵਾਹਰ ਲਾਲ ਜੀ ਨਹਿਰੂ ਆਪ ਨੂੰ ਸ਼ਰਧਾਂਜਲੀ ਭੇਟ ਕਰਦੇ ਹੋਏ ਲਿਖਦੇ ਹਨ :—

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਪਣੀ ਮਾਤਰੀ ਭੂਮੀ ਨੂੰ ਸੁਤੰਤਰਤਾ ਦਿਵਾਨ ਲਈ ਅਜ ਤੋਂ ਪੌਣੀ ਸਦੀ ਪਹਿਲਾਂ ਜੋ ਮਹਾਨ ਗੌਰਵਤਾ ਸ਼ਾਲੀ ਪ੍ਰੀਸ਼ਰਮ ਕੀਤਾ ਸੀ ਉਸ ਦੀ ਮਹਾਨਤਾ ਤੋਂ ਕੋਈ ਹਿੰਦੁ-ਸਤਾਨੀ ਵੀ ਇੰਨਕਾਰ ਨਹੀਂ ਕਰ ਸਕਦਾ। ਕਾਂਗਰਸ ਨੇ ਆਪਦੇ ਵਿਖਾਏ ਹੋਏ ਰਸਤੇ ਨੂੰ ਅਖਤਿਆਰ ਕਰਕੇ ਹੀ ਸ਼ਾਨਦਾਰ ਕਾਮਯਾਬੀਆਂ ਪਰਾਪਤ ਕੀਤੀਆਂ ਹਨ ਅਤੇ ੭੫ ਸਾਲ ਦੇ ਲਗ ਭੱਗ ਸਮਾ ਗੁਜ-ਰਨ ਦੇ ਉਪਰੰਤ ਵੀ ਓਹ ਪਰੋਗਰਾਮ ਪੁਰਾਣਾ ਨਹੀ ਹੋਇਆ ਜਿਸਨੂੰ ਅਮਲੀ ਸ਼ਕਲ ਦੇਣ ਨਮਿਤ ਆਪ ਨੂੰ ਕਠਨ

ਘਾਲਣਾਂ ਘਾਲਣੀ ਪਈ ਸੀ"
(ਸਤਿਜੁਗ ਦਾ ਬਸੰਤ ਅੰਕ ੨੨ ਮਾਘ)
ਸੰਮਤ ੧੯੯੫ ਬਿਕਰਮੀ)

ਸ੍ਰ. ਗੁਰਬਖਸ਼ ਸਿੰਘ ਜੀ" ਪ੍ਰੀਤ ਲੜੀ ਦੇ ਖਿਆਲ ਸਤਿਜੁਗ ਦੇ ਬਸੰਤ ਅੰਕ ੧੯੯੦ ਬਿਕਰਮੀ ਵਿਚ ਇਸ ਪਰਕਾਰ ਦਰਜ ਹਨ।

ਅਜ ਸੁਦੇਸ਼ੀ ਸ਼ਾਂਤਮਈ ਨਾ ਮਿਲਵਰਤਨ ਪੰਚਾਇਤੀ ਫੈਂਸਲੇ, ਸ਼ਰਾਬ ਦੀ ਵਿਰੋਧਤਾ ਦੇ ਗੀਤ ਆਮ ਸੁਣੇ ਜਾਂਦੇ ਹਨ ਵਰਤੇ ਭਾਵੇਂ ਹੁਣ ਵੀ ਨਹੀ ਜਾਂਦੇ ਪਰ ਅੱਜ ਤੋਂ ੬੦-੭੦ ਸਾਲ ਪਹਿਲੋਂ ਜਿਸ ਬੀਰ ਹਿਰਦੇਨੇ ਇਨਾਂ, ਦਾ ਪੈਗਾਮ ਦਿਤਾ ਸੀ ਓਹ ਕੇਡੀ ਕੁ ਦੂਰ ਦ੍ਰਿਸ਼ਟੀ ਦਲੇਰੀ ਨਿਡਰਤਾ ਦਾ ਸੁਆਮੀ ਹੋਵਗਾ। ਉਸਨੇ ਆਪਣੇ ਸ਼ਰਧਾਲੂਆਂ ਦੀ ਗੁਲਾਮੀ ਤਾਂ ਕੱਟ ਕੇ ਵਿਖਾ ਦਿਤੀ"।

ਅੰਗਰੇਜ਼ ਚਾਹੇ ਆਪ ਜੀ ਦਾ ਵਿਰੋਧੀ ਸੀ ਪਰ ਜਿਥੇ ਆਪ ਜੀ ਦੀਆਂ ਸਿਫਤਾਂ ਦਾ ਸਵਾਲ ਆਉਂਦਾ ਹੈ ਓਥੇ ਉਸ ਦੀ ਕਲਮ ਦੀ ਨੋਕ ਵੀ ਵਿਦਾ ਹੋ ਜਾਂਦੀ ਹੈ ਤੇ ਹੇਠ ਲਿਖੇ ਹੋਏ ਸ਼ਬਦ ਕਹੇ ਬਗੈਰ ਰਹਿ ਨਹੀ ਸਕਦੀ। ਇਹ ਮਿਸਟਰ ਜੇ ਡਬਲਯੂ -ਮੈਕਲਬ ਕਮਿਸ਼ਨਰ ਅੰਬਾਲਾ ਦੀ ਅਪਣੀ ਰੀਪੋਰਟ ਹੈ ਜਿਹੜੀ ਉਸਨੇ ੫ ਨਵੰਬਰ ੧੮੭੧ ਪੰਜਾਬ ਦੇ ਸੈਕਟਰੀ ਨੂੰ ਭੇਜੀ ਹੈ

" ਉਹ ਅਜਿਹੇ ਪੰਥ ਦਾ ਆਗੂ ਸੀ ਤੇ ਆਪਣੇ ਅਕੀਦੇ ਅਨੁਸਾਰ ਸਿਖ ਰਾਜ ਨੂੰ ਮੁੜ ਸੁਰਜੀਤ ਕਰਨ ਦੀ ਹੈਸੀਅਤ ਵਿਚ ਅੰਗਰੇਜ਼ ਰਾਜੇ ਦਾ ਵੈਰੀ ਹੈ। ਪਹਿਲਾਂ ਉਸਨੂੰ ਸੰਤ ਸਰੂਪ ਗੁਰੂ ਨਾਨਕ ਦਾ ਰੂਪ ਸਮਝਿਆ ਜਾਂਦਾ ਸੀ ਪਰ ਹੁਣ ਓਹ ਗੁਰੂ ਗੋਬਿੰਦ ਸਿੰਘ ਦਾ ਅਵਤਾਰ ਮੰਨਿਆ ਜਾਂਦਾ ਹੈ। ਗੁਰੂ ਰਾਮ ਸਿੰਘ ਸਧਾਰਨ ਫਕੀਰਾਂ ਦੀ ਹੈਸੀਅਤ ਨਹੀ ਰਖਦਾ। ਉਹ ਤੁਹਾਨੂੰ ਅਧੀ ਦਰਜਨ ਅਸਵਾਰਾਂ ਨਾਲ ਮਿਲਦਾ ਹੈ ਅਤੇ ਕਈ ਵੀਹਾਂ ਆਦਮੀ ਉਸਦੇ ਅਗੇ ਪਿਛੇ ਹੁੰਦੇ ਹਨ। ਉਹ ਆਪਦੇ ਸੂਬਿਆਂ ਦੇ ਘੇਰੇ ਵਿਚ ਜਿਨਾਂ ਦੇ ਸੋਹਣੇ ਚਿਟੇ ਬਸਤਰ ਪਹਿਨੇ ਹੁੰਦੇ ਹਨ, ਤੁਹਾਡੇ ਕੈਂਪ ਵਿਚ ਠਾਠ ਨਾਲ ਦਾਖਲ ਹੁੰਦਾ ਹੈ "ਗੁਰੂ ਰਾਮ ਸਿੰਘ ਚਾਲਾਕ ਆਦਮੀਆਂ ਦੇ ਹਥਾਂ ਦੀ ਕੱਠ-ਪੁਤਲੀ ਨਹੀ ਹੈ। ਜਿਸਨੇ ਉਸਦਾ ਦਰਸ਼ਨ ਕੀਤਾ ਤੇ ਗਲਾਂ ਬਾਤਾਂ ਕੀਤੀਆਂ ਹਨ ਓਹ ਓਸਦੀ ਬੁਧੀ ਦੀ ਸਥਿਰਤਾ ਅਤੇ ਆਚਰਨ ਦੀ ਅਡੋਲਤਾ ਨੂੰ ਵੇਖਣ ਤੋਂ ਬਿਨਾਂ ਨਹੀ ਰਹਿਆ ਹੋਵੇਗਾ।ਆਪਦੇ ਉਤੇ ਕਾਬੂ ਪਾਉਣ ਵਾਲੇ ਇਹ ਵਡੇ ਗਣ ਕਿਸੇ ਸਧਾਰਨ ਆਗੂ ਵਿਚ ਨਹੀ ਹੋ ਸਕਦੇ।"

ਸਤਿਗੁਰੂ ਜੀ ਦੇ ਵਧੇ ਹੋਏ ਸੁਨਹਿਰੀ ਅਸੂਲ ਹਾਸਲ ਕਰਨ ਵਾਸਤੇ ਆਪਦੇ ਇਸ ਕਾਲਜ ਵਿਚ ਜੋ ਕੋਈ ਵੀ ਦਾਖਲ ਹੋਇਆ,ਉਸ ਨੂੰ ਇਹ ਅਜਾਦੀ ਦਾ ਸਬਕ ਕਦੀ ਵੀ ਨਹੀਂ ਭੁਲਿਆ, ਸਗੋਂ ਹੋਰਾਂ ਨੂੰ ਵੀ ਯਾਦ ਕਰਵਾਇਆ।ਆਪ ਜੀਦੀ ਛੋਹਨਾਲਕਈਹਜਾਰਾਂਹੀਪਤੰਗੇਪੈਦਾਹੋਏ।ਮਹਾਤਮਾਂ ਗਾਂਧੀ ਜੀ ਇਸੇ ਹੀ ਕਾਲਜ ਦਾ ਇਕ ਵਿਦਿਆ-ਰਥੀ ਮਲੂਮ ਹੁੰਦਾ ਹੈ।

ਭਾਰਤ ਦੀ ਆਜ਼ਾਦੀ ਵਾਸਤੇ ਆਜਾਦੀ ਦੇ ਪਰਵਾਂਨਿਆ ਨੇ ਹਸ ਹਸ ਕੇ ਫਾਂਸੀਆਂ ਦੇ ਰਸੇ ਗੱਲਾਂ ਵਿਚ ਪਾਏ। ਗਊ ਰਖਸ਼ਾ ਤੇ ਅਪਣੇ ਦੇਸ਼ ਨੂੰ ਰਾਜਨੀਤਕ ਸੁਤੰਤਰਤਾ ਦਿਵਾਣ ਵਾਸਤੇ ਇਕ ਦੂਜੇ ਤੋਂ ਅਗੇ ਵੱਧਕੇ ਤੋਪ ਦੇ ਗੋਲੇ ਅਗੇ ਉਡਣ ਤੋਂ ਗੁਰੇਜ਼ ਨਹੀ ਕੀਤਾ। ਇਸ ਸੁਤੰਤਰਤ ਦੀਆਂ ਨੀਹਾਂ ਵਿਚ ਓਹਨਾਂ ਸਤਿਗੁਰਾਂ ਦੇ ਪਿਆਰੇ

ਆਸ਼ਕਾਂ ਕੂਕਿਆਂ ਦੇਸ਼ ਪੁਜਾਰੀਆਂ ਸੰਤ ਸਿਪਾਹੀਆਂ ਕੌਮੀ ਪ੍ਰਵਾਨਿਆਂ ਦਾ ਖੂਨ ਹੈ ਜਿਨਾਂ ਨੇ ਸੁਤੰਤਰਤਾ ਦੀ ਸ਼ਮਾਂ ਤੇ ਸੜਦਿਆਂ ਮੌਤ ਰਾਣੀ ਨੂੰ ਮੁਜਾਕਾਂ ਕੀਤੀਆਂ ਤੇ ਅੰਗਰੇਜ ਨੂੰ ਰਾਜਨੀਤਕ ਤਰੀਕੇ ਨਾਲ ਭਾਰਤ ਵਿਚੋਂ ਕਢਿਆ। ਉਹਨਾਂ ਅਮਰ ਸ਼ਹੀਦਾਂਦਾ ਨਾਮ ਭਾਰਤਦੇ ਇਤਹਾਸ ਵਿਚ ਅਜ ਸੁਨਹਿਰੀ ਅਖਰਾਂ ਨਾਲ ਲਿਖਿਆ ਜਾ ਰਿਹਾ ਹੈ।

ਸਤਿਗੁਰਾਂ ਦੇ ਸਿਖਾਏ ਹੋਏ ਕਈ ਅਸੂਲਾਂ ਤੇ ਸਾਡੇ ਸੁਤੰਤਰਤਾ ਦੇਸ਼ ਦੀ ਸਰਕਾਰ ਨੇ ਭੀ ਅਪਣਾਇਆ ਹੈ। ਜਿਸਦਾ ਸਦਕਾ ਮਹਾਤਮਾਂ ਗਾਂਧੀ ਪੰਡਿਤ ਜਵਾਹਰ ਲਾਲ ਨਹਿਰੂ ਤੇ ਸ੍ਰੀ ਲਾਲ ਬਹਾਦਰ ਸਾਸ਼ਤਰੀ ਜਿਹੇ ਦੁਨਿਆਵੀ ਬੰਦਿਆਂ ਨੂੰ ਦੁਨੀਆਂ ਪੂਜ ਰਹੀ ਹੈ। ਸਤਿਗੁਰਾਂ ਨੇ ਇਸਤਰੀ ਜਾਤੀ ਨੂੰ ਬਰਾਬਰ ਦੇ ਹਕ ਦਿਵਾਏ। ਜਿਸ ਦਾ ਸਦਕਾ ਸਾਡੇ ਪ੍ਰਧਾਨ ਮੰਤ੍ਰੀ ਸ੍ਰੀ ਮਤੀ ਇੰਦ੍ਰਾ ਗਾਂਧੀ ਜੀ ਅਜ ਦੁਨੀਆ ਦੇ ਪਲੇਟ ਫਾਰਮ ਤੇ ਜਾਲਮਾਂ ਦਾ ਡਟ ਕੇ ਮੁਕਾਬਲਾ ਕਰ ਰਹੀ ਹੈ। ਅਜ ਦਾ ਹਰ ਭਾਰਤੀ ਦੁਨੀਆਂ ਦੇ ਉਚੇ ਪਲੇਟ ਫਾਰਮ ਤੇ ਉਚੀ ਗਰਦਨ ਕਰਕੇ ਟੱਲ ਰਿਹਾ ਹੈ। ਉਸਨੂੰ ਮਾਣ ਹੈ ਇਸ ਅਜਾਦੀ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਿਆਰੇ ਸਿਖਾਂ ਸ਼ਹੀਦਾਂਨੇ ਕੁਰਬਾਨੀ ਦਿਤੀ ਹੈ। ਤੇ ਹਰ ਕੋਈ ਕਹਿ ਸਕਦਾ ਹੈ ਕਿ ਮੈਂ ਭੀ ਅਜਾਦੀ ਦੇ ਦੇਵਤਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਿਆਰੇ ਅਜਾਦ ਭਾਰਤ ਦਾ ਇਕ ਵਾਸੀ ਹਾਂ।



## ਰੁਬਾਈਆਂ

ਆ ਮਾਹੀ ਅਸਾਂ ਤੇਰੀ ਖਾਤਰ,
ਦਿਲ ਦਾ ਪਲੰਘ ਵਿਛਾਇਆ।
ਯਾਦ ਤੇਰੀ ਵਿਚ ਬਦਨ ਅਸਾਡਾ,
ਫੁਲਾਂ ਵਾਂਗ ਕੁਮਲਾਇਆ।
ਤਨ ਸੁਕ ਸੁਕ ਕੇ ਪਿੰਜਰਹੋਇਆ,
ਰੱਤ ਗਮਾ ਨੇ ਪੀਤੀ।
ਨੈਣ ਥਕੇ ਰਾਹ ਤੇਰਾ ਤਕ ਤਕ,
ਤੂੰ ਹਾਲੇ ਨਾ ਆਇਆ।

-ਹਰਭਜਨ ਸਿੰਘ ਹਾਜਾ ਸੰਤ ਨਗਰ

—o— —o—

ਆਵੋ ਪ੍ਰੀਤਮ ਛੇਤੀ ਆਵੋ,
ਅਸੀਂ ਵਿਛੜੇ ਨਾ ਮਰਜਾਈਏ।
ਪ੍ਰੀਤਮ ਤੇਰੀ ਤਾਂਘ ਚਿਰੋਕੀ,
ਬਹੁਤਾ ਨਾ ਤੜਪਾਈਏ।
ਹਵਨ ਕਰੇ ਲਖ ਪਾਠ ਪੜੇ,
ਕਈ ਚਾਰੇ ਹੋਰ ਵੀ ਕੀਤੇ।
ਕਹਿਣੈ ਕਥਨੁ ਨ ਭੀਜੈ ਗੋਬਿੰਦ,
ਹਰਿ ਭਾਵੈ ਪੈਜ ਰਖਾਈਏ।—੧
ਕਹਿਰ ਵਿਛੋੜਾ ਜਰਨ ਨਾ ਹੁੰਦਾ,
ਦਿਲ ਰੋਵੇ ਕੁਰਲਾਵੇ।
ਪਤਾ ਨਹੀ ਇਨੂੰ ਪਿਆਰ ਕਹਿਣ,
ਜੋ ਪੀੜਜਿਗਰ ਨੂੰ ਖਾਵੇ।
ਸਤਿਗੁਰ ਸਾਥੋਂ ਸਹੀ ਨ ਜਾਂਦੀ,
ਤੇਰੀ ਹੋਰ ਜੁਦਾਈ।
ਬੈਠ ਬਨੇਰੇ ਕਾਗ ਉ..ਵਾਂ,
ਮਾਹੀ ਕਦ ਘਰ ਆਵੇ।—੨
ਐਸਾ ਗਿਆ ਪ੍ਰਦੇਸ ਪ੍ਰੀਤਮ,
ਫੇਰਾ ਫੇਰ ਨ ਪਾਇਆ।
ਜਾਂਦੀ ਵਾਰੀ ਕਹਿ ਗਿਆ ਸੀ,
ਮੈਂ ਆਇਆ ਕਿ ਆਇਆ।
ਸਦੀ ਬੀਤ ਗਈ ਸਮਝ ਨਹੀ ਔਂਦੀ,
ਕਿਸ ਦੂਤੀ ਭਰਮਾਇਆ।
ਪ੍ਰਤਾਪ ਹਰੀ ਜਗਜੀਤ ਗੁਰੂ,
..ਧੀਰਜ ਹੈ ਬੰਧਵਾਇਆ।—੩

-ਬੀਬੀ ਜੋਗਿੰਦ੍ਰ ਕੌਰ ਸ੍ਰੀ ਜੀਵਨ ਨਗਰ

# ਧੌਂਕਲ ਦਾ ਟੱਲ

ਹੇਠ ਲਿਖੀ ਕਹਾਣੀ ਦੇ ਮੁਖ ਪਾਤਰ "ਬਾਬਾ ਲਖਾ ਸਿੰਘ ਝੰਡਾ ਸਿੰਘ ਦੂਲਾ ਸਿੰਘ, ਗਲੋਟੀਆਂ ਵਾਲੇ" ਭਾਈ ਮੰਗਲ ਸਿੰਘ ਜੀ ਹਜ਼ੂਰੀ ਲਾਂਗਰੀ ਸੰਤ ਗੁਪਾਲ ਸਿੰਘ ਜੀ ਰਮੇਸ਼ ਨਗਰ ਬੀ. ਦਿਲੀ, ਤੇ ਡਾ. ਗਿਆਨ ਸਿੰਘ ਸਮਾਣੇ ਵਾਲਿਆਂ ਦੇ ਬਜ਼ੁਰਗ ਸਨ। ਇਸ ਕਹਾਣੀ ਦੀ ਮੂਲ ਸਮਗ੍ਰੀ ਮੈਨੂੰ ਸੰਤ ਗੁਪਾਲ ਸਿੰਘ ਜੀ ਰਮੇਸ਼ ਨਗਰ ਵਾਲਿਆਂ ਤੋਂ ਪ੍ਰਾਪਤ ਹੋਈ। ਜਿਸ ਤੋਂ ਮੈਂ ਉਹਨਾਂ ਦਾ ਹਾਰਦਿਕ ਧੰਨਵਾਦੀ ਹਾਂ।

—ਆਤਮਾ ਸਿੰਘ ਸਨਖਤ੍ਰਵੀ

—ਓ! ਲਖਾ ਸਿੰਹਾਂ ਤੇ ਝੰਡਾ ਸਿੰਘਾ ਕਿਤੇ ਦੂਲਾ ਹੋਵੇ ਤਾਂ ਉਹਨੂੰ ਵੀ ਵਾਜ ਮਾਰ ਲਵੋ, ਮੈਂ ਤੁਹਾਨੂੰ ਸਾਰਿਆਂ ਨੂੰ ਅਕਠਿਆਂ ਬਹਾਲ ਕੇ ਇਕ ਗਲ ਦਸਣੀ ਹੈ।

—ਜਿਲਾ ਸਿਆਲ ਕੋਟ ਤਸੀਲ ਡਸਕਾ ਪਿੰਡ ਗਲੋਟੀਆਂ ਗੁਰੂ ਕੀਆਂ ਦੇ ਇਕ ਬੁਢੇ ਮਿਸਤ੍ਰੀ ਬਾਬੇ ਬੇਲਾ ਸਿੰਘ ਨੇ ਤਿੰਨਾਂ ਲੜਕਿਆਂ ਦੇ ਵਖ-ਵਖ ਨਾਮ ਲੈ ਕੇ ਆਪਣੇ ਪਾਸ ਬੁਲਾਇਆ।

—ਭਾਈਆ ਜੀ ਦੂਲਾ ਪਤਾ ਨਹੀਂ ਕਿਥੇ ਗਿਆ ਹੋਇਆ ਹੈ ਮੈਂ ਕਿਤੋਂ ਲਭ ਕੇ ਉਸ ਨੂੰ ਲੈ ਆਵਾਂ, ਇਹ ਆਖਦਾ ਹੋਇਆ ਝੰਡਾ ਸਿੰਘ ਹਵੇਲੀ ਤੋਂ ਬਾਹਰ ਚਲਾ ਗਿਆ ਕੁਛ ਚਿਰ ਬਾਦ ਦੋਵੇਂ ਭਰਾ ਬਾਹਰੋਂ ਆ ਗਏ, ਇਨੇ ਚਿਰ ਨੂੰ ਕਾਫੀ ਹਨੇਰਾ ਹੋ ਚੁਕਾ ਸੀ, ਬਾਬਾ ਜੀ ਨੇ ਲਖਾ ਸਿੰਘ ਨੂੰ ਕਹਿ ਕੇ ਦੀਵਾ ਜਗਵਾਇਆ, ਅਤੇ [illegible] ਤੇ ਇਹ ਤਿੰਨੇ ਭਰਾ ਬੈਠ ਗਏ [illegible] ਮੰਜੇ ਤੇ ਵਿਛੇ ਹੋਏ ਬਿਸਤਰੇ ਵਿਚ

ਬਾਬਾ ਬੇਲਾ ਸਿੰਘ ਰਜਾਈ ਦੀ ਬੁਕਲ ਮਾਰ ਇਕ ਕੰਧ ਨਾਲ ਢਾਸਣਾ ਲਾਕੇ ਬੈਠਗਿਆ ਤੇ ਖੰਘੂਰਾ ਮਾਰਕੇ ਤਿਨਾਂ ਪੁਤਰਾਂ ਵਲ ਵਾਰੀ ਵਾਰੀ ਵੇਖਕੇ ਆਖਣ ਲਗਾ।

—ਲਖਾ ਸਿੰਹਾਂ ! ਪੁਤਰ ਤੁਹਾਨੂੰ ਤਿੰਨਾਂ ਜਾਣਿਆਂ ਨੂੰ ਇਸ ਵਾਸਤੇ ਇਕਠਾ ਸਦਿਆ ਹੈ, ਮੈਂ ਤੁਹਾਨੂੰ ਇਕ ਗਲ ਸਮਝਾਉਣੀ ਸੀ। ਬੜਾ ਚੰਗਾ ਹੋਇਆ ਦੂਲਾ ਸਿੰਹ ਵੀ ਛੇੜੀ ਫਿਰਿਓਂ ਲਭ ਪਿਆ ਹੈ, ਮੈਨੂੰ ਇਸਦਾ ਹੀ ਬਹੁਤਾ ਫਿਕਰ ਸੀ, ਬਾਹਰ ਗਿਆਂ ਇਸਦੀਆਂ ਗਲਾਂ ਨਹੀਂ ਮੁਕਦੀਆਂ ਹੁੰਦੀਆਂ।

—ਬਾਬ ਬੇਲਾ ਸਿੰਘਨੇ ਪ੍ਰਸੰਨਤਾ ਭਰੇ ਚਿਹਰੇ ਨਾਲ ਪੁਤਰਾਂ ਨੂੰ ਇਹ ਪੁਤਰਾਂ ਆਖਕੇ ਉਹਨਾਂਦਾ ਧਿਆਨ ਅਪਣੇਵਲਦੁਆਇਆ।

—ਭਾਈਆ ਜੀ ਕੋਈ ਚੰਗੀ ਚੰਗੀ ਗਲ ਦਸਿਓ, ਅਸੀਂ ਅਵਣ ਸਿਆਣ ਹਾਂ ਕੋਈ ਮਾੜੀ ਗਲ ਨ ਕਰਿਓ!

—ਬੰਡਾ ਸਿੰਘ ਨੇ ਆਪਣੇ ਬ੍ਰਿਧ ਪਿਤਾ ਨੂੰ ਸੰਬੋਧਨ ਕਰਦਿਆਂ ਗਲ ਕਰਨ ਵ ਸਤੇ ਆਖਿਆ।

ਬਾਬਾ—ਪੁਤ੍ਰੋ! ਕੋਈ ਮਾਂ ਪਿਓ ਵੀ ਅਪਣੇ ਲਾਡਲੇ ਤੇ ਸਧਰਾਂ ਨਾਲ ਪਾਲੇ ਹੋਏ ਪੁਤ੍ਰਾਂ ਨੂੰ ਮਾੜੀ ਗਲ ਦਸਦਾ ਹੈ, ਸਗੋਂ ਮੈਂ ਤਾਂ ਤੁਹਾਨੂੰ ਇਕ ਪਤੇ ਦੀ ਗਲ ਦਸਨ ਲਗਾ ਹਾਂ।

—ਲਖਾ ਸਿੰਘ-ਭਾਈਆ ਇਹ ਹਮੇਸ਼ਾਂ ਐਵੇਂ ਹੀ ਵਧੂ ਗਲਾਂ ਕਰਦਾ ਰਹਿੰਦਾ ਹੈ, ਤੁਸੀਂ ਜੋ ਤੁਹਾਡਾ ਚਿਤ ਕਰਦਾ ਹੈ ਗਲ ਦਸ, ਇਸ ਨੂੰ ਤਾਂ ਇਉਂ ਲਗਾ ਹੈ, ਪਈ ਜਿਵੇਂ ਇਸ ਦੇ ਸਿਰ ਤੇ ਕੋਈ ਲਟੈਣ ਧਰਨ ਲਗਾ ਹੈ?

ਦੂਲਾ ਸਿੰਘ—ਮੈਂ ਆਖਿਆ ਭਾਈਏ ਨੂੰ ਵੀ ਕੋਈ ਗਲ ਦਸ ਲੈਣ ਦਿਓ, ਜਿਸਨੇ ਸਾਨੂੰ ਸਦਿਆ ਹੈ ਕਿ ਆਪਣੀਆਂ ਹੀ ਬੇ-ਥਵੀਆਂ ਮਾਰੀ ਜਾਓਗੇ।

ਬਾਬਾ—ਕਾਕਾ ਮੈਂ ਇਕ ਪੁਰਾਣੇ ਜਿਹੇ ਆਦਮੀ ਕੋਲੋਂ ਸੁਣਿਆ ਸੀ ਕਿ ਥੋੜੇ ਚਿਰ ਨੂੰ ਤਰਖਾਣਾਂ ਦੀ ਕੁਲ ਵਿਚ ਇਕ ਅਵਤਾਰ ਪ੍ਰਗਟ ਹੋਣ ਵਾਲਾ ਹੈ, ਉਸ ਬਜ਼ੁਰਗ ਨੇ ਮੈਨੂੰ ਦਸਿਆ ਕਿ ਉਹ ਕੋਈ ਬੜੀ ਕਰਨੀ ਵਾਲਾ ਹੋਵੇਗਾ ਤੇ ਉਸਦਾ ਕਈਆਂ ਸੂਰਜਾਂ ਵਾਂਗ ਤੇਜ 'ਤਪ' ਹੋਣਾ ਹੈ।

—ਮੇਰਾ ਇਹ ਗਲ ਸੁਣਕੇ ਜੀ ਕਰਦਾ ਸੀ ਕਿ ਅਪਣੀ ਕੁਲ ਵਿਚ ਹੋਣ ਵਾਲੇ ਉਸ ਅਵਤਾਰ ਨੂੰ ਅਖਾਂ ਨਾਲ ਵੇਖਦਾ ਕੰਨਾ ਨਾਲ ਉਸਦੀਆਂ ਗਲਾਂ ਸੁਣਦਾ, ਪੈਰਾਂ ਨਾਲ ਤੁਰਕੇ ਉਸਦੇ ਪਾਸ ਜਾਂਦਾ ਤੇ ਹਥਾਂ ਨਾਲ ਉਸਦੀ ਕੋਈ ਸੇਵਾ ਕਰ ਲੈਂਦਾ, ਪਰ ਪੁਤ੍ਰੋ! ਮੇਰੇ ਭਾਗਾਂ ਵਿਚ ਉਹ ਦਰਸਨ ਮਿਲਾ ਹੋਣਾ ਨਹੀਂ ਜਾਪਦਾ ਕਿਉਂਕਿ ਮੈਨੂੰ ਮੇਰਾ ਅੰਤ ਸਮਾਂ ਨੇੜੇ ਆ ਗਿਆ ਜਾਪਦਾ ਹੈ।

—ਇਸ ਵਾਸਤੇ ਜਿਥੇ ਮੈਂ ਤੁਹਾਨੂੰ ਅਪਣੇ ਅੰਤ ਸਮੇਂ ਦੀ ਇਤਲਾਹ ਦੇਣੀ ਚਾਹੁੰਦਾ ਸਾਂ, ਓਥੇ ਤੁਹਾਨੂੰ ਇਹ ਵੀ ਤਕੀਦ ਕਰਨੀ ਚਾਹੁੰਦਾ ਸਾਂ ਕਿ ਜਦੋਂ ਉਹ ਗੁਰੂ ਪ੍ਰਗਟ ਹੋਇਆ ਤੁਸੀਂ ਉਸਦੇ ਦਰਸ਼ਨ ਜਰੂਰ ਕਰਨੇ, ਜਿਥੇ ਵੀ ਉਹ ਹੋਵੇ, ਉਥੇ ਹੀ ਜਾਕੇ ਉਸਦੇ ਦਰਸ਼ਨ ਕਰਿਓ, ਮੈਂ ਤੁਹਾਨੂੰ ਇਹ ਬੜੀ ਤਾਗੀਦ ਕਰਦਾ ਹਾਂ।

—ਕਿਤੇ ਇਹ ਵੀ ਨ ਸਮਝ ਲਿਓ ਕਿ ਇਹ ਸਾਡੀ ਬਰਾਦਰੀ ਦਾ ਹੈ ਇਸਦੀ

ਹੋ ਗਿਆ।"

—ਸ੍ਰੀ ਕਲਗੀਧਰ ਨੇ ਲੋਕਾਂ ਨੂੰ ਮਾਸ, ਸ਼ਰਾਬ, ਤਮਾਕੂ ਤੇ ਹੋਰ ਹਰ ਪ੍ਰਕਾਰ ਦੇ ਕੁਕਰਮਾਂ ਤੋਂ ਮੋੜਕੇ ਪੰਜ ਕਕਾਰ ਧਾਰਨ ਕਰਨ ਦਾ ਤੇ ਸੁਕ੍ਰਿਤ ਕਰਮ ਤੇ ਧਰਮ ਜੁਧ ਕਰਨ ਦਾ ਹੁਕਮ ਦਿਤਾ।

"ਭਾਈ ਸਜਣੋ! ਜਿਨਾਂ ਚਿਰ ਸਿਖ ਗੁਰੂ ਕੇ ਹੁਕਮਾਂ ਉਤੇ ਚਲਦੇ ਰਹੇ ਸਿਖ ਪੰਥ ਬਾ-ਵਜੂਦ ਕਈ ਝਖੜ ਝੁਲਣ ਤੇ ਵੀ ਪਰਬਤ ਵਾਂਗ ਅਡੋਲ ਰਿਹਾ ਤੇ ਸਗੋਂ ਪੰਜਾਬ ਵਿਚ ਸਿਖਾਂ ਦਾ ਰਾਜ ਵੀ ਹੋ ਗਿਆ। ਪਰ ਜਦ ਰਾਜ ਭਾਗ ਦ ਨਸ਼ੇ ਨਾਲ ਬਹੁਤੇ ਸਿਖ ਤੇ ਮਹਾਰਾਜੇ ਗੁਰ ਸਿਖੀ ਵਲੋਂ ਅਗਿਆਤ ਹੋ ਗਏ ਤਾਂ ਥੋੜੇ ਚਿਰ ਵਿਚ ਹੀ ਸਿਖਾਂ ਦਾ ਜਿਥੇ ਰਾਜ ਭਾਗ ਨਸ਼ਟ ਹੋਇਆ ਓਥੇ ਨਾਲ ਹੀ ਸਿਖੀ ਪਨ ਵੀ ਖਤਮ ਹੋ ਗਿਆ। ਹੁਣ ਜਦ ਸ੍ਰੀ ਕਲਗੀਧਰ ਨੇ ਮੈਨੂੰ ਹੁਕਮ ਦਿਤਾ ਹੈ ਕਿ ਨਸ਼ਟ ਹੋ ਰਹੀ ਸਿਖੀ ਦਾ ਮੁੜ ਪੁਨਰ ਗਠਨ ਜਾਕੇ ਕਰ। ਮੈਂ ਤਾਂ ਇਕ ਰਬਟੀਏ ਦੀ ਤਰਾਂ ਤੁਹਾਨੂੰ ਸਭ ਨੂੰ ਖਬਰ ਦਾਰ ਕਰ ਰਿਹਾ ਹਾਂ ਕਿ ਅਜ ਅੰਗਰੇਜ ਦਾ ਰਾਜ ਤਾਂ ਮਲੇਛ ਰਾਜ ਨਾਲੋਂ ਵੀ ਮਾੜਾ ਹੈ। ਜਿਨਾਂ ਸਾਡੀ ਧਾਰਮਿਕ ਸਤਾ, ਸਦਾਚਾਰਕ ਸਭਿ—ਅਤਾ ਸੁਧਾਰਕ ਪਧਤੀ ਤੇ ਰਾਜਨੀਤਕਦਸ਼ਾ ਨੂੰ ਇਹਨਾਂ ਗੈਰ ਮੁਲਕੀ ਵਪਾਰੀ ਹਾਕਮਾਂ ਪਾਸੋਂ ਖਤਰਾ ਹੈ ਇਤਨਾਂ ਤਾਂ ਓਨਾਂ ਮਲੇਛ ਰਾਜਿਆਂ ਵਲੋਂ ਨਹੀਂ ਸੀ।"

"ਇਸ਼ ਵਾਸਤ ਇਹਨਾਂ ਲੋਕਾਂ ਦੀ ਮਾਰ ਤੋਂ ਬਚਣ ਦਾ ਕੇਵਲ ਇਹੋ ਤਰੀਕਾ ਹੈ ਕਿ ਗੁਰੂ ਨਾਨਕ ਦਾ ਦਸਿਆ ਹੋਇਆ ਗੁਰ ਮੰਤ੍ਰ ਪੁਛੋ ਅਤੇ ਦਸਮ ਪਾਤਸ਼ਾਹ ਦੀ ਦਸੀ ਰਹਿਤ ਮਰਯਾਦਾ ਦੇ ਧਾਰਨੀ ਹੋਵੋ। ਗੁਰਬਾਣੀ ਦਾ ਪਾਠ ਕਰੋ, ਨਾਮ ਜਪੋ ਮਾਸ ਸ਼ਰਾਬ ਤੇ ਹੋਰ ਨਸ਼ਿਆਂ ਦੀ ਵਰਤੋਂ ਬੰਦ ਕਰੋ। ਨੜੀ ਮਾਰ ਤੇ ਕੁੜੀ ਮਾਰ ਨਾਲ ਨਾ ਵਰਤੋ। ਲੜਕੀਆਂ ਨੂੰ ਨਾ ਮਾਰੋ, ਨਾ ਵਟਾ ਕਰੋ, ਧੀਆਂ ਦੇ ਪੈਸੇ ਨ ਲਵੋ ਗਉ-ਗ੍ਰਾਖ ਦੀ ਰਖਿਆ ਕਰੋ। ਮੜੀਆਂ, ਕਬਰਾਂ ਪੀਰ ਖਾਨਿਆਂ ਨੂੰ ਬਿਲਕੁਲ ਨ ਮੰਨੋ ਸਗੋਂ ਇਨਾਂ ਦਾ ਖਾਤਮਾ ਕਰੋ। ਇਹਨਾਂ ਅੰਗਰੇਜਾਂ ਦੀ ਬਣੀ ਜਾਂ ਬਣਾਈ ਕੋਈ ਚੀਜ ਨ ਵਰਤੋ। ਨਾ 'ਇਨਾਂ ਦੇ ਲਿਆਂਦੇ ਵਲੈਤੀ ਕਪੜੇ ਹੀ ਪਾਓ, ਨਾ ਇਨਾਂ ਦੀਆਂ ਕਚਹਿਰੀਆਂ ਵਿਚ ਜਾਓ, ਨ ਇਹਨਾਂ ਦੇ ਸਕੂਲਾਂ ਵਿਚ ਪੜੋ ਅਤੇ ਨ ਹੀ ਇਹਨਾਂ ਦੀ ਹਕੂਮਤ ਨੂੰ ਮੰਨੋ।

ਸਤਿਗੁਰਾਂ ਦੇ ਇਨਾਂ ਬਚਨਾ ਵਿਚ ਇਕ ਮਹਾਨ ਆਕ੍ਰਸ਼ਨ ਸ਼ਕਤੀ ਸੀ ਉਪਦੇਸ਼ ਦੀ ਸਮਾਪਤੀ ਤੋਂ ਬਾਦ ਉਥੇ ਬੈਠੇ ਬਹੁਤ ਸਾਰੇ ਅਨਮਤੀ ਲੋਕ ਸਤਿਗੁਰਾਂ ਤੋਂ ਭਜਨ ਪੁਛਣ ਲਈ ਉਠਕੇ ਖਲੋ ਗਏ ਤੇ ਭਜਨ ਲੈਣ ਵਾਸਤੇ ਬੇਨਤੀ ਕੀਤੀ, ਪਰ ਸਤਿਗੁਰੂ ਜੀ ਨੇ ਸਭ ਨੂੰ ਹੁਕਮ ਦਿਤਾ ਕਿ ਅੰਮ੍ਰਿਤ ਵੇਲੇ ਉਠ ਕੇ ਦਾਤਣਾਂ ਨਾਲ ਆਪਣੇ ਦਦਾਂ ਨੂੰ ਸਾਫ ਕਰਕੇ ਸਣੇ ਕੇਸੀ ਅਸ਼ਨਾਨ ਕਰਕੇ ਆਸਾ ਦੀ ਵਾਰ ਵਿਚ ਆਇਓ ਫਿਰ ਤੁਹਾਨੂੰ ਭਜਨ ਦਸਿਆ ਜਾਵੇਗਾ।

## ੪

ਓ ਦੂਲਾ ਸਿਹਾਂ ਤੁਸੀਂ ਤੇ ਚੰਗੇ ਭਲੇ ਪੈਂਡੇ ਤਿੰਨੇ ਭਰਾ ਗਏ ਸੋ, ਤੁਹਾਨੂੰ ਕੀ ਹੋ ਗਆ ਹੈ। ਤੁਸੀਂ ਕੀ ਬਣ ਕੇ ਆ ਗਏ ਹੋ

ਦਸ ਪਵੇਗੀ ਹੀ ?

**੩**

ਕਿਓਂ ਭਈ ਭਰਾਵਾ ਏਧਰ ਕਿਤਲੇ ਕੂਕਿਆਂ ਦਾ ਕੋਈ ਗੁਰੂ ਵੀ ਆਇਆ ਹੋਇਆ ਹਈ ?

ਪਸਰੂਰਦੇ ਨੇੜੇ ਜਾਕੇ ਲਖਾ ਸਿੰਘ ਨੇ ਇਕ ਅਧਖੜ ਜਿਹੇ ਆਦਮੀ ਨੂੰ ਕੋਲਜਾਕੇ ਪੁਛਿਆ।

ਆਹੋ ! ਭਈ ਕਲ ਪਰਸੋਂ ਦੇ ਕੁਝ ਸਿਖ ਚਿਟੇ ਦੁਧ ਕਪੜਿਆਂ ਵਾਲੇ ਹਥਾਂ ਵਿਚ ਲੋਹੇ ਡੋਲ (ਗੜਵੇ) ਜਿਹੇ ਫੜੀ ਏਧਰ ਓਧਰ ਜਾਂਦੇ ਔਂਦੇ ਤਾਂ ਵੇਖੇ ਹਨ, ਸ਼ਾਇਦ ਉਹੋ ਹੀ ਹੋਣ, ਮੈਨੂੰ ਪਕਾ ਪਤਾ ਨਹੀਂ ਇਹ ਕਿਥੇ ਤੇ ਕਿਸਦੇ ਘਰ ਆਏ ਹੋਏ ਨੇ।

ਉਹ ਅਨ ਪਛਾਣ ਆਦਮੀ ਨੇ ਬੜੇ ਠਰਮੇ ਨਾਲ ਲਖਾ ਸਿੰਘ ਨੂੰ ਦਸਿਆ ਤੇ ਸਗੋਂ ਇਹ ਗਲ ਆਖਦਾ ਨਾਲ ਹੀ ਤੁਰ ਪਿਆ, ਕਿ ਚਲੋ ਮੈਂ ਤੁਹਾਨੂੰ ਪਤਾ ਕਰ ਦੇਂਦਾ ਹਾਂ।

ਅਗੇ ਜਾਕੇ ਇਕ ਹਵੇਲੀ ਵਿਚੋਂ ਤਾਊਸ ਤੇ ਜੋੜੀ ਵਜਣ ਦੀ ਅਵਾਜ ਆਈ, ਅਗੇ ਜਾਕੇ ਇਕ ਵਡਾ ਸਾਰਾ ਫਾਟਕ ਸੀ, ਇਹਨਾਂ ਨੇ ਉਸ ਵਲਗਣ ਵਿਚ ਜਾਕੇ ਵੇਖਿਆ ਕਿ ਇਕ ਮੈਦਾਨ ਵਿਚ ਬਹੁਤ ਸਾਰੇ ਧਰੀਰ ਹਥਾਂ ਵਿਚ ਮਾਲਾ ਫੇਰਦੇ ਤੇ ਕੁਝ ਮੂੰਹ ਵਿਚ ਆਖ ਰਹੇ ਹਨ ਚਾਰ ਚੁਫੇਰੇ ਸ਼ਾਂਤੀ ਹੀ ਸ਼ਾਂਤੀ ਹੈ ਇਹਨਾਂ ਸਰੀਰਾਂ ਦੇ ਦਰਮਿਆਨ ਇਕ ਮਹਾਨ ਤੇਜਮਈ ਕਲਾਧਾਰੀ, ਮਹਾਂ ਪੁਰਸ਼ ਬਠੇ ਹਨ ਜਿਸਦੇ ਸਾਹਮਣੇ ਰਾਗੀ ਬੈਠੇ ਕੀਰਤਨ ਕਰ ਰਹੇ ਹਨ। ਸਤਿਗੁਰਾਂ ਦੇ ਆਲੇ ਦੁਆਲੇ ਸਭ ਮਾਈ ਭਾਈ ਬੁਢੇ ਬਾਲੇ ਚਿਟੇ ਬਸਤ੍ਰ ਪਾਈ ਇੰਵ ਲਗਦੇ ਹਨ ਜਿਵੇਂ ਚੰਨ ਦੇ ਦੁਆਲੇ ਚਮਕਾਂ ਮਾਰਦੇ ਨਿਕੇ ਮੋਟੇ ਤਾਰੇ।

ਇਹਵੀ ਚਾਰੇ ਜਣੇ ਦੂਰੋਂ ਮਥਾ ਟੇਕਕੇ ਓਪਰਿਆਂ ਵਾਂਗੂ ਪਿਛਾਂਹ ਦੇ ਪਿਛਾਂਹ ਹੀ ਬੈਠ ਗਏ।

ਥੋੜੇ ਚਿਰ ਬਾਦ ਕੀਰਤਨ ਦਾ ਭੋਗ ਪਿਆ ਤੇ ਉਪ੍ਰੰਤ ਸਤਿਗੁਰਾਂ ਨੇ ਸੰਗਤ ਨੂੰ ਸੰਬੋਧਨ ਕਰਦਿਆਂ ਇਸ ਭਾਵਦਾ ਉਪਦੇਸ਼ ਦਿਤਾ—

—"ਭਾਈ ਇਸ ਵੇਲੇ ਕਲਿਜੁਗ ਦਾ ਸਮਾਂ ਪੂਰੇ ਜੋਬਨ ਤੇ ਹੈ ਸਾਹਿਬ ਸ੍ਰੀ ਗੁਰੂ ਨਾਨਕ ਦਾ ਅਵਤਾਰ ਕਲਜੁਗੀ ਤੱਤਾਂ ਦਾ ਮੁਕਾਬਲਾ ਕਰਨ ਵਾਸਤੇ ਹੋਇਆ ਸੀ, ਉਨਾਂ ਨੇ ਚਹੁੰ ਚਕਾਂ ਵਿਚ ਦੌਰਾ ਕਰਕੇ ਸਤਿਨਾਮ ਦਾ ਚਕਰ ਫੇਰਿਆ ਤੇ ਵਡੇ ਵਡੇ ਰਾਖਸ਼ਾਂ, ਦੈਤਾਂ, ਠਗਾਂ ਤੇ ਹੰਕਾਰੀਆਂ ਨੂੰ ਦਯਾ ਧਰਮ ਸਤ ਸੰਤੋਖ ਤੇ ਅ ਹਿੰਸਾ ਦਾ ਉਪਦੇਸ਼ ਦੇਕੇ ਮਿਤ੍ਰ ਬਣਾਇਆ, ਫਿਰ ਸ੍ਰੀ ਗੁਰੂ ਅਰਜਨ ਦੇਵ ਜੀਨੇ ਉਪ੍ਰੋਕਤ ਗੁਣਾ ਸਪੰਨ ਗੁਰਬਾਣੀ ਦਾ ਸੰਗ੍ਰਹ ਕਰਕੇ ਕਲਜੁਗੀ ਲੋਕਾਂ ਨੂੰ ਸਦ ਮਾਰਗ ਦੀ ਸੇਧ ਦਖਣ ਵਾਸਤੇ ਸ੍ਰੀ ਗ੍ਰੰਥ ਸਾਹਿਬ ਤਿਆਰ ਕੀਤਾ। ਜਿਸਦੇ ਪਾਠ ਤੇ ਵਿਚਾਰ ਕਰਨ ਨਾਲ ਮਨੁਖਦੇ ਅੰਦਰੋਂ ਹਨ ਤਤਾਂ ਦੇ ਵਿਕਾਰਾਂ ਦਾ ਨਾਸ ਹੁੰਦਾ ਹੈ ਤੇ ਸਿਖੀਦੇ ਇਸ ਬ੍ਰਿਛ ਨੂੰ ਸ੍ਰੀ ਕਲਗੀਧਰ ਨ ਸਿੰਘਤ੍ਵ ਦੀ ਪਿਓਂਦ ਲਾਈ ਜਿਸ ਕਰਕੇ ਸਿੰਘਾਂ ਦੀ ਰਹਿਤ ਮਰਯਾਦਾ ਦੇਸ਼ ਧਰਮ ਦੀ ਰਖਿਆ ਕਰਨ ਦੇ ਪ੍ਰੋਗ੍ਰਾਮ ਵਧ ਜਾਣ ਕਰਕੇ ਸਿਖੀਤ੍ਵ ਦਾ ਫਲ ਹੋਰ ਵਡਾ ਤੇ ਮਿਠਾ

ਹੋ ਗਿਆ।"

—ਸ੍ਰੀ ਕਲਗੀਧਰ ਨੇ ਲੋਕਾਂ ਨੂੰ ਮਾਸ, ਸ਼ਰਾਬ, ਤਮਾਕੂ ਤੇ ਹੋਰ ਹਰ ਪ੍ਰਕਾਰ ਦੇ ਕੁਕਰਮਾਂ ਤੋਂ ਮੋੜਕੇ ਪੰਜ ਕਕਾਰ ਧਾਰਨ ਕਰਨ ਦਾ ਤੇ ਸੁਕ੍ਰਿਤ ਕਰਮ ਤੇ ਧਰਮ ਜੁਧ ਕਰਨ ਦਾ ਹੁਕਮ ਦਿਤਾ।

"ਭਾਈ ਸਜਣੋ! ਜਿਨਾਂ ਚਿਰ ਸਿਖ ਗੁਰੂ ਕੇ ਹੁਕਮਾਂ ਉਤੇ ਚਲਦੇ ਰਹੇ ਸਿਖ ਪੰਥ ਬਾ-ਵਜੂਦ ਕਈ ਝਖੜ ਝੁਲਣ ਤੇ ਵੀ ਪਰਬਤ ਵਾਂਗ ਅਡੋਲ ਰਿਹਾ ਤੇ ਸਗੋਂ ਪੰਜਾਬ ਵਿਚ ਸਿਖਾਂ ਦਾ ਰਾਜ ਵੀ ਹੋ ਗਿਆ। ਪਰ ਜਦ ਰਾਜ ਭਾਗ ਦ ਨਸ਼ੇ ਨਾਲ ਬਹੁਤੇ ਸਿਖ ਤੇ ਮਹਾਰਾਜੇ ਗੁਰ ਸਿਖੀ ਵਲੋਂ ਅਗਿਆਤ ਹੋ ਗਏ ਤਾਂ ਥੋੜੇ ਚਿਰ ਵਿਚ ਹੀ ਸਿਖਾਂ ਦਾ ਜਿਥੇ ਰਾਜ ਭਾਗ ਨਸ਼ਟ ਹੋਇਆ ਓਥੇ ਨਾਲ ਹੀ ਸਿਖੀ ਪਨ ਵੀ ਖਤਮ ਹੋ ਗਿਆ। ਹੁਣ ਜਦ ਸ੍ਰੀ ਕਲਗੀਧਰ ਨੇ ਮੈਨੂੰ ਹੁਕਮ ਦਿਤਾ ਹੈ ਕਿ ਨਸ਼ਟ ਹੋ ਰਹੀ ਸਿਖੀ ਦਾ ਮੁੜ ਪੁਨਰ ਗਠਨ ਜਾਕ ਕਰ। ਮੈਂ ਤਾਂ ਇਕ ਰਬਟੀਏ ਦੀ ਤਰਾਂ ਤੁਹਾਨੂੰ ਸਭ ਨੂੰ ਖਬਰ ਦਾਰ ਕਰ ਰਿਹਾ ਹਾਂ ਕਿ ਅਜ ਅੰਗਰੇਜ ਦਾ ਰਾਜ ਤਾਂ ਮਲੇਛ ਰਾਜ ਨਾਲੋਂ ਵੀ ਮਾੜਾ ਹੈ। ਜਿਨਾਂ ਸਾਡੀ ਧਾਰਮਿਕ ਸਤਾ, ਸਦਾਚਾਰਕ ਸਭਿ-ਅਤਾ ਸੁਧਾਰਕ ਪਧਤੀ ਤੇ ਰਾਜਨੀਤਕਦਸ਼ਾ ਨੂੰ ਇਹਨਾਂ ਗੈਰ ਮੁਲਕੀ ਵਪਾਰੀ ਹਾਕਮਾਂ ਪਾਸੋਂ ਖਤਰਾ ਹੈ ਇਤਨਾਂ ਤਾਂ ਉਨਾਂ ਮਲੇਛ ਰਾਜਿਆਂ ਵਲੋਂ ਨਹੀਂ ਸੀ।"

"ਇਸ ਵਾਸਤ ਇਹਨਾਂ ਲੋਕਾਂ ਦੀ ਮਾਰ ਤੋਂ ਬਚਣ ਦਾ ਕੇਵਲ ਇਹੋ ਤਰੀਕਾ ਹੈ ਕਿ ਗੁਰੂ ਨਾਨਕ ਦਾ ਦਸਿਆ ਹੋਇਆ ਗੁਰ ਮੰਤ੍ਰ ਪੁਛੋ ਅਤੇ ਦਸਮ ਪਾਤਸ਼ਾਹ ਦੀ ਦਸੀ ਰਹਿਤ ਮਰਯਾਦਾ ਦੇ ਧਾਰਨੀ ਹੋਵੋ। ਗੁਰਬਾਣੀ ਦਾ ਪਾਠ ਕਰੋ, ਨਾਮ ਜਪੋ ਮਾਸ ਸ਼ਰਾਬ ਤੇ ਹੋਰ ਨਸ਼ਿਆਂ ਦੀ ਵਰਤੋਂ ਬੰਦ ਕਰੋ। ਨੜੀ ਮਾਰ ਤੇ ਕੁੜੀ ਮਾਰ ਨਾਲ ਨਾ ਵਰਤੋ। ਲੜਕੀਆਂ ਨੂੰ ਨਾ ਮਾਰੋ, ਨਾ ਵਟਾ ਕਰੋ, ਧੀਆਂ ਦੇ ਪੈਸੇ ਨ ਲਵੋ ਗਊ-ਗ੍ਰਾਖ ਦੀ ਰਖਿਆ ਕਰੋ। ਮੜੀਆਂ, ਕਬਰਾਂ ਪੀਰ ਖਾਨਿਆਂ ਨੂੰ ਬਿਲਕੁਲ ਨ ਮੰਨੋ ਸਗੋਂ ਇਨਾਂ ਦਾ ਖਾਤਮਾ ਕਰੋ। ਇਹਨਾਂ ਅੰਗਰੇਜਾਂ ਦੀ ਬਣੀ ਜਾਂ ਬਣਾਈ ਕੋਈ ਚੀਜ ਨ ਵਰਤੋ। ਨਾ ਇਨਾਂ ਦੇ ਲਿਆਂਦੇ ਵਲੈਤੀ ਕਪੜੇ ਹੀ ਪਾਓ, ਨਾ ਇਨਾਂ ਦੀਆਂ ਕਚਹਿਰੀਆਂ ਵਿਚ ਜਾਓ, ਨ ਇਹਨਾਂ ਦੇ ਸਕੂਲਾਂ ਵਿਚ ਪੜੋ ਅਤੇ ਨ ਹੀ ਇਹਨਾਂ ਦੀ ਹਕੂਮਤ ਨੂੰ ਮੰਨੋ।

ਸਤਿਗੁਰਾਂ ਦੇ ਇਨਾਂ ਬਚਨਾ ਵਿਚ ਇਕ ਮਹਾਨ ਆਕ੍ਰਸ਼ਨ ਸ਼ਕਤੀ ਸੀ ਉਪਦੇਸ਼ ਦੀ ਸਮਾਪਤੀ ਤੋਂ ਬਾਦ ਉਥੇ ਬੈਠੇ ਬਹੁਤ ਸਾਰੇ ਅਨਮਤੀ ਲੋਕ ਸਤਿਗੁਰਾਂ ਤੋਂ ਭਜਨ ਪੁਛਣ ਲਈ ਉਠਕੇ ਖਲੋ ਗਏ ਤੇ ਭਜਨ ਲੈਣ ਵਾਸਤੇ ਬੇਨਤੀ ਕੀਤੀ, ਪਰ ਸਤਿਗੁਰੂ ਜੀ ਨੇ ਸਭ ਨੂੰ ਹੁਕਮ ਦਿਤਾ ਕਿ ਅੰਮ੍ਰਿਤ ਵੇਲੇ ਉਠ ਕੇ ਦਾਤਣਾਂ ਨਾਲ ਆਪਣੇ ਦਦਾਂ ਨੂੰ ਸਾਫ ਕਰਕੇ ਸਣੇ ਕੇਸੀ ਅਸ਼ਨਾਨ ਕਰਕੇ ਆਸਾ ਦੀ ਵਾਰ ਵਿਚ ਆਇਓ ਫਿਰ ਤੁਹਾਨੂੰ ਭਜਨ ਦਸਿਆ ਜਾਵੇਗਾ।

## ੪

ਓ ਦੂਲਾ ਸਿਹਾਂ ਤੁਸੀਂ ਤੇ ਚੰਗੇ ਭਲੇ ਪੰਡੋਂ ਤਿਨੇ ਭਰਾ ਗਏ ਸੋ, ਤੁਹਾਨੂੰ ਕੀ ਹੋ ਗਿਆ ਹੈ। ਤੁਸੀਂ ਕੀ ਬਣ ਕੇ ਆ ਗਏ ਹੋ

ਦਸ ਪਵੇਗੀ ਹੀ ?

## ੩

ਕਿਓਂ ਭਈ ਭਰਾਵਾ ਏਧਰ ਕਿਤਲੇ ਕੂਕਿਆਂ ਦਾ ਕੋਈ ਗੁਰੂ ਵੀ ਆਇਆ ਹੋਇਆ ਹਈ ?

ਪਸਰੂਰਦੇ ਨੇੜੇ ਜਾਕੇ ਲਖਾ ਸਿੰਘ ਨੇ ਇਕ ਅਧਖੜ ਜਿਹੇ ਆਦਮੀ ਨੂੰ ਕੋਲਜਾਕੇ ਪੁਛਿਆ।

ਆਹੋ ! ਭਈ ਕਲ ਪਰਸੋਂ ਦੇ ਕੁਝ ਸਿਖ ਚਿਟੇ ਦੁਧ ਕਪੜਿਆਂ ਵਾਲੇ ਹਥਾਂ ਵਿਚ ਲੋਹੇ ਡੋਲ (ਗੜਵੇ) ਜਿਹੇ ਫੜੀ ਏਧਰ ਓਧਰ ਜਾਂਦੇ ਔਂਦੇ ਤਾਂ ਵੇਖੇ ਹਨ, ਸ਼ਾਇਦ ਉਹੋ ਹੀ ਹੋਣ, ਮੈਨੂੰ ਪਕਾ ਪਤਾ ਨਹਾਂ ਇਹ ਕਿਥੇ ਤੇ ਕਿਸਦੇ ਘਰ ਆਏ ਹੋਏ ਨੇ।

ਉਹ ਅਨ ਪਛਾਣ ਆਦਮੀ ਨੇ ਬੜੇ ਠਰਮੇ ਨਾਲ ਲਖਾ ਸਿੰਘ ਨੂੰ ਦਸਿਆ ਤੇ ਸਗੋਂ ਇਹ ਗਲ ਆਖਦਾ ਨਾਲ ਹੀ ਤੁਰ ਪਿਆ, ਕਿ ਚਲੋਂ ਮੈਂ ਤੁਹਾਨੂੰ ਪਤਾ ਕਰ ਦੇਂਦਾ ਹਾਂ।

ਅਗੇ ਜਾਕੇ ਇਕ ਹਵੇਲੀ ਵਿਚੋਂ ਤਾਊਸ ਤੇ ਜੋੜੀ ਵਜਣ ਦੀ ਅਵਾਜ ਆਈ, ਅਗੇ ਜਾਕੇ ਇਕ ਵਡਾ ਸਾਰਾ ਫਾਟਕ ਸੀ, ਇਹਨਾਂ ਨੇ ਉਸ ਵਲਗਣ ਵਿਚ ਜਾਕੇ ਵੇਖਿਆ ਕਿ ਇਕ ਮੈਦਾਨ ਵਿਚ ਬਹੁਤ ਸਾਰੇ ਧਰੀਰ ਹਥਾਂ ਵਿਚ ਮਾਲਾ ਫੇਰਦੇ ਤੇ ਕੁਝ ਮੂੰਹ ਵਿਚ ਆਖ ਰਹੇ ਹਨ ਚਾਰ ਚੁਫੇਰੇ ਸ਼ਾਂਤੀ ਹੀ ਸ਼ਾਂਤੀ ਹੈ ਇਹਨਾਂ ਸਰੀਰਾਂ ਦੇ ਦਰਮਿਆਨ ਇਕ ਮਹਾਨ ਤੇਜਮਈ ਕਲਾਧਾਰੀ, ਮਹਾਂ ਪੁਰਸ਼ ਬੈਠੇ ਹਨ ਜਿਸਦੇ ਸਾਹਮਣੇ ਰਾਗੀ ਬੈਠੇ ਕੀਰਤਨ ਕਰ ਰਹੇ ਹਨ। ਸਤਿਗੁਰਾਂ ਦੇ ਆਲੇ ਦੁਆਲੇ ਸਭ ਮਾਈ ਭਾਈ ਬੁਢੇ ਬਾਲੇ ਚਿਟੇ ਬਸਤ੍ਰ ਪਾਈ ਇਂਵ ਲਗਦੇ ਹਨ ਜਿਵੇਂ ਚੰਨ ਦੇ ਦੁਆਲੇ ਚਮਕਾਂ ਮਾਰਦੇ ਨਿਕੇ ਮੋਟੇ ਤਾਰੇ।

ਇਹਵੀ ਚਾਰੇ ਜਣੇ ਦੂਰੋਂ ਮਥਾ ਟੇਕਕੇ ਓਪਰਿਆਂ ਵਾਂਗੂ ਪਿਛਾਂਹ ਦੇ ਪਿਛਾਂਹ ਹੀ ਬੈਠ ਗਏ।

ਥੋੜੇ ਚਿਰ ਬਾਦ ਕੀਰਤਨ ਦਾ ਭੋਗ ਪਿਆ ਤੇ ਉਪ੍ਰੰਤ ਸਤਿਗੁਰਾਂ ਨੇ ਸੰਗਤ ਨੂੰ ਸੰਬੋਧਨ ਕਰਾਦਿਆਂ ਇਸ ਭਾਵਦਾ ਉਪਦੇਸ਼ ਦਿਤਾ—

—"ਭਾਈ ਇਸ ਵੇਲੇ ਕਲਿਜੁਗ ਦਾ ਸਮਾਂ ਪੂਰੇ ਜੋਬਨ ਤੇ ਹੈ ਸਾਹਿਬ ਸ੍ਰੀ ਗੁਰੂ ਨਾਨਕ ਦਾ ਅਵਤਾਰ ਕਲਜੁਗੀ ਤੱਤਾਂ ਦਾ ਮੁਕਾਬਲਾ ਕਰਨ ਵਾਸਤੇ ਹੋਇਆ ਸੀ,ਉਨਾਂ ਨੇ ਜਹੁੰ ਚਕਾਂ ਵਿਚ ਦੌਰਾ ਕਰਕੇ ਸਤਿਨਾਮ ਦਾ ਚਕਰ ਫੇਰਿਆ ਤੇ ਵਡੇ ਵਡੇ ਰਾਖਸ਼ਾਂ, ਦੈਤਾਂ, ਠਗਾਂ ਤੇ ਹੰਕਾਰੀਆਂ ਨੂੰ ਦਯਾ ਧਰਮ ਸਤ ਸੰਤੋਖ ਤੇ ਅਹਿੰਸਾ ਦਾ ਉਪਦੇਸ਼ ਦੇਕੇ ਮੰਤ ਬਣਾਇਆ, ਫਿਰ ਸ੍ਰੀ ਗੁਰੂ ਅਰਜਨ ਦੇਵ ਜੀਨੇ ਉਪ੍ਰੋਕਤ ਗੁਣਾ ਸਪੰਨ ਗੁਰਬਾਣੀ ਦਾ ਸੰਗ੍ਰਹ ਕਰਕੇ ਕਲਜੁਗੀ ਲੋਕਾਂ ਨੂੰ ਸਦ ਮਾਰਗ ਦੀ ਸੇਧ ਦਸਣ ਵਾਸਤੇ ਸ੍ਰੀ ਗ੍ਰੰਥ ਸਾਹਿਬ ਤਿਆਰ ਕੀਤਾ। ਜਿਸਦੇ ਪਾਠ ਤੇ ਵਿਚਾਰ ਕਰਨ ਨਾਲ ਮਨੁਖਦੇ ਅੰਦਰੋਂ ਹਨ ਤਤਾਂ ਦੇ ਵਿਕਾਰਾਂ ਦਾ ਨਾਸ਼ ਹੁੰਦਾ ਹੈ ਤੇ ਸਿਖੀਦੇ ਇਸ ਬ੍ਰਿਛ ਨੂੰ ਸ੍ਰੀ ਕਲਗੀਧਰ ਨੇ ਸਿੰਘਤ੍ਵ ਦੀ ਪਿਓਂਦ ਲਾਈ ਜਿਸ ਕਰਕੇ ਸਿੰਘਾਂ ਦੀ ਰਹਿਤ ਮਰਯਾਦਾ ਦੇਸ਼ ਧਰਮ ਦੀ ਰਖਿਆ ਕਰਨ ਦੇ ਪ੍ਰੋਗ੍ਰਾਮ ਵਧ ਜਾਣ ਕਰਕੇ ਸਿਖੀਤ੍ਵ ਦਾ ਫਲ ਹੋਰ ਵਡਾ ਤੇ ਮਿਠਾ

ਪੈਰੀ ਕੀ ਪੈਣਾ ਹੈ। ਸਗੋਂ ਉਸ ਕੋਲ ਜਾ ਕੇ ਉਸਦਾ ਉਪਦੇਸ਼ ਸੁਣਿਓ, ਤੇ ਓਸਤੇ ਅਮਲ ਕਰਿਓ, ਉਸਦਾ ਹੁਕਮ ਸਿਰ ਮਥੇ ਤੇ ਮੰਨਿਓ, ਪੁਤ੍ਰੋ! ਮੈਂ ਕੀ ਕਰਾਂ ਮੇਰਾ ਦਾਣਾ ਪਾਣੀ ਦੁਨੀਆਂ ਤੋਂ ਨਿਖੁਟਦਾ ਜਾ ਰਿਹਾ ਹੈ ਜਿਸ ਕਰਕੇ ਮੈਨੂੰ ਉਸ ਅਵਤਾਰਦੇ ਦਰਸ਼ਨ ਨਹੀਂ ਹੋ ਸਕਣੇ।

--ਸੋ ਮੇਰੀਆਂ ਇਹ ਗਲਾਂ ਯਾਦ ਰਖਿਓ, ਤੇ ਹੁਣ ਜਾਓ ਬਚਾ ਰੋਟੀ ਜਾਕੇ ਖਾਓ ਤੇ ਅਰਾਮ ਕਰੋ ਮੈਂ ਜਿਸ ਵਾਸਤੇ ਤੁਹਾਨੂੰ ਸਦਿਆ ਸੀ, ਉਹ ਗਲਾਂ ਤੁਹਾਡੇ ਨਾਲ ਕਰ ਦਿਤੀਆਂ ਹਨ।

## ੨

—ਭਰਾ! ਕੁਝ ਸੁਣਿਆ ਹਈ ਦੜ੍ਹਪ ਵਲ ਇਕ ਕੂਕਿਆਂਦਾ ਗੁਰੂ ਲਗਾ ਫਿਰਦਾ ਹੈ?

—ਦੂਲਾ ਸਿੰਘ ਨੇ ਇਕ ਦਿਨ ਅਪਣੇ ਵਡੇ ਭਰਾ ਲਖਾ ਸਿੰਘ ਨੂੰ ਬਾਹਰੋਂ ਫਿਰਦ ਨੇ ਆਕੇ ਦਸਿਆ।

—ਲਖਾ ਸਿਘ! ਕਲ ਮੇਰੇ ਨਾਲ ਕਿਸੇ ਮਾੜੀ ਜਿਹੀ ਗਲ ਤਾਂ ਕੀਤੀ ਸੀ! ਪਈ ਕਿਲੇ ਸੋਭਾ ਸਿੰਘ ਵਲ 'ਗਲੀਂ' ਇਕ ਕੋਈ ਗੁਰੂ ਆਇਆ ਹੋਇਆ ਹੈ ਤੇ ਉਸ ਨਾਲ ਬੜੇ ਸਿਖ ਰਹਿੰਦੇ ਹਨ, ਜਿਥੋਂ ਦੀ ਇਹ ਲੰਘਦੇ ਨੇ ਧੁੰਮਾਂ ਪਈਆਂ ਜਾਂਦੀਆਂ ਨੇ, ਪਿੰਡਾਂ ਦੇ ਪਿੰਡ ਉਸਨੂੰ ਵੇਖਣ ਜਾਂਦੇ ਨੇ, ਤਲਿਹਾੜੇ ਦਾ ਇਕ ਖਤ੍ਰੀ ਉਸ ਗੁਰੂ ਨੂੰ ਕਿਤਲੇ ਵੇਖ ਆਇਆ ਹੈ, ਹੁਣ ਉਹ ਉਸ ਦੀ ਸਲਾਹੁਤਾ ਕਰਦਾ ਹੀ ਨਹੀਂ ਥਕਦਾ! ਆਖਦੈ ਪਈ ਜੀਅ ਕਰਦਾ ਹੈ ਉਸਨੂੰ ਵੇਖਦੇ ਹੀ ਰਹੀਏ!

ਇਤਨੇ ਨੂੰ ਖੰਡਾ ਸਿੰਘ ਵੀ ਬਾਹਰੋਂ ਪਠੇ ਲੈਕੇ ਆ ਗਿਆ ਤੇ ਅਗੇ ਦੋਹਾਂ ਭਰਾਵਾਂ ਦੀਆਂ ਹੋ ਰਹੀਆਂ ਗਲਾਂ ਤੋਂ ਅਨੁਮਾਨ ਲਾਕੇ ਭਰੀ ਸੁਟਕੇ ਛੇਤੀ ਨਾਲ ਹੀ ਬੋਲਉਠਿਆ।

—ਖੰਡਾ ਸਿੰਘ! ਮੈਂ ਕਿਹਾ ਭਰਾ ਸੁਤੇ ਹੋਏ ਨੂੰ ਤਾਂ ਕਿਸੇ ਜਗਾ ਲਿਆ ਪਰ ਜਾਗਦੇ ਨੂੰ ਕੌਣ ਜਗਾਵੇ। ਲੋਕਾਂ ਨੂੰ ਤਾਂਖੋਰੇ ਪਤਾ ਹੀ ਨਾ ਹੋਵੇ ਪਰ ਸਾਨੂੰ ਤਾਂ ਭਾਈਏ ਨੇ ਕਈ ਚਿਰ ਹੋਇਆ ਜਦੋਂ ਦਸਿਆ ਸੀ ਕਿ ਇਕ ਬੜੇ ਤੇਜ ਪ੍ਰਤਾਪ ਵਾਲਾ ਗੁਰੂ ਪ੍ਰਗਟ ਹੋਣਾ ਹੈ; 'ਖਬਰੇ ਉਹੋ ਹੀ ਨ ਹੋਵੇ?

ਜਿਹੜਾ ਗੁਰੂ ਦੜ੍ਹਪ ਵਿਚ ਆਇਆ ਦਸੀਦਾ ਹੈ ਜੇਕਰ ਉਹ ਤਰਖਾਣ ਹੋਵੇ, 'ਫਿਰ ਤਾਂ ਉਹੋ ਹੀ ਹੋਵੇਗਾ-ਜਿਹੜਾ ਭਾਈਏ ਨੇ ਦਸਿਆ ਸੀ।

—ਦੂਲਾ ਸਿੰਘ ਭਰਾ! ਮੈਨੂੰ ਵੀ ਕੁਝ ਏਹੋ ਹੀ ਸ਼ਕ ਪੈਂਦਾ ਹੈ-ਕਿਤੇ ਭਾਈਏ ਦੀ ਗਲ ਪੁਣੋ ਅਸੀਂ ਵੇਖਦੇ ਹੀ ਨ ਰਹਿ ਜਾਈਏ, ਤੇ ਉਸ ਗੁਰੂ ਨੂੰ ਵੇਖ ਹੀ ਨਾ ਸਕੀਏ?

ਲਖਾ ਸਿੰਘ —ਦੂਲਾ ਸਿੰਹਾਂ ਗਲ ਤਾਂ ਏਹੋ ਜਾਪਦੀ ਹੈ, ਹੁਣ ਫਿਰ ਦੇਰ ਨਹੀਂ ਕਰਨੀ ਚਾਹੀਦੀ, ਤੇ ਇਕਵਾਰੀ ਉਸ ਗੁਰੂ ਦੇ ਦਰਸਨ ਕਰ ਹੀ ਅਂਣੇ ਚਾਹੀਦੇ ਨੇ.ਨਾਲੇ ਦੜ੍ਹਪ ਦਾ ਇਲਾਕਾ ਕਿਹੜਾ ਕਿਤੇ ਵਿਣਖ ਹੈ ਇਕ ਦਿਹਾੜੀ ਦਾ ਤਾਂ ਪੈਂਡਾ ਹੈ, ਘਰਦੇ ਕੰਮ ਤਾਂ ਮੁਕਣੇ ਹੀ ਨਹੀਂ ਚਲੋ ਅਜ ਪਠ ਦਥੇ ਬਣਾ ਲਈਏ ਤੇ ਭਲਕੇ ਤ੍ਰੈਨੇ ਜਣੇ ਕਿਲੇ ਵਲ ਨੂੰ ਚਲੀਏ ਕਿਤੇ ਨ ਕਿਤੇ ਉਹ;

ਤੁਹਾਡੇ ਤਾਂ ਚਿਹਨ ਚਕ੍ਰ ਹੀ ਬਦਲ ਗਏ ਜਾਪਦੇ ਨੇ, ਤੁਸੀਂ ਕਿਤੇ ਸਚੀਂ ਮੁਚੀਂ ਕੂਕੇ ਤਾਂ ਨਹੀਂ ਬਣੇ ਗਏ।

ਗਲੋਟੀਆਂ ਦੇ ਇਕ ਜਿਮੀਦਾਰ ਚੌਧਰੀ ਨੇ ਆ ਦਿਤੇ ਨੇ ਦੂਲਾ ਸਿੰਘ ਦੀ ਬਦਲੀ ਹੋਈ ਨੁਹਾਰ ਵੇਖਕੇ ਬੜੀ ਹੈਰਾਨੀ ਨਾਲ ਪੁਛਿਆ।

ਦੂਲਾ ਸਿੰਘ— ਚੌਧਰੀ ਜੀ ਜਦੋਂ ਕਿਸੇ ਬੀਮਾਰ ਦੀ ਬਿਮਾਰੀ ਪੂਰੀ ਤਰਾਂ ਹਟ ਜਾਵੇ ਤਾਂ ਉਸਦਾ ਬੋਲ ਚਾਲ ਤੁਰਨਾ ਫਿਰਨਾ ਵਰਤੋਂ ਵਿਹਾਰ ਕੁਦਰਤੀ ਬਦਲ਼ ਜਾਂਦਾ ਹੈ। ਇਹ ਕੋਈ ਨਵੀਂ ਗਲ ਨਹੀਂ ਹੋਈ।

ਚੌਧਰੀ— ਅਗੇ ਤੁਹਾਨੂੰ ਕੀ ਬਿਮਾਰੀ ਸੀ ਜਿਹੜੀ ਹੁਣ ਹਟ ਗਈ ਹੈ। ਮੈਨੂੰ ਵੀ ਕੁਝ ਦਸੋ ਪਤਾ ਤਾਂ ਲਗੇ ਕਿ ਇਹ ਕੀ ਗਲ ਐ?

ਦੂਲਾ ਸਿੰਘ— ਚੌਧਰੀ ਜਿਵੇਂ ਇਕ ਸ਼ੁਦਾਈ ਆਦਮੀ ਨੂੰ ਬਿਮਾਰੀ ਦੇ ਦੌਰੇ ਸਮੇ ਆਪਣੀ ਬਿਮਾਰੀ ਦਾ ਪਤਾ ਨਹੀਂ ਲਗਦਾ ਤੇ ਸਗੋਂ ਉਹ ਬਾਕੀ ਦੇ ਸਭ ਲੋਕਾਂ ਨੂੰ ਹੀ ਬਿਮਾਰ ਸਮਝਦਾ ਹੈ ਅਤੇ ਆਪ ਤੰਦਰੁਸਤ ਤੇ ਚਲਾਕ ਬਣਦਾ ਹੈ। ਪਰ ਬਿਮਾਰੀ ਦਾ ਉਸਨੂੰ ਉਸ ਵਕਤ ਪਤਾ ਲਗਦਾ ਹੈ ਜਦੋਂ ਉਸਨੂੰ ਕੋਈ ਕਾਮਿਲ ਹਕੀਮ ਮਿਲ਼ ਜਾਵੇ ਤੇ ਉਸਨੂੰ ਪਾਗਲ ਪਨ ਦੇ ਦੌਰੇ ਪੈਣੋ ਹਟ ਜਾਣ।

ਜਦ ਉਸਨੂੰ ਫਿਰ ਕੋਈ ਪੁਛੇ ਕਿ ਤੂੰ ਉਸ ਵਕਤ ਬੜੀਆਂ ਗਲਾਂ ਕਰਦਾ ਅਤੇ ਹਵਾ ਨੂੰ ਤਲਵਾਰਾਂ ਮਾਰਦਾ ਹੁੰਦਾ ਸੈਂ ਤਾਂ ਉਹ ਬੜੀ ਧੀਮੀ ਅਵਾਜ ਨਾਲ ਆਪਣੀ ਜਬਾਨੀ ਆਖਦਾ ਹੈ ਕਿ ਮੈਂ ਉਸ ਵਕਤ ਉਨਮਾਦੀ ਬਿਮਾਰ ਸਾਂ।

ਜੇ ਉਸਨੂੰ ਕੋਈ ਉਸ ਬਿਮਾਰੀ ਦੀ ਉਹ ਦਵਾਈ ਪੁਛੇ ਜਿਸ ਨਾਲ ਉਹ ਰਾਜ਼ੀ ਹੋਇਆ ਹੁੰਦਾ ਹੈ ਤਾਂ ਓਹ ਕੇਵਲ ਇਤਨਾਂ ਹੀ ਦਸਦਾ ਹੈ ਕਿ ਇਸ ਦਵਾਈ ਦਾ ਤਾਂ ਫਲਾਣੇ ਹਕੀਮ ਨੂੰ ਹੀ ਪਤਾ ਹੈ, ਮੈਂ ਤਾਂ ਉਸਦੀ ਦਵਾਈ ਪੂਰੀ ਪਥ ਨਾਲ ਖਾਧੀ ਹੈ ਮੈਂ ਰਾਜੀ ਹੋ ਗਿਆ ਹਾਂ।

ਤਿਵੇਂ ਚੌਧਰੀ ਜੀ ਮੈਂ ਹੁਣ ਤੁਹਾਨੂੰ ਆਪਣੀ ਬਿਮਾਰੀ ਕੀ ਦਸਾਂ ਸਾਨੂੰ ਤਾਂ ਹੁਣ ਪਤਾ ਲਗਾ ਹੈ ਕਿ ਅਸੀਂ ਮਨੁਖ ਬਣਕੇ ਵੀ ਗੁਰ ਮੰਤ੍ਰ ਤੋਂ ਹੀਣ ਰਹਿਕੇ ਕੁਤਿਆਂ, ਸੂਰਾਂ ਕਾਵਾਂ ਖੋਤਿਆਂ ਤੇ ਹੋਰ ਵਿਸ਼ਟਾ ਦੇ ਕੀੜੇ ਤੋਂ ਵੀ ਭਰਾਂਦੇ ਸਾਂ। ਹੋਰ ਤਾਂ ਹੋਰ ਸਾਨੂੰ ਤਾਂ ਪ੍ਰਸਾਦ ਛਕਣ ਤੇ ਜੰਗਲ ਫਿਰਨ ਦੀ ਵੀ ਜਾਚ ਨਹੀਂ ਸੀ। ਸਗੋਂ ਮੇਰੇ ਖਿਆਲ ਵਿਚ ਉਸ ਕਿਸੇ ਨੂੰ ਵੀ ਨਹੀਂ ਹੁੰਦੀ ਜਿਹੜਾ ਸਾਡੇ ਗੁਰੂਆਂ ਦਾ ਪੂਰਨ ਸਿਖ ਨਹੀਂ ਬਣ ਸਕਿਆ।

ਚੌਧਰੀ—ਦੂਲਾ ਸਿਹਾਂ ਤੂੰ ਤੇ ਸਗੋਂ ਮੈਨੂੰ ਵੀ ਡੂੰਮ ਡੋਲੇ ਵਿਚਪਾ ਦਿਤਾ ਹੈ। ਮੈਨੂੰ ਤਾਂ ਤੇਰੀਆਂ ਗਲਾਂ ਸੁਣਕੇ ਉਹ ਅਖਾਣ ਯਾਦ ਆ ਗਿਆ ਹੈ ਪਈ "ਗੁਰੂਬਿਨਾ ਗਤ ਨਹੀਂ ਸ਼ਾਹ ਬਿਨਾ ਪਤ ਨਹੀਂ।" ਕਿਤੇ ਸਾਡੇ ਨਾਲ ਵੀ ਇਹੋ ਗਲ ਨ ਹੁੰਦੀ ਹੋਵੇ। ਉਂਵ ਭਾਈ ਸਾਡੇ ਘਰ ਸਾਲ ਛਿਮਾਹੀ ਰਮਦਾਸੋਂ ਮਸੰਦ ਵੀ ਔਂਦਾ ਹੈ ਤੇ ਦੋ ਚਾਰ ਦਿਨ ਮਾਸ ਸ਼ਰਾਬ ਤੇ ਕੜਾਹ ਖੀਰ ਖਾਕੇ ੧) ਦਛਣਾ ਲੈ ਜਾਂਦਾ ਹੈ। ਉਸਤੋਂ ਬਾਦ ਨਗਾਰੇ ਵਾਲੇ ਪੀਰਾਜਦੇ ਵੀ ਔਂਦੇ ਹਨ, ਉਨਾਂ ਨੂੰ ਜਰਦੇ

ਦੀ ਦੇਗ, ਕੁਕੜ, ਕਾਲੇ ਲੇਲੇ ਨਿਆਜ ਵਾਸਤੇ ਦਈਦੇ ਹਨ। ਫਿਰ ਕਈ ਵਾਰ ਤਾਂ ਮਾਤਾ ਦੇ ਜਗਰਾਤੇ ਵੀ ਕਰਾਈਦੇ ਹਨ ਤੇ ਭੇਟਾ ਗਾਉਣ ਵਾਲੇ ਭਗਤਾਂ ਨੂੰ ਕਈ ਵਾਰ ਮਛੀਆਂ ਤੇ ਕੌੜੇ ਤਮਾਕੂ ਨਾਲ ਖੁਸ਼ ਕਰ–ਦਿਆਂ ਰਹੀਦਾ ਹੈ। ਮਸਿਆ ਤੇ ਸੰਗਰਾਂਦ ਨੂੰ ਸਾਂਈ ਦੀ ਬੇਬੇ ਧਰਮਸਾਲਾ ਵੀ ਧੜੀ ਦਾਣਿਆਂ ਦੀ ਮਥਾ ਟੇਕ ਆਉਂਦੀ ਹੈ ਅਤੇ ਕਦੇ ਭਾਈਆਂ ਦਾ ਝੁਣਕਾ ਵੀ ਨਹੀਂ ਖਾਧਾ ਪਰ ਨਿਆਣੇ ਉਹ ਖਾਂਦੇ ਰਹਿੰਦੇ ਹਨ। ਸਾਲ ਵਿਚ ਇਕ ਸਰਾਧ ਵਾਲੇ ਦਿਨ ਵੀ ਬਾਹਮਣਾਂ ਨੂੰ ਖੂਬ ਰਜਾਈਦਾ ਹੈ। ਮੇਰਾ ਚਾਚਾ ਦਿਤੂ ਪਿਛਲੇ ਮਹੀਨੇ ਮੰਜੀ ਤੇ ਮਰ ਗਿਆ ਸੀ, ਉਸ ਦੇ ਫੁਲ ਹਰਦਵਾਰ ਉਤੇ ਕ੍ਰਿਆ-ਭੁਇ ਕੁਰਖੇਤਰ ਕਰਾਕੇ ਆਇਆ ਸਾਂ। ਹੋਰ ਵੀ ਮੜ੍ਹੀਆਂ, ਸਮਾਧਾਂ, ਫਕੀਰਾਂ, ਸਾਧਾਂ ਤੇ ਨਾਥਾਂ ਦੇ ਜਾਂਦਿਆਂ ਆਉਂਦਿਆਂ ਰਹੀਦਾ ਹੈ ਕੀ ਗੁਰੂ ਅਜੇ ਬਾਕੀ ਹੀ ਰਹਿ ਜਾਂਦਾ ਹੈ।

ਦੂਲਾ ਸਿੰਘ— ਚੌਧਰੀ ਜਿਹੜੀਆਂ ਬਿਮਾਰੀਆਂ ਮੈਂ ਤੈਨੂੰ ਦਸਣੀਆਂ ਸਨ ਉਹ ਸਭ ਤੂੰ ਆਪ ਹੀ ਮੈਨੂੰ ਦਸ ਦਿਤੀਆਂ ਹਨ। ਇਹ ਸਾਰੀਆਂ ਬਿਮਾਰੀਆਂ ਸਾਨੂੰ ਵੀ ਜੋਕਾਂ ਵਾਂਗ ਚੰਬੜੀਆਂ ਹੋਈਆਂ ਸਨ। ਪਰ ਇਹ ਜੋਕਾਂ ਭਾਵੇਂ ਕਿੰਨਾਂ ਸਾਡਾ ਖੂਨ ਪੀਂਦੀਆਂ ਸਨ, ਸਾਨੂੰ ਕਖ ਪਤਾ ਨਹੀਂ ਸੀ ਲਗਦਾ ਤੇ ਸਗੋਂ ਹੋਰ ਕਈ ਧਾਗੇ ਤਵੀਤ ਟੂਣੇ-ਟੰਜੇਰ ਭੂਤ ਪ੍ਰੇਤ ਸਾਨੂੰ ਚੰਬੜੇ ਰਹਿੰਦੇ ਸਨ। ਨਾ ਪਤਾ ਲਗਦਾ ਸੀ ਕਿ ਅਸੀਂ ਸਿਖ ਹਾਂ ਜਾਂ ਹਿੰਦੂ ਅਥਵਾ ਮੁਸਲਮਾਨ। ਸਿਖਾਂ ਦੇ ਭਾਈ ਵੀ ਸਾਨੂੰ 'ਚੋ' ਲੈਂਦੇ, ਬਾਹਮਣ ਵੀ ਸਾਨੂੰ 'ਮਾਂਜ' ਲੈਂਦੇ ਅਤੇ ਪੀਰ ਫਕੀਰ ਵੀ ਛੇ ਮਹੀਨਿਆਂ ਬਾਦ ਸਾਡੀ 'ਉੱਨ' ਲਾਹ ਖੜਦੇ ਸਨ।

ਚੌਧਰੀ ਮੈਂ ਤੈਨੂੰ ਸਚ ਦਸਨਾ ਹਾਂ ਕਿ ਸਾਨੂੰ ਭੈਣੀ ਸਾਹਿਬ ਵਾਲੇ ਸਤਿਗੁਰੂ ਕੋਲੋਂ ਨਾਮ ਰੂਪੀ ਦਵਾਈ ਲੈਣ ਅਤੇ ਉਸਦੀਆਂ ਦਸੀਆਂ ਰਹਿਤਾਂ ਤੇ ਚਲਣ ਨਾਲ ਹੀ ਪਤਾ ਲਗਾ ਹੈ ਕਿ ਇਸ ਤੋਂ ਪਹਿਲਾਂ ਅਸੀ ਅਧੋ ਗਤੀ ਦੇ ਰੋਗੀ ਸਾਂ।

ਚੌਧਰੀ— ਦੂਲਾ ਸਿਹਾਂ ਸਾਡੇ ਗਲੋ ਵੀ ਇਹ ਬਿਮਾਰੀਆਂ ਲਥ ਸਕਦੀਆਂ ਹਨ ਕਿ ਨਹੀਂ?

ਦੂਲਾ ਸਿੰਘ— ਭਾਈਆ ਤੇਰੇ ਤਾਂ ਕੀ ਸਾਰੇ ਲੋਕਾਂ ਦੇ ਗਲੋਂ ਲਹਿ ਸਕਦੀਆਂ ਹਨ 'ਮੇਰਾ ਬੈਦ ਗੁਰੂ ਗੋਵਿੰਦਾ' ਦੁਨੀਆਂ ਵਿਚ ਆਇਆ ਹੀ ਇਨਾਂ ਬਿਮਾਰੀਆਂ ਨੂੰ ਖਤਮ ਕਰਨ ਵਾਸਤੇ ਹੈ। ਜਦ ਤੂੰ ਆਖੇਂਗਾ ਮੈਂ ਤੇਰੇ ਨਾਲ ਚਲਾਂਗਾ ਤੇ ਤੈਨੂੰ ਸਤਿਗੁਰਾਂ ਦੇ ਦਰਸ਼ਨ ਕਰਵਾਕੇ ਉਨਾਂ ਪਾਸੋਂ ਨਾਮ ਦੀ ਅਉਖਧ ਲੈ ਦਿਆਂਗਾ।

ਚੌਧਰੀ—ਵੇਖੀਂ ਕਿਤੇ ਦੂਲਾ ਸਿਹਾਂ ਹੁਣ ਮੇਰਾ ਚੇਤਾ ਹੀ ਨਾ ਭੁਲਾ ਦਵੀਂ ਮੇਰੀ ਤਾਂ ਹੁਣ ਉਸ ਵੈਦ ਦੇ ਵੇਖੇ ਅਰ ਦਵਾਈ ਲਏ ਬਿਨਾਂ ਇਕ ਰਾਤ ਵੀ ਔਖੀ ਲੰਘਣੀ ਹੈ।

## ੫

ਬੋਲੇ ਸੋ ਨਿਹਾਲ........ਸਤਿ ਸ੍ਰੀ ਅਕਾਲ

ਪਿੰਡ ਗਲੋਟੀਆਂ ਤਸੀਲ ਡਸਕਾ ਵਿਚ ਬਾਬੇ ਨਰੈਣ ਸਿੰਘ ਜੀ ਘੋੜੀਆਂ ਵਾਲੇ ੩–੪ ਘੋੜੀਆਂ ਤੇ ੫-੬ ਸਿਖਾਂ ਸਮੇਤ ਮਿ:

ਲਖਾ ਸਿੰਘਦਾ ਕਾਰਖਾਨਾ ਪੁਛਕੇ ਉਨਾਂ ਦੀ ਹਵੇਲੀ ਅਗੇ ਆਣਕੇ ਵਡੇ ਦਰਵਾਜੇ ਥਾਣੀ ਅੰਦਰ ਦਾਖਲ ਹੁੰਦਿਆਂ ਜੈਕਾਰਾ ਬੁਲਾਇਆ।

ਧੰਨ ਭਾਗ ਧੰਨ ਭਾਗ 'ਆਏ ਲੋੜੀਏ ਘਰ ਸੰਤ ਪ੍ਰਹੁਣੇ।' ਪੜ੍ਹਦੇ ਪੜ੍ਹਦੇ ਤਿੰਨਾਂ ਭਰਾਵਾਂ ਨੇ ਜੋ ਹੁਣੇ ਹੁਣੇ ਬਾਹਰੋਂ ਦਾਤ੍ਰੀਆਂ ਨੂੰ ਦੰਦੇ ਕਢਕੇ ਆਣਕੇ ਪਸ਼ੂਆਂ ਨੂੰ ਪਠੇ ਪਾ ਕੇ ਅਜੇ ਵੇਹਲੇ ਹੀ ਹੋਏ ਸਨ। ਉਹਨਾਂ ਦੇ ਕੰਨੀ ਜੈਕਾਰੇ ਦੀ ਅਵਾਜ ਪਈ ਅਤੇ ਪ੍ਰੇਮ ਵਿਚ ਮਸਤ ਹੋ ਕੇ ਸਧਾਰਨ ਬੋਲੀ ਵਿਚ ਉਪ੍ਰੋਕਤ ਸ਼ਬਦ ਆਖਦੇ ਹੋਏ ਅਗੇ ਆਏ ਤੇ ਸਾਰੇ ਸਾਧਾਂ ਦੇ ਚਰਨਾਂ ਉਤੇ ਬੜੇ ਸਤਿਕਾਰ ਨਾਲ ਵਾਰੀ ਵਾਰੀ ਮਥਾ ਟੇਕਿਆ।

ਦੂਲਾ ਸਿਹਾਂ ਤੂੰ ਘੋੜੀਆਂ ਬੰਨ! ਤੇ ਝੰਡਾ ਸਿੰਘਾ ਝਟ ਪਟ ਬੈਠਕ ਦੇ ਨਾਲ ਮੰਜੇ ਡਾਹ! ਤੇ ਮੈਂ ਜਲ ਪਾਣੀ ਦਾ ਆਹਰ ਦੇਣ ਲਈ ਘਰ ਜਾਂਦਾ ਹਾਂ। ਇਸਤਰਾਂ ਤਿੰਨੇ ਜਣੇ ਸੰਤਾਂ ਦੀ ਆਓ ਭਗਤ ਵਿਚ ਲਗ ਗਏ।

ਸਾਧੂਆਂ ਨੇ ਡੇਰੇ ਲਾਕੇ ਲੋੜ ਅਨੁਸਾਰ ਜਲ ਪਾਣੀ ਵਰਤਕੇ ਰਹਿਰਾਸ ਦਾ ਪਾਠ ਕਰਕੇ ਥੋੜਾ ਕੀਰਤਨ ਕੀਤਾ, ਇਚਰ ਨੂੰ ਇਹ ਤਿੰਨੇ ਭਰਾ ਵੀ ਸੇਵਾ ਵਲੋਂ ਵੇਹਲੇ ਹੋ ਕੇ ਸੰਤਾਂ ਪਾਸ ਆਕੇ ਬੈਠ ਗਏ ਅਤੇ ਇਸਤਰਾਂ ਦੇ ਬਚਨ ਬਿਲਾਸ ਸ਼ੁਰੂ ਹੋਗਏ।

ਸੰਤ ਨਰੈਣ ਸਿੰਘ ਜੀ:—

ਸੁਣਾਓ ਭਾਈ ਗੁਰਮੁਖੋ ਕਿਰਤ ਵਿਹਾਰ ਦਾ ਕੀ ਹਾਲ ਹੈ!

ਝੰਡਾ ਸਿੰਘ:—

ਬਾਬਾ ਜੀ ਗੁਰੂ ਮਹਾਰਾਜ ਦੀ ਬੜੀ ਮੇਹਰ ਬਾਨੀ ਹੈ। ਤੁਹਾਡੀ ਕ੍ਰਿਪਾ ਨਾਲ ਵਕਤ ਬੜਾ ਚੰਗਾ ਬੀਤ ਰਿਹਾ ਹੈ।

ਲਖਾ ਸਿੰਘ:—

ਸੰਤ ਜੀ ਕੋਈ ਸਤਿਗੁਰਾਂ ਦਾ ਬਚਨ ਦਸੋ ਅਜ ਕਲ ਕੀ ਹੁਕਮ ਹੈ ਸਾਡੇ ਜਿਹੇ ਕਿਰਤੀਆਂ ਵਿਹਾਰੀਆਂ ਵਾਸਤੇ।

ਬਾਬਾ ਨਰੈਣ ਸਿੰਘ:—

ਗੁਰਮੁਖੋ ਤੁਹਾਡੇ ਵਾਸਤੇ ਕੋਈ ਨਵਾ ਹੁਕਮ ਤਾਂ ਨਹੀਂ, ਹੁਕਮ ਤਾਂ ਸਤਿਗੁਰਾਂ ਦਾ ਸਭਨਾ ਵਾਸਤੇ ਇਹੋ ਹੀ ਹੁੰਦਾ ਹੈ, ਜਿਹੜਾ ਉਸਨੂੰ ਮੰਨ ਲਵੇ, ਭਈ ਅੰਮ੍ਰਿਤ ਵੇਲੇ ਉਠਕੇ ਸਣ ਕੇਸੀ ਇਸ਼ਨਾਨ ਕਰਨਾ ਨਾਮ ਜਪਣਾ ਧਰਮ ਦੀ ਕਿਰਤ ਕਰਕੇ ਵੰਡ ਛਕਣਾ, ਮਲੇਛਾਂ ਦੀ ਕਿਸੇ ਚੀਜ ਨੂੰ ਅੰਗੀਕਾਰ ਨਾ ਕਰਨਾ, ਇਹ ਹੁਕਮ ਸਤਿਗੁਰਾਂ ਨੇ ਸਭ ਲੋਕਾਂ ਨੂੰ ਸਾਂਝਾ ਹੀਦੇ ਰਖਿਆ ਹੈ, ਅਗੋਂ ਏਸ ਹੁਕਮ ਦੀ ਪਾਲਣਾ ਕਿਸਿਭਾਗਾਂ ਵਾਲੇ ਨੇ ਹੀ ਕਰਨੀ ਹੁੰਦੀ ਹੈ।

ਦੂਲਾ ਸਿੰਘ:—

ਸੰਤਜੀ ਮੈ ਸੁਣਿਐ ਕੁਛ ਸਿੰਘ ਕਈ ਥਾਈਂ ਖਾਨਗਾਹਾਂ ਵੀ ਢਾਹੁੰਦੇ ਫਿਰਦੇ ਨੇ ਇਹ ਕੀ ਗਲ ਹੈ?

ਭਾਈ ਗੁਰਮੁਖਾ ਇਹ ਕੰਮ ਕਿਤੇ ਕਿਤੇ ਹੋ ਤਾਂ ਰਿਹਾ ਹੈ ਦਰ ਅਸਲ ਇਹ ਪ੍ਰੋਗ੍ਰਾਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਹਨਾਂ ਬਚਨਾ ਦੇ ਅਧਾਰ ਤੇ ਸ਼ੁਰੂ ਹੋਇਆ ਹੈ, ਜਿਹੜਾ ਉਹਨਾਂ ਅਪਣੇ ਭਵਿਖਤ ਵਾਕਾਂ ਵਿਚ ਆਖਿਆ ਸੀ, ਕਿ ਜਦੋਂ ਮੈ ਬਾਹਰਵਾਂ ਜਾਮਾ ਧਾਰਾਂਗਾ, ਉਸ ਵੇਲੇ ਮੜੀਆਂ ਗੋਰਾਂ ਸਭ ਢਾਹ ਦਿਆਂਗਾ। ਅਰਥਾਤ:—

"ਮੜੀ ਗੋਰ ਦੇਵਲ ਮਸੀਤਾਂ ਗਿਰਾਏਂ"

ਭਾਵੇਂ ਅਜੇ ਸਤਿਗੁਰਾਂ ਨੇ ਤਾਂ ਕੋਈ ਅਜਿਹਾ ਹੁਕਮ ਨਹੀਂ ਦਿਤਾ ਪਰ ਗੁਜਰਾਂ ਵਾਲੇ ਤੇ ਦੜਪ ਵਿਚ ਕੁਝ ਸਿੰਘਾਂ ਨੇ ਇਹ ਪ੍ਰੋਗ੍ਰਾਮ ਬਣਾ ਲਿਆ ਹੈ। ਕਿ:—

"ਮੜੀਆਂ ਗੋਰਾਂ ਢਾਹਕੇ ਕਰਦਿਓ ਮੈਦਾਨਾ"

ਅਰ ਏਸੇ ਸਿਲਸਿਲੇ ਵਿਚ ਕੋਈ ਕੋਈ ਸਿੰਘ ਰਾਤ ਨੂੰ ਮਸ਼ਹੂਰ ਥਾਵਾਂ ਤੇ ਜਾਕੇ ਦੇਹੁਲੀਆਂ ਮਕਬਰੇ, ਢਾਹ ਆਉਂਦੇ ਹਨ ਪਰ ਮੈਨੂੰ ਪਤਾ ਲਗਾ ਹੈ ਕਿ ਅਜ ਤਕ ਕਿਸੇ ਸਿੰਘ ਦਾ ਕੋਈ ਪਤਾ ਕਿਸੇ ਸੂਹੀਏ ਨੂੰ ਨਹੀ ਲਗ ਸਕਿਆ।

ਸੁਣਿਐ ਕਈਆਂ ਨੇ ਗੋਰੇ ਨੂੰ ਭੀ ਰਪੋਟਾ ਦਿਤੀਆ ਹਨ ਪਰ ਬਣਿਆਂ ਕਿਸੇ ਦਾ ਕੁਝ ਨਹੀਂ।

ਦੂਲਾ ਸਿੰਘ:—

ਬਾਬਾ ਜੀ ਖਾਨਗਾਹਾਂ ਢੋਂਦੇ ਕਿਦਾਂ ਹਨ।

ਸੰਤ ਨਰੈਣ ਸਿੰਘ:—

ਪਤਾ ਲਗਾ ਹੈ ਕਿ ਇਸ ਕੰਮ ਵਾਸਤੇ ੨-੩ ਸਿੰਘਾਂ ਤੋਂ ਵਧ ਸਰੀਰ ਨਹੀਂ ਜਾਂਦੇ, ਅਤੇ ਕਹੀਆਂ ਵੀ ਘਟ ਵਧ ਖੜਦੇ ਹਨ, ਜਿਹੜੀ ਕਬਰ ਨੂੰ ਪੁਟਣਾ ਹੋਵੇ, ਉਸਦੇ ਪਾਸ ਜਾਕੇ ਅਰਦਾਸਾ ਕਰਕੇ ਉਸਦੀ ਬੂਥੀ (ਸਿਰੜੇ) ਛਿਤਰ ਮਾਰਕ ਉਸਨੂੰ ਧਕਾ ਮਾਰਦੇ ਹਨ ਤੇ ਉਹ ਮੁਨਾਰਾ ਜਿਹਾ ਡਿਗ ਪੈਂਦਾ ਹੈ।

ਸਗੋਂ ਇਹ ਵੀ ਸੁਣਿਆ ਹੈ ਕਿ, ਇਕ ਥਾਂ ਕਿਸੇ ਨਗਾਹੀਏ ਦੀ ਬੜੀ ਮਸ਼ਹੂਰ ਖਾਨਖਾਹ ਨੂੰ ਢੋਣ ਕੋਈ ਸਾਡੇ ਸਿੰਘ ਗਏ, ਤਾਂ ਉਸ ਵਿਚੋਂ ਅਗੋਂ ਸੇਕ ਜਹਿਆ ਨਿਕਲਦਾ ਪ੍ਰਤੀਤ ਹੋਇਆ ਤਾਂ ਇਕ ਸਿੰਘ ਨੇ ਸਾਥੀਆਂ ਨੂੰ ਕਹਿਆ ਕਿ ਠਹਿਰ ਜਾਓ, ਇਸਨੂੰ ਠੰਢਾ ਕਰ ਲਈਏ, ਇਤਨਾ ਕਹਿ ਕੇ ਉਸ ਖਾਨਗਾਹ ਤੇ ਚੀਤਾ (ਪਸ਼ਾਬ) ਕੀਤਾ ਤੇ ਫਿਰ ਸਾਰਿਆਂ ਨੇ ਧਕਾ ਮਾਰਕੇ ਉਸਨੂੰ ਸੁਟਦਿਤਾ। ਇਸਤਰਾਂ ਇਹ ਕੁਝ ਹੋ ਰਹਿਆ ਹੈ।

ਝੰਡਾ ਸਿੰਘ:— ਦੂਲਾ ਸਿਹਾਂ ਤੈਨੂੰ ਕੀ ਖਿਆਲ ਆਇਆ ਹੈ ਤੂੰ ਬੜੀ ਦਿਲ ਚਸਪੀ ਨਾਲ ਬਾਬਾ ਜੀ ਤੋਂ ਇਹ ਗਲਾਂ ਪੁਛਣ ਲਗਾ ਹੋਇਆ ਹੈਂ।

ਦੂਲਾ ਸਿੰਘ:— ਭਰਾ ਮੈਨੂੰ ਖਿਆਲ ਆਇਆ ਸੀ ਕਿ ਕਿਤੇ ਅਸੀਂ ਵੀ ਇਸ ਕੰਮ ਵਿਚ ਕੋਈ ਹਿਸਾ ਪਾ ਛਡੀਏ? ਲਖਾ ਸਿੰਘ:—ਕਿਸਤਰਾਂ

ਦੂਲਾ ਸਿੰਘ:—ਕਿਸੇ ਵੇਲੇ ਕੋਈ ਬੁਰਜੀ ਅਸੀਂ ਵੀ ਸੁਟ ਆਈਏ, ਸਾਨੂੰ ਤਾਂ ਹੋਰ ਕਿਸੇ ਸ਼ਾਬਾ ਦੀ ਵੀ ਲੋੜ ਨਹੀਂ।

ਝੰਡਾ ਸਿੰਘ:— ਜੇ ਕੁਝ ਕਰਨਾ ਹੀ ਹੈ ਤਾਂ ਕੋਈ ਵਡਾ ਕੰਮ ਕਰੀਏ ਬੁਰਜੀਆਂ ਖੁਰਜੀਆਂ ਦਾ ਕੀ ਡੇਗਣਾ ਹੈ, ਇਹ ਤਾਂ ਐਵੇਂ ਕਿਵੇਂ ਕੁਤਿਆਂ ਦੇ ਦੀਵੇ ਚਟਣ ਤੇ ਕਾਵਾਂ ਨੂੰ ਵਿਸਟਾ ਦੀਆਂ ਚੁੰਝਾਂ ਸਾਫ ਕਰਨ ਵਾਸਤੇ ਹੀ ਹੁੰਦੀਆਂ ਨੇ, ਇਹਤਾਂ ਇਹਨਾਂ ਜਾਨਵਰਾਂ ਦੇਹੀ ਸਿਰਚੜਨ ਵਾਲੀ ਗਲ ਹੈ।

ਦੂਲਾ ਸਿੰਘ:—ਫੇਰ ਹੋਰ ਕਿਹੜਾ ਕੰਮ ਕਰਨਾ ਚਾਹੀਦਾ ਹੈ।

ਸੰਤ ਨਰੈਣ ਸਿੰਘ:—ਭਾਈ ਜੇਤੁਸਾਂ ਕੁਝ ਕਰਨਾ ਹੀ ਹੈ ਤਾਂ ਕੰਮ ਤੁਹਾਨੂੰ ਮੈਂ ਦਸ ਦਿੰਦਾ ਹਾਂ।

ਦੂਲਾ ਸਿੰਘ:—ਦਸੋ! ਫਿਰ ਜੇ ਹੋ ਸਕਿਆ ਤਾਂ ਇਹ ਕੰਮ ਜਰੂਰ ਕਰਨਾ ਹੀ ਹੈ।

ਸੰਤ ਜੀ:—ਲੋਕੀ ਧੌਂਕਲ ਬੜੇ ਜਾਂਦੇ ਹ, ਉਥੇ ਜਾਕੇ ਹਿੰਦੂ ਸਿਖ ਮੁਸਲਮਾਨ ਈਸਾਈ

ਚਮਾਰ ਡੂਮ ਅਤੇ ਹੋਰ ਵੀ ਜੋ ਆਏ ਸਨ ਵਿਤਕਰੇ ਤੋਂ ਬਿਨਾ ਜਨਾਨੀਆਂ ਬੰਦੇ ਉਸ ਨੂੰ ਛੜਪੇ ਮਾਰ ਮਾਰ ਚੁਮਦੇ ਹਨ ਮੁਸਲਮਾਨਾਂ ਪੀਰਾਂ ਨੇ ਲੋਕਾਂ ਨੂੰ ਇਕਸੇ ਪਿਆਲੇ ਪਾਣੀ ਪਿਔਣ ਤੇ ਭੋਲੇ ਭਾਲੇ ਲੋਕਾਂ ਨੂੰ ਲੁਟਣ ਦਾ [illegible] ਪਖੰਡ ਬਣਾਇਆ ਹੋਇਆ ਹੈ ਇਹ ਇਕ ਬੜਾ ਗੜ ਤੋੜਨ ਵਾਲਾ ਹੈ।

ਲਖਾ ਸਿੰਘ:—ਸੰਤ ਜੀ ਚੰਗਾ ਫਿਰ ਜਿਵੇਂ ਗੁਰੂ ਨੂੰ ਮਨਜ਼ੂਰ ਪਰ ਤੁਸੀਂ ਸਾਡਾ ਸਾਥ ਦਿਓ।

ਸੰਤ ਜੀ:—ਮੈ ਵੀ ਆ ਜਾਵਾਂਗਾ ਪਰ ਤੁਸੀ ਇਹ ਕੰਮ ਜਰੂਰ ਕਰੋ ਗੁਰੂ ਤੁਹਾਡੇ ਅੰਗ ਸੰਗ ਹੋਵੇਗਾ। ਇਸਤਰਾਂ ਦੇ ਬਚਨ ਬਿਲਾਸ ਕਰਕੇ, ਕੀਰਤਨ ਸੋਹਿਲੇ ਦਾ ਪਾਠ ਕਰਕੇ ਸਾਰੇ ਸਰੀਰ ਆਪੋ ਆਪਣੇ ਮੰਜਿਆਂ ਤੇ ਜਾਕੇ ਬਿਰਾਜ ਗਏ।

## ੬

ਨੀ ਦਿਆਲ ਕੌਰੇ ਕੀ ਪਈ ਕਰਦੀ ਹੈਂ, ਕੁਝ ਨਹੀ ਭੈਣ ਹਰਦੇਈ ਨੂੰ ਘਰ ਔਂਦਿਆਂ ਵੇਖਕੇ ਦਿਆਲ ਕੌਰ ਨੇ ਬੜੇ ਠਰੰਮੇ ਨਾਲ ਅਖਿਆ।

ਹਰਦੇਈ:—ਭੈਣ! ਸਾਡੇ ਪਿੰਡੋਂ ਬੜੇ ਲੋਕ ਧੌਂਕਲ ਦੇ ਸੰਗ ਨਾਲ ਜਾਣ ਲਈ ਤਿਆਰ ਹੋਏ ਨੇ ਮੈ ਆਖਿਆ ਮੈ ਵੀ ਭੈਣ ਨੂੰ ਪੁਛ ਆਵਾਂ ਜੇ ਤੂੰ ਵੀ ਚਲੇਂ ਤਾਂ ਮੈ ਵੀ ਪੋਲੇ ਦੀ ਸੁਖਣਾ ਲਾਹ ਆਵਾਂ।

ਦਿਆਲ ਕੌਰ:—ਭੈਣ ਮੈਨੂੰ ਪਤਾ ਕਿਥੋਂ ਲਗਣਾ ਸੀ, ਸਾਰਾ ਦਿਨ ਘਰ ਦੇ ਸਿਆਪੇ ਹੀ ਨਹੀਂ ਮੁਕਦੇ, ਰਾਤ ਨੂੰ ਥਕ ਟੁਟ ਕੇ ਮਸਾਂ ਮਰਨ ਨੂੰ ਥਾਂ ਲਭੀਦਾ ਹੈ, ਭੈਣ ਤੇਰੇ ਕੋਲ ਤੇ ਭਠੀ ਤੇ ਦਾਣੇ ਭੁਨੌਣ ਆਇਆਂ ਕਿਸੇ ਨ ਕਿਸੇ ਕੋਲੋਂ ਕੋਈ ਗਲ ਆ ਹੀ ਜਾਂਦੀ ਹੈ, ਮੈ ਤਾਂ ਤੜੀ ਨਾ ਬਾਹਰ ਨਿਕਲਾਂ ਤੇ ਨਾ ਕੋਈ ਗਲ ਸੁਣਾਂ। ਅਛਾ ਦਸ ਕੌਣ ਕੌਣ ਤਿਆਰ ਹੋਇਆ ਹਈ ਸਾਡੇ ਪਿੰਡੋਂ,

ਹਰ ਝਿਊਰੀ— ਭੈਣਾਂ ਤੈਨੂੰ ਕਿਨੇ ਕੁ ਨਾਂ ਦਸਾਂ, ਕਈ ਘਰ ਤਾਂ ਸਣ ਟਬਰੋ ਹੀ ਤਿਆਰ ਹਨ।

ਘਸੀਟੂ ਬਾਮਣ ਨੂੰਨਾ ਲੁਹਾਰ ਦਲੂ ਸੁਨਿਆਰਾ ਹਰੀਆ ਹਟੀ ਵਾਲਾ ਫਗੂ ਚੌਧਰੀ, ਠਣੀਆ ਬਰਵਾਲਾ, ਘੀਸੂ ਚਮਾਰ ਕਿਰਪੂ ਈਸਾਈ, ਪੀਰੂ ਜੁਲਾਹਾ ਫਜਲੂ ਸੇਖ ਮਣੀਆ ਝੂਰ, ਈਦਾ ਛੀਂਬਾ, ਨਥੂ ਪੇਂਜਾ ਟਬਰਾਂ ਸਣੇ ਤਿਆਰ ਨੇ। ਨਸੀਬਾਂ ਮਰਾਸਨ ਵੀ ਤਿਆਰ ਹਈ!

ਦਿਆਲ ਕੌਰ— ਅਛਾ ਫੇਰ ਆਂਹਦੀ ਨਹੀਂ ਸਾਰਾ ਪਿੰਡ ਹੀ ਤਿਆਰ ਹੈ, ਮੈਂ ਮਰ ਜਾਵਾਂ, ਮੇਰੀ ਵੀ ਕੋਈ ਜਿੰਦਗੀ ਹੈ, ਸਾਰਾ ਪਿੰਡ ਸਦਕੇਜਾਈਏ ਪੀਰਾਂਦੇ ਜਾਣ ਨੂੰ ਤਿਆਰ ਵੀ ਹੋ ਗਿਆ ਹੈ ਤੇ ਮੈਨੂੰ ਤੱਤ-ਭੜਤੀ ਨੂੰ ਅਜੇ ਪਤਾ ਵੀ ਨਹੀਓਂ ਲਗਾ।

ਹਰੋ— ਫਿਰ ਭੈਣ ਹੁਣ ਹੀ ਦਸ ਤੇਰੀ ਕੀ ਸਲਾਹ ਹੈ?

ਦਿਆਲੋ— ਭੈਣਾਂ ਲਖਾਂ ਦਾ ਦਾਤਾ ਹੀ ਹੈ ਜੋ ਰੋਲੂ ਦੇ ਚਾਚੇ ਮਨ ਮੇਹਰ ਪਾਏ, ਤੇ ਮੈਨੂੰ ਚਾਰ ਦਿਨਾਂ ਵਾਸਤੇ ਘਲ ਦਏ, ਨੀ ਭੈਣ ਮੈ ਤਾਂ ਕਈਆਂ ਚਿਰਾਂ ਦੀ ਜਾਣ ਜਾਣ ਕਰਦੀ ਹਾਂ, ਅਜੇ ਰੋਲੂ ਜੰਮਿਆ ਵੀ ਨਹੀਂ ਸੀ, ਜਦੋਂ ਮੈ ਸੁਖਣਾ ਸੁਖੀ ਸੀ, ਉਸਤੋਂ

ਪਿਛੋਂ ਮੈ ਵਡੀ ਮਝ ਦੇ ਸੂਣ ਵੇਲੇ ਕਿਹਾ ਸੀ ਲਖ ਦ ਤਿਆ ਸਾਡੀ ਮਹੀਂ ਕਟੀ ਦੇਵੇ ਮੈ ਤੇਰੇ ਦਰਬਾਰ ਘਿਓ ਲੈਕੇ ਆਵਾਂਗੀ। ਹੁਣ ਕਈਵਾਰੀਤੁਹ ਮਝ ਜਾ ਨੂੰ ਨਹੀਪੈਣਦਿੰਦੀ ਨਾਲੇ ਟੋਲੂ ਦੀ ਬੰਡ ਵੀ ਉਥੇ ਜਾਕੇ ਮੁੰਨਣੀ ੈ ਹੋਰ ੁਨੂੰ ਕੀ ਦਸਾਂ ਭੈਣ ਮੈ ਤਾਂ ਪੀਰਾਂ ਫਕੀਰਾਂ ਬ ਾਂ ਕਿਸੇ ਕੰਮ ਦੀ ਨਹੀਂ। ਜਿਹੜੀ ਝੋਟੀ ਹੁਣ ਪਹਿਲੇ ਸੂਏ ਸੂਈ ਹੈ, ਉਹ ਲਾਗੇ ਨਹੀਂ ਸੀ ਲਗਣ ਦੇਂਦੀ, ਫਿਰੇ ੇਣਾਂ ਮੈ ਕਈ ਮੰਨਤਾਂ ਮੰਨੀਆਂ,ਸੈਣੇ ਭਰਾਈ ਕੋਲੋਂ ਪੇੜਾ ਕਰਵਾਕੇ ਲਿਆਂਦਾ ਤਾਂ ਕਿਤੇ ਮਝ ਖਲੋਤੀ ਤੇ ਚਿਟੀ ਛਿੱਟ ਦਾ ਮੂੰਹ ੇਖਿਆ, ਮੈ ਤਾਂ ਅਜੇਉਸ ਝੋਟੀਦਾ ਦਧਸੁਚਾ ਰਖਿਆ ਹੋਇਆ ਏ, ਕਿਸੇ ਅੰਵਾਣੇ ਨੂੰ ਦਧ ਨਹੀਂ ਦੇਂਦੀ ਤੇ ਲਸੀ ਵੀ ਹਾਲੇ ਰੂੜੀ ਹੀ ਸੁਟ ਆਉਂਦੀ ਹਾਂ। ਮੇਰੀ ਮਰਜੀ ੈ ਜੇ ਰੋਲੂ ਦਾ ਪਿਓ ਮੰਨ ਜਾਏ ਤਾਂ ਮੈ ਪਿਛ ਲੀਆਂ ਸੁਖਣਾਂ ਦਾ ਭਾਰ ਸਿਰੋਂ ਲਾਹ ਈ ਆਵਾਂ।

ਹਰੋ— ਨੀ ਭੈਣ ਕੀ ਦਸਾਂ ਮੇਰਾ ੀ ਇਹੋ ਹੀ ਹਾਲ ਹੈ। ਘੁਦੂ ਦੇ ਪਿਓ ਨੂੰ ਾਂ ਪਤਾ ਈ ਨਹੀ ਕਿ ਅੰਞਾਣੇ ਕਿਸਤਰਾਂ ੀਰਾਂ ਕੋਲੋਂ ਲਈਦੇ ਹਨ ਤੇ ਪਾਲੀਦੇ ਹਨ ੂੰ ਪਤਾ ਈ ਐ ਮੇਰੀ ਪਲੇਠੀ ਦੀ ਕੁੜੀ ਰ ਹੀ ਗਈ ਸੀ। ਫਿਰ ਸਦਕੇ ਜਾਈਏ ਰ ਹੀ ਪੀਰ ਦਾ ਥਾਨ ਬਣਵਾਇਆ ਤੇ ਥੇ ਜੁਮੇ ਰਾਤ ਨੂੰ ਚਰਾਗ ਬਾਲਦੀ ਰਹੀ ਕਈ ਨਿਆਜ਼ਾਂ ਦਿਤੀਆਂ ਤਾਂ ਫਿਰ ਕਿਤੇ ਾਹ ਪੰਜ ਛੇ ਲਿਲੂੰ ਮੇਰੇ ਮਗਰ ਲਗੀਆਂ ੀ। ਇਸ ਲਈ ਮੈ ਵੀ ਆਖਦੀ ਹਾਂ ਕੋਈ ਮ੍ਹਾਤੜ ਵਰਗਾ ਸਾਥ ਮਿਲੇ ਤਾਂ ਮੈ ਵੀ ਧੌਂਕਲੋ ਹੋ ਈ ਆਵਾਂ।

ਦਿਆਲੋ— ਮੈ ਅਜ ਰਾਤ ਰੋਲੂ ਦੇ ਚਾਚੇ ਕੋਲੋਂ ਖਰਚ ਪਠਾ ਲੈਕੇ ਸਵੇਰੇ ਤੈਨੂੰ ਪਤਾ ਦਿਆਂਗੀ। ਤੂੰ ਤਿਆਰ ਰਹੋ।

੭

ਓ! ਜਗੂ ਤੇਰਾ ਕਿੰਨਾ ਕੁ ਕੰਮ ਸੰਭਾਲਣ ਵਾਲਾ ਰਹਿੰਦਾ ਏ? ਸਾਰੇ ਸੰਗ ਨੇ ਪੀਰ ਜਾਣ ਵਾਸਤੇ ਕਪੜਾ ਲਤਾ ਧੋ ਲਿਆ ਏ ਅਜ ਗੁਲਾਮੂ ਸੇਖ ਵੀ ਢੋਲ ਦੀਆਂ ਲਾਸਾਂ ਕਸਕੇ ਉਸਨੂੰ ਤੇਲ ਲਾ ਰਿਹਾ ਸੀ ਤੇ ਹੋਰ ਸਾਰਿਆਂ ਘਰਾਂ ਵਿਚ ਜਨਾਨੀਆਂ ਪੰਜੀਰੀ ਲਈ ਆਟਾ ਭੁੰਨ ਰਹੀਆਂ ਹਨ। ਤੂੰ ਹੁਣ ਕਦੋਂ ਤਿਆਰ ਹੋਣਾ ਏਂ?

ਗਲੋਦੂ ਚਮਾਰ ਨੇ ਜਗੂ ਈਸਾਈ ਨੂੰ ਤੂੜੀ ਦੀ ਪੰਡ ਚੁਕੀ ਜਾਂਦਿਆਂ ਅਗੋਂ ਵਾਲੀ ਹੋ ਕੇ ਪੁਛਿਆ।

ਜਗੂ—ਬਾਬਾ ਬਿਗਾਨੀ ਕਾਰ ਬੁਰੀ ਸੇਪੀ ਦਾਣੇ ਤਾਂ ਦਿੰਦੇ ਹਨ ਪਰ ਸਾਰਾ ਦਿਨ ਖੁਚ ਨੀਵੀਂ ਨਹੀਂ ਕਰਨ ਦਿੰਦੇ। ਹੁਣ ਦਾਣੇ ਚੌਧਰੀ ਦੇ ਘਰ ਚਲੇ ਗਏ, ਤੜੀ ਦਾ ਕੁਪ ਬੰਨ ਦਿਤਾ ਤੇ ਆਪ ਉਹ ਸੰਗ ਦੇ ਨਾਲ ਜਾਣ ਲਈ ਵੀ ਤਿਆਰ ਹੋ ਗਿਐ, ਪਰ ਮੇਰਾ ਕੰਮ ਨਹੀਂ ਮੁਕਣ ਦਿੰਦਾ। ਹੁਣ ਆਂਹਦਾ ਸੀ, ਅਖੇ ਘੁੰਡੀਆਂ ਦੇ ਦਾਣੇ ਕੁਟ ਕੇ ਕਢ ਲੈ ਫਿਰ ਇਕੋ ਵਾਰੀ ਲੀੜੇ ਧੋਵੀਂ। ਸਗੋਂ ਮੇਰੀ ਵਹੁਟੀ ਨੇ ਵੀ ਜਾਣਾ ਏਂ ਮੁੰਡੇ ਮੋਨੀ ਕਰੌਣ।

੮

ਅੱਲਾ ਹੀ ਅੱਲਾ! ਹਾੜ ਦੀ ਮਸਿਆ ਤੋਂ ਬਾਦ ਦੂਜੇ ਦਿਨ ਚੰਦ ਚੜ੍ਹਿਆ ਵੇਖਕੇ

ਅਗਲੇ ਦਿਨ ਸਵੇਰੇ ਹੀ ਪਿੰਡ ਦੇ ਪਹੇ ਉਤੇ ਵਾਂਡੜੀਆਂ ਚੁਕੀ ਭਰਾਈ ਦੇ ਦੁਆਲੇ ਕਠੇ ਣ ਤੇ ਅੱਲਾ ਦੇ ਨਾਅਰੇ ਲੌਣੇ ਸ਼ੁਰੂ ਹੋ ਗਏ ਅਤੇ ਵੇਖਦਿਆਂ ਵੇਖਦਿਆਂ ਕੋਈ ੧੦-੧੫ ਬੰਦੇ ਜਨਾਨੀਆਂ ਤੇ ਢਾਲ ਗਾਹੀ ਚੇਲੇ ਤੇ ਗੁਲਾਮੂ ਭਰਾਈਦੇ ਮਗਰਧੌਂਕਲਦੇ ਰਾਹਤੁਰ ਪਏ। ਰਾਹ ਵਿਚ ਜਿਹੜਾ ਪਿੰਡ ਔਂਦਾ ਅਵਾਣੇ ਰੌਲਾਪੌਂਦੇਆਖਦੇਬੀਜਓਬਾਬਾਬੀਜ ਤੇ ਇਹ ਸੰਗ ਆਪੋ ਆਪਣੀਆਂ ਝੋਲੀਆਂ ਵਿਚੋਂ ਰੌੜੀਆਂਦੀਆਂ ਮੁਠਾਂ ਭਰਭਰ ਸੁਟਦੇ ਤੇ ਅਲਾ ਈ ਅਲਾ ਆਖਦੇ ਚੰਨ ਨੌਮੀ ਨੂੰ ਧੌਂਕਲ ਜਾ ਪਹੁੰਚੇ। ਏਥੇ ਚੰਨ ਯਾਰਵੀਂ ਨੂੰ ਸਾਰੇ ਆਏ ਹੋਏ ਲੋਕਾਂ ਨੇ ਇਕ ਟਲ(ਜਿਹੜਾ ਕੋਈ ਡੇਢ ਮਣ ਪਕੇ ਪਿਤਲ ਦਾ ਬਣਿਆ ਹੋਇਆ ਇਕ ਮੋਟੇ ਸਾਰੇ ਸੰਗਲ ਨਾਲ ਇਕ ਚੌਖੰਡੀ ਦੇ ਇਕ ਪਾਸੇ ਉਚਾ ਕਰਕੇ ਲਮਕਾਇਆ ਹੋਇਆ ਸੀ। ਛੜਪੇ ਮਾਰ ਮਾਰ ਕੇ ਚੁੰਮਣਾ ਸੀ।

## ੯

ਦੂਲਾ ਸਿੰਘ ਕੀ ਸਲਾਹ ਹੈ ਹੁਣ, ਧੌਂਕਲ ਦਾ ਮੇਲਾ ਤਾਂ ਸ਼ੁਰੂ ਹੈ ਹੁਣ ਬੰਡਾ ਸਿੰਘ ਨੇ ਹਾੜ ਦੇ ਮਹੀਨੇ ਜਦੋਂ ਚੰਨ ਯਾਰਵੀ ਨੂੰ ਧੌਂਕਲ ਦਾ ਮੇਲਾ ਹੋ ਰਿਹਾ ਸੀ,ਦਸਮੀ ਵਾਲੇ ਦਿਨ ਲੌਢੇ ਵੇਲੇ ਦੂਲਾ ਸਿੰਘ ਨੂੰ ਪਹਿਲੇ ਬਣਾਏ ਹੋਏ ਕਿਸੇ ਪ੍ਰੋਗਰਾਮ ਦਾ ਚੇਤਾ ਕਰਵਾਇਆ।

ਦੂਲਾ ਸਿੰਘ:—ਭਰਾ ਜੀ ਜਦੋਂ ਨਚਣਾਂ ਹੀ ਹੈ ਤਾਂ ਫਿਰ ਘੁੰਡ ਕਿਤਨਾ ਕੁ ਚਿਰ ਕਢਣਾਂ ਹੈ। ਭਰਾ ਲਖਾ ਸਿੰਘ ਨੂੰ ਸਦ ਲੈ ਤੇ ਪ੍ਰਸ਼ਾਦ ਪਾਣੀ ਛਕਣੇ ਤੇ ਚਲਦੇ ਬਣੀਏ ਸੰਤਾਂ ਦਾ ਤਾਂ ਪਤਾ ਨਹੀ ਕਦੋਂ ਔਣਗੇ ਤੇ ਖਵਰੇ ਕਿਤੇ ਮਿਲ ਹੀ ਜਾਣ। ਇਤਨੇ ਨੂੰ ਲਖਾ ਸਿੰਘ ਵੀ ਬਾਹਰੋਂ ਆ ਗਿਆ ਤੇ ਰਾਤ ਨੂੰ ਧੌਂਕਲ ਜਾਣ ਦਾ ਪ੍ਰੋਗਰਾਮ ਪਕਾ ਬਣਾ ਲਿਆ, ਪ੍ਰਸ਼ਾਦਪਾਣੀ ਛਕਕੇ ਬੜੇ ਸਧਾਰਨ ਸ਼ਬਦਾਂ ਵਿਚ ਗੁਰੂ ਨਾਨਕ ਤੋਂ ਬਾਹਰਵੇਂ ਸਤਿਗੁਰੂ ਰਾਮ ਸਿੰਘਜੀਤਕ ਅੰਤਰ ਧਿਆਨ ਹੋਕੇ ਇਸ ਮੋਰਚੇ ਤੇ ਧਾਵਾ ਕਰਨ ਦਾ ਅਰਦਾਸਾ ਕੀਤਾ ਅਤੇ ਹਥਾਂ ਵਿਚ ਇਕ ਇਕ ਛੋਟਾ ਟਕੂਆ ਲੈਕੇ ਤਿੰਨੇ ਭਰਾ ਕਮਰ ਕਸੇ ਕਰਕੇ ਧੌਂਕਲ ਨੂੰ ਤੁਰ ਪਏ

ਦੂਲਾ ਸਿੰਘ:—ਭਰਾ ਲਖਾ ਸਿੰਘ ਸਾਡੇ ਪਿੰਡੋਂ ਧੌਕਲ ਕਿਨਾਂ ਕੁ ਹੋਵੇਗਾਪਿੰਡੋਂ ਨਿਕਲਦਿਆਂ ਹੀ ਪੁਛਿਆ

ਲਖਾ ਸਿੰਘ—ਕੋਹ ਨ ਤੁਰੀ ਬਾਬਾ ਤਿਹਾਈ ਹੁਣ ਭਾਈ ਪੈਂਡਾ ਨ ਪੁਛ ਤੇ ਪਲਾਂਘਾ ਪੁਟੀ ਜਾ ਜੇਕਰ ਅਧੀ ਰਾਤ ਨੂੰ ਉਥੇ ਪਹੁੰਚ ਜਾਈਏ ਤਾਂ ਸਾਡਾ ਕੰਮ ਸਿਰੇ ਚੜਦਾ ਹੈ। ਵੈਸੇ ਪੈਂਡਾ ਵੀ ੧੨-੧੩ ਕੋਹ ਦਾ ਹੈ।

ਬੰਡਾ ਸਿੰਘ— ਭਾਈ ਹੁਣ ਗਲਾਂ ਨ ਕਰੋ ਮਹਾਰਾਜ ਦਾ ਭਜਨ ਕਰਦੇ ਹੋਏ ਚੁਪ ਕਰਕੇ ਤੁਰੇ ਚਲੋ।

ਭਰਾ ਔਹ ਲੋਅ ਕਿਥੇ ਹੁੰਦੀ ਹੈ? ਦੂਲਾ ਸਿੰਘ ਨੇ ਕਾਫੀ ਦੂਰ ਜਾਕੇ ਫਿਰ ਵਡੇ ਭਰਾ ਨੂੰ ਪੁਛਿਆ ਬਸ ਏਹੋ ਹੀ ਮਕੇ ਦੇ ਮੁਨਾਰੇ ਹਨ, ਲਖਾ ਸਿੰਘ ਨੇ ਜਵਾਬ ਵਿਚ ਆਖਿਆ।

ਬੰਡਾ ਸਿੰਘ:—ਵਡੇ ਦਰਵਾਜੇ ਕੋਲ ਜਾਕੇਫਿਰਅਰਦਾਸਾ ਕਰਲੈਣਾਚਾਹੀਦਾ ਹੈ

ਲਖਾ ਸਿੰਘ:— ਜ਼ਰੂਰ! ਜ਼ਰੂਰ!

ਸਤਿਗੁਰਾਂ ਦੀ ਸਹੈਤਾ ਤਾਂ ਹੁਣ ਹੀ ਚਾਹੀ ਦੀ ਹੈ। ਅਜ ਏਥੇ ਮੇਲਾ ਵੀ ਬੜਾ ਹੈ ਚਾਰ ਚੁਫੇਰਿਓਂ ਸੰਗ ਅਕਠੇ ਹੋ ਹੋ ਕੇ ਏਥੇ ਆਏ ਹੋਏ ਹਨ ਇਤਨੇ ਵਡੇ ਅਕਠ ਵਿਚ ਇਤਨਾਂ ਵਡਾ ਕੰਮ ਬਿਨਾ ਸਤਿਗੁਰਾਂ ਦੀ ਸਹੈਤਾ ਤੋਂ ਕੌਣ ਕਰ ਸਕਦਾ ਹੈ।

ਦੂਲਾ ਸਿੰਘ:—ਹੁਣ ਦਰਵਾਜਾ ਤਾਂ ਆ ਹੀ ਗਿਆ ਹੈ ਜੁਤੀਆਂ ਬਾਹਰ ਵਾਰ ਹੀ ਲਾਹ ਲਈਏ ਤੇ ਭਰਾ ਕਰ ਅਰਦਾਸਾ ਹੁਣ ਇਸ ਵਕਤਨੂੰ ਅਜਾਈਂ ਨਾ ਗਵਾਓ।

## ੧੦

—ਝੰਡਾ ਸਿੰਘਾ ਹੁਣ ਕਿਵੇਂ ਕਰਨਾਂ ਜੇ, ਟਲ ਦੇ ਹੇਠਾਂ ਪਏ ਹੋਏ ਇਕ ਵਡੇ ਸਾਰੇ ਤਖਤ ਪੋਸ਼ ਪਾਸ ਜਾਕੇ ਦੂਲਾ ਸਿੰਘ ਨੇ ਬੜੀ ਹੌਲੀ ਜਿਹੀ ਅਵਾਜ ਵਿਚ ਪੁਛਿਆ।

—ਕਰਨਾ ਕੀ ਹੈ ਹੁਣ ਚੜ੍ਹੋ ਤਖਤ ਪੋਸ਼ ਤੇ ਮੈਂ ਪੈਰਾਂ ਪਰਨੇ ਬੈਠ ਜਾਂਦਾ ਹਾਂ ਦੂਲਾ ਸਿੰਘ ਮੇਰੇ ਮੋਢਿਆਂ ਤੇ ਪੈਰ ਰਖਕੇ ਖਲੋ ਜਾਵੇ ਤੇ ਟਲ ਫੜਕੇਸੰਗਲ ਨੂੰ ਮਰੋੜਾ ਮਾਰੇ ਅਰ ਝੰਡਾ ਸਿੰਘ ਤੂੰ ਸਤਿਗੁਰਾਂ ਦਾ ਨਾਮ ਲੈਕੇ ਸੰਗਲ ਦੇ ਉਤਲੇ ਪਾਸੇ ਸਫਾ ਜੰਗ ਮਾਰ ਅਗੇ ਜਿਵੇ ਮਨਜੂਰ ਹੋਵੇਗਾ ਹੋ ਜਾਵੇਗਾ, ਇਸਤੋਂ ਵਧ ਏਥੇ ਹੋ ਕੀ ਸਕਦਾ ਹੈ।

—ਲਖਾ ਸਿੰਘ ਨੇ ਦੋਹਾਂ ਭਰਾਵਾਂ ਨੂੰ ਧੀਮੀ ਅਵਾਜ ਨਾਲ ਸਾਰੀ ਯੋਜਨਾ ਉਲੀਕ ਕੇ ਦਸ ਦਿਤੀ

ਝੰਡਾ ਸਿੰਘਾ:—ਭਰਾ ਔਹ ਕੁਝ ਲੰਘਦੇ ਹੋਏ ਬੰਦੇ ਦੂਰੋਂ ਸਾਡੇ ਵਲ ਅਖਾਂ ਝਮਕਦੇ ਹੋਏ ਵੇਖਦੇ ਹਨ।

ਦੂਲਾ ਸਿੰਘ:—ਤੇਰਾ ਕੀ ਵਿਗਾੜਦੇ ਨੇ ਵੇਖਨ ਦੇ ਉਹਨਾਂ ਦੀ ਅਸੀ ਕੋਈ ਚੋਰੀ ਥੋੜਾ ਕਰ ਰਹੇ ਹਾਂ

ਲਖਾ ਸਿੰਘਾ—ਭਲਿਓ ਲੋਕੋ ਜੇ ਇਹਨਾਂ ਨੂੰ ਅਖੀ ਲਭਦਾ ਹੋਵੇ ਤਾਂ ਇਹ ਹੁਣ ਤਕ ਰੌਲਾ ਨ ਪਾਉਂਦੇ, ਤੁਸੀ ਯਕੀਨ ਰਖੋ ਇਹਨਾਂ ਨੂੰ ਅਸੀ ਨਜਰ ਹੀ ਨ ਹਾਂਅ ਰਹੇ, ਤੁਸੀ ਸਮਝੋ ਏਥੇ ਸਿਵਾ ਮੇਰੇ ਸਤਿਗਰ ਦੇ ਹੋਰ ਕੋਈ ਬੰਦਾ ਹੈ ਈ ਨਹੀ।

ਦੂਲਾ ਸਿੰਘਾ ਖਲੋ ਮੇਰੇ ਮੋਢਿਆਂ ਤੇ ਲਖਾ ਸਿੰਘ ਨੇ ਤਖਤ ਪੋਸ਼ ਤੇ ਬਠਦਿਆਂ ਆਖਿਆ ਲੈ ਫਿਰ ਸੰਭਲ ਜਾ ਆਖਦਾ ਹੋਇਆ ਦੂਲਾ ਸਿੰਘ ਨੇ ਮੋਢਿਆਂ ਤੇ ਪੈਰ ਰਖਦਿਆਂ ਹੀ ਟਲ ਨੂੰ ਫੜਕੇ ਮਰੋੜਾ ਦੇ ਦਿਤਾ ਅਰ ਇਤਨੇ ਨੂੰ ਝੰਡਾ ਸਿੰਘ ਨੇ ਧੰਨ ਸਤਿਗੁਰੂ ਰਾਮ ਸਿੰਘ ਆਖਕੇ ਉਛਲ ਕੇ ਟਕੂਆ ਸੰਗਲ ਨੂੰ ਨਿਝਕ ਹੋ ਕੇ ਮਾਰ ਦਿਤਾ ਪਤਾ ਨਹੀ ਕਿਵੇਂ ਤੇ ਕਿਹੜੇ ਵੇਲੇ ਉਹ ਦੂਲਾ ਸਿੰਘ ਦੇ ਹਥ ਵਿਚੋਂ ਡਿਗਣੋਂ ਬੜੀ ਮੁਸ਼ਕਲ ਨਾਲ ਬਚਿਆ, ਤੇ ਝਟ ਪਟ ਮੋਢਿਆਂ ਤੋਂ ਹੇਠਾਂ ਤਖਤ ਪੋਸ਼ ਤੇ ਖਲੋ ਗਿਆ

ਝੰਡਾ ਸਿੰਘਾ:—ਭਰਾ ਇਹ ਤਾਂ ਭਾਰਾ ਬੜਾ ਹੈ ਕਿਸਤਰਾਂ ਇਸਨੂੰ ਕਿਤੇ ਪੁਚਾਵਾਂਗੇ, ਦਿਨ ਵੀ ਚੜ੍ਹਨ ਵਾਲਾ ਹੈ।

ਲਖਾ ਸਿੰਘ:—ਤੈਨੂੰ ਪਤਾ ਨਹੀ ਲਗਦਾ ਕਿ ਇਹ ਅਸਾਂ ਅਪਣੀ ਤਾਕਤ ਨਾਲ ਲਾਹਿਆ ਹੈ, ਜਿਸਨੇ ਇਹ ਬਤਾਊ ਵਾਂਗੂ ਸਾਨੂੰ ਸੰਗਲ ਨਾਲੋਂ ਤੋੜਕੇ ਦਿਤਾ ਹੈ ਉਹ ਆਪੇ ਕਿਤੇ ਪੁਚਾ ਦੇਵੇਗਾ, ਤੁਸੀ ਔਖੇ ਸੌਖੇ ਇਸਨੂੰ ਫੜਕੇ ਦਰਵਾਜੇ ਤੋਂ ਬਾਹਰ ਲੈ ਚਲੋ ਔਹ ਵੇਖੋ ਜਨਾਨੀਆ ਬੰਦੇ ਉਠਕੇ

ਅਖਾਂ ਮਲ ਰਹੇ ਹਨ, ਮਜੌਰ ਤਾਂ ਕੰਜਰ ਖਵਰੇ ਕਿਥੇ ਸੁਤੇ ਹੋਏ ਹਨ। ਪਰ ਸੰਗਾਂ ਵਾਲੇ ਲੋਕਾਂ ਤਾਂ ਹੁਣ ਉਠਣਾਂ ਹੀ ਹੈ।

ਚਲੋ ਉਦਮ ਕਰੋ ਲਓ ਸਤਿਗੁਰਾਂ ਦਾ ਨਾਂ ਇਹ ਆਖਦੇ ਹੋਏ ਇਕ ਜਣੇ ਨੇ ਕਪੜੇ ਲਭੇ ਤੇ ਟਕੂਏ ਫੜ ਲਏ ਤੇ ਦੂਲਾ ਸਿੰਘ ਤੇ ਖੰਡਾ ਸਿੰਘ ਨੇ ਜਿਉਂ ਟਲ ਨੂੰ ਪੰਜਾਲਿਆ ਬਾਹਰਲੇ ਦਰਵਾਜੇ ਤੋਂ ਅਗਾਂਹ ਜਾਕੇ ਧਰਿਆ ਤੇ ਜੋੜੇ ਪਾਏ।

## ੧੧

ਘੋੜੀ ਵਾਲਾ ਕਿਹੜਾਹੈ, ਲਖਾ ਸਿੰਘ ਨੇ ਦੂਰੋਂ ਇਕ ਘੋੜੀ ਤੇ ਚੜਿਆ ਔਂਦਾ ਆਦਮੀ ਵੇਖਕੇ ਹੌਲੀ ਜਿਹੀ ਅਵਾਜ ਮਾਰੀ।

ਤੁਸੀ ਕੌਣ ਹੋ ਘੋੜੀ ਵਾਲੇ ਬੰਦੇ ਨੇ ਵੀ ਸਹਿਜੇ ਨਾਲ ਅਵਾਜ ਦਿਤੀ।

ਭਲਿਆ ਲੋਕਾ ਤੂੰ ਸਾਨੂੰ ਕੀ ਆਖਣਾ ਹੈ ਅਪਣੀ ਗਲ ਦਸ ਤੂੰ ਕਿਧਰ ਜਾਣਾਂ ਹੈ। ਖੰਡਾ ਸਿੰਘ ਨੇ ਫਿਰ ਦੁਹਰਾਕੇ ਠਰਮੇ ਨਾਲ ਆਖਿਆ।

ਇਚਰਾਂ ਨੂੰ ਉਹ ਨੇੜੇ ਹੀ ਆ ਪਹੁੰਚਾ ਤੇ ਨਾਮਧਾਰੀ ਸਿਖ ਵੇਖਕੇ ਘੋੜੀ ਤੋਂ ਉਤਰ ਆਇਆ ਤੇ ਸਤਿ ਸ੍ਰੀ ਅਕਾਲ ਬੁਲਾਈ। ਸਤਿ ਸ੍ਰੀ ਅਕਾਲ ਆਖਕੇ ਲਖਾ ਸਿੰਘ ਨੇ ਮਲਾ ਸਿੰਘ ਜੀ ਤੁਸੀ ਕਿਧਰੋਂ।

ਮਲਾ ਸਿੰਘ:—ਮੈਨੂੰ ਘੋੜੀਆਂ ਵਾਲਿਆ ਨੇ ਤੁਹਾਡੀ ਸੇਧ ਤੇ ਘਲਿਆ ਹੈ। ਦਸੋ ਕੰਮ ਹੋਇਆ ਹੈ ਕਿ ਨਹੀ ਧੰਨ ਸਤਿ-ਗੁਰੂ ਰਾਮ ਸਿੰਘ ਅਖਕੇ ਲਖਾ ਸਿੰਘ ਨੇ ਆਖਿਆ ਕਿ ਹੁਣ ਵਚਨ ਕਰਨ ਦਾ ਵਕਤ ਨਹੀ ਤੁਸੀ ਘੋੜੀ ਤੇ ਚੜੋ ਤੇ ਇਹ ਟਲ ਫੜੋ ਤੇ ਚਲੋ ਡਸਕੇ ਨੂੰ ਚਲੀਏ।

## ੧੨

ਭਾਈ ਬਲਾਕੀ ਰਾਮਾ ਬੂਹਾ ਖੋਲ ਦੂਲਾ ਸਿੰਘ ਨੇ ਡਸਕੇ ਇਕ ਠਠਿਆਰ ਦੇ ਘਰ ਜਾਕੇ ਅਵਾਜ ਮਾਰੀ ਆ ਗਏ ਹੋ ਭਾਈ ਅਗੋਂ ਘਰ ਵਾਲੇ ਨੇ ਅੰਦਰੋਂ ਇੰਜ ਅਵਾਜ ਦਿਤੀ ਜਿਵੇਂ ਇਸਨੂੰ ਪਹਿਲਾਂ ਹੀ ਕਿਸੇ ਦੇ ਔਣਦਾ ਪਤਾ ਹੁੰਦਾ ਹੈ। ਬਲਾਕੀ ਠਠਿਆਰਦੇ ਬੂਹਾ ਖੋਲਣ ਤੇ ਦੋਹਾਂਜਣਿਆਂ ਨੇ ਫੜਕੇ ਟਲ ਨੂੰ ਉਸਦੇ ਅੰਦਰ ਰਖਿਆ ਤੇ ਪੁਛਿਆ ਦਸ ਭਰਾਵਾ ਇਸਦਾ ਕੀਹ ਬਣਾਕੇ ਦੇਵੇਂਗਾ।

ਬਲਾਕੀ ਇਹ ਕੀ ਹੈ ਤੇ ਇਸਦਾ ਤੁਸਾਂ ਕੀ ਬਣੌਣਾਂ ਹੈ ਤੇ ਕਿਥੇ ਖੜਨਾ ਹੈ ਪਹਿਲਾਂ ਇਹ ਦਸੋ?

ਲਖਾ ਸਿੰਘ ਇਹ ਧੌਂਕਲ ਵਾਲਾ ਟਲ ਹਈ ਅੜੇ ਅਸਾਂ ਜਿਨਾਂ ਗੁਰੂਆਂ ਦੀ ਤਾਕਤ ਨਾਲ ਇਸਨੂੰ ਓਥੋਂ ਤੋੜਕੇ ਲਿਆਂਦਾ ਹੈ ਉਸੇ ਦੇ ਲੰਗਰ ਦਾ ਦੇਗਾਬਰਾ ਬਨਾਉਣਾਂ ਹੈ ਅਤੇ ਇਹ ਦੇਗਬਰਾ ਲੁਧਿਆਣੇ ਦੇ ਜਿਲੇ ਸਤਿਗੁਰ ਰਾਮ ਸਿੰਘ ਜੀ ਦੇ ਲੰਗਰ ਵਿਚ ਪਹੁੰਚਾਉਣਾਂ ਹੈ ਹੋਰ ਦਸ ਕੀ ਪੁਛਣਾਂ ਈ।

ਬੁਲਾਕੀ:—ਮੈਨੂੰ ਕੋਈ ਪੁਛ ਪ੍ਰਤੀਤ ਨ ਹੋਵੈ ਆਖਰ ਜਿਥੋਂ ਇਹ ਟਲ ਆਇਆ ਹੈ ਉਹਨਾਂ ਵੀ ਤਾਂ ਖੋਜ ਕਢਣੀ ਹੈ।

ਖੰਡਾ ਸਿੰਘ:—ਬਲਾਕੀ ਸ਼ਾਹ ਬ-ਤੀਆਂ ਕਿ ਥੋੜੀਆਂ ਜੇ ਤੇਰੇ ਕੋਲ ਕੋਈ ਖੋ ਲੈ ਆਵੇ ਤਾਂ ਉਸਨੂੰ ਗਲੋਟੀ ਲੈ ਆਵੀਂ

ਅਸੀ ਤਿੰਨੋ ਭਰਾ ਮਿ. ਬੇਲਾ ਸਿੰਘ ਦੇ ਪੁਤ੍ਰ ਹਾਂ ਲਖਾ ਸਿੰਘ ਝੰਡਾ ਸਿੰਘ ਦੂਲਾ ਸਿੰਘ ਸਾਡੇ ਨਾਨਾ ਹਨ,ਤੇਰੇ ਉਤੇ ਕੋਈ ਜੋਅਫ ਅਸੀ ਨਹੀ ਔਂਣ ਦੇਂਦੇ ਪਰ ਤੂੰ ਦੇਗਬਰਾ ਜਰਾ ਛੇਤੀ ਬਣਾ ਦੇਵੀਂ ਜੋ ਆਖੇਂਗਾ ਤੈਨੂੰ ਇਸਦੀ ਬਣਵਾਈ ਦੇ ਦਿਆਂਗੇ।

ਬੁਲਾਕੀ:—ਬਾਬਾ ਜਿਹੜੇ ਗੁਰੂ ਦੇ ਹੁਕਮ ਨਾਲ ਤੁਸੀ ਸ਼ੇਰਦੇ ਘੁਰਨੇਵਿਚੋਂ ਇਹ ਟਲ ਕਢ ਲਿਆਏ ਹੋ, ਤੇ ਮੈਨੂੰ ਉਸਦੇ ਬਰਤਨ ਬਣੌਂਦਿਆਂ ਕੀ ਭਾਰ ਹੈ।

ਮੈਨੂੰ ਤਾਂ ਤੁਹਾਡੇ ਔਣ ਤੋਂ ਪਹਿਲਾਂ ਹੀ ਵਡੇ ਤੇਜ ਵਾਲੇ ਅਵਤਾਰੀ ਮਨੁਖ ਨੇ ਹਲੂਣ ਕੇ ਆਖਿਆ ਸੀ ਕਿ ਤੇਰੇ ਕੋਲ ਬਣਨ ਵਾਸਤੇ ਸਾਡੀ ਇਕ ਚੀਜ ਆ ਰਹੀ ਹੈ! ਉਸਨੂੰ ਚੰਗਾ ਤੇ ਛੇਤੀ ਬਣਾਦੀਂ ਇਹ ਬਚਨ ਬਿਲਾਸ ਕਰਕੇ ਚਾਰੇ ਜਣੇ ਇਹ ਮੋਰਚਾ ਫਤੇ ਕਰਸੂਰਜ ਦੇ ਚੜਦੇ ਨੂੰ ਗਣੌਟੀ ਆ ਗਏ।

## ੧੭੫ ਤੋਂ ੨੦੦ ਸਾਲ ਮਨੁਖਦੀ ਸੁਭਾਵਿਕ ਉਮਰ ਹੋ ਸਕਦੀ ਹੈ

ਟ੍ਰਿਬਯੂਨ ੨੧-ਮਾਰਚ ਸੰਨ ੧੯੫੫ ਦੀ ਖਬਰ ਅਨੁਸਾਰ ਵਰਤਮਾਨ ਕਾਲ ਦੇ ਸਿਹਤ ਵਿਗਿਆਨੀਆਂ ਦੇ ਤਜਰਬੇ ਵਿਚ ਕਿਸੇ ਸੰਜਮੀ ਅਤੇ ਨਰੋਈ ਸਿਹਤ ਵਾਲੇ ਮਨੁਖ ਦੀ ਉਮਰ ੧੭੫ ਤੋਂ ੨੦੦ ਸਾਲ ਵੀ ਹੋ ਸਕਦੀ ਹੈ। —ਇਕ ਸਿਹਤ ਵਿਗਿਆਨੀ ਪ੍ਰੋ:- ਇਹਸਕਨ ਨੇ ਮਾਸਕੋ ਵਿਚ ਇਕ ਰੇਡੀਓ ਤੇ ੧੯ ਮਾਰਚ ੧੯੫੫ ਨੂੰ ਇਕ ਤਕਰੀਰ ਕਰਦਿਆਂ ਆਖਿਆ ਸੀ ਕਿ "ਚਿੰਤਾ ਨ ਕਰੋ ਤੁਸੀਂ ੧੭੫ ਸਾਲ ਜਿੰਦਾ ਰਹਿ ਸਕਦੇ ਹੋ, ਲੋੜ ਕੇਵਲ ਸੰਜਮੀ ਬਣਨ ਦੀ ਹੈ? ਪ੍ਰੋ: ਨੇ ਇਸ ਗਲਦੀ ਪੁਸ਼ਟੀ ਵਾਸਤੇ ਇਕ ੧੪੬ ਸਾਲ ਦੇ ਕਿਸਾਨ ਦੀ ਮਿਸਾਲ ਦਿਤੀ ਜੋ ਇਸ ਉਮਰ ਵਿਚ ਵੀ ਕਿਸਾਨੀ ਕਰਦਾ ਸੀ। ਉਪ੍ਰੋਕਤ—ਸ਼ਬਦਾਂ ਦੀ ਪ੍ਰਤਖ ਮਿਸਾਲ ੨੦ ਨਵੰਬਰ ੧੯੭੧ ਦੇ ਰੋਜਾਨਾ ਹਿੰਦ ਸਮਾਚਾਰ ਦੇ ਸੰਡੇ ਐਡੀਸ਼ਨ ਤੋਂ ਮਿਲਦੀ ਹੈ। ਇਸ ਵਿਚ ਇਕ ਬਾਪੂ ਪੂਰਨ ਸਿੰਘ 'ਬਸਤੀ ਬਾਬਾ ਖੇਲ" ਜਲੰਧਰ ਦਾ ਬਲਾਕ ਵੀ ਦਿਤਾ ਹੋਇਆ ਹੈ, ਐਡੀਟਰ ਹਿੰਦ ਸਮਾਚਾਰ ਨੇ ਆਪ ਜਾਕੇ ਉਸਨੂੰ ਵੇਖਿਆ ਤੇ ਉਸ ਪਾਸੋਂ ਪੁਰਾਣੇ ਜਮਾਨੇ ਤੇ ਮਹਾਰਾਜਾ ਰਣਜੀਤ ਸਿੰਘਦੇ ਵੇਲੇ ਦੀਆਂ ਗਲਾਂ ਪੁਛੀਆਂ ਤੇ ਸੁਣੀਆਂ, ਇਸ ਬਾਬੇ ਨੇ ਇਹ ਵੀ ਦਸਿਆ ਕਿ ਮੈਨੂੰ ਗੁਰੂ ਗੋਬਿੰਦ ਸਿੰਘ ਜੀਦੇ ਦਰਸ਼ਨ ਹੋਏ ਤੇ ਉਨਾਂ ਮੈਨੂੰ ਇਕਪਾਠ ਯਾਦ ਕਰਵਾਇਆ ਤੇ ਆਖਿਆ ਝੂਠ ਕਦੀ ਨਹੀਂ ਬੋਲਣਾ, ਇਹ ਬਾਬਾ ਘਿਉ ਬਿਲਕੁਲ ਨਹੀਂ ਖਾਂਦਾ ਤੇ ਦੁਧ ਸਬਜੀ ਤੇ ਖੁਸ਼ਕ ਪ੍ਰਸ਼ਾਦਾ ਹੀ ਛਕਦਾ ਹੈ। —ਇਸੇਤਰਾਂ ੨੦ ਫਰਵਰੀ ੧੯੭੨ ਦੇ ਅਕਾਲੀ ਪ੍ਰਤਕਾ ਤੇ ਹਿੰਦ ਸਮਾਚਾਰ ਵਿਚ ਇਕ ਹੋਰ ਖਬਰ ਪ੍ਰਕਾਸ਼ਤ ਹੋਈ ਹੈ ਕਿ ਮਾਸਕੋ ਦੀ ਇਕ ਪਹਾੜੀ ਤੇ ਪਿੰਡ ਬਰਾਜਾਨੂ ਵਿਚ ਇਕ ਬਾਬਾ ਮਿਰਾਲੀ ੧੬੭ ਸਾਲਾਂ ਦੀ ਉਮਰ ਦਾ ਰਹਿੰਦਾ ਹੈ, ਜੋ ਬੜਾ ਚੁਸਤ ਤੇ ਸਿਹਤਮੰਦ ਹੈ, ਇਹਬਾਬਾਅਪਨੀਲੰਮੀ ਉਮਰ ਹੋਣਦਾ ਕਾਰਨ ਸ਼ਰਾਬ, ਮਾਸ ਤੇ ਤਮਾਕੂ ਦੀ ਵਰਤੋਂ ਨਾ ਕਰਨਾ ਦਸਦਾ ਹੈ ਤੇ ਇਸਦੀ ਖੁਰਾਕ ਫਲ ਮੇਵੇ ਤੇ ਸਬਜੀ ਦਸੀ ਜਾਂਦੀ ਹੈ।

-"ਸੰਪਾਦਿਕ ਸਤਿਜੁਗ"

'ਸਤਿਜੁਗ' ਦਾ 'ਪ੍ਰਦੇਸ ਗਵਨ ਸ਼ਤਾਬਦੀ ਅੰਕ' —੧੫੩

# ਜਦੋਂ ਲੰਗਰ ਵਿਚ ਪ੍ਰਸ਼ਾਦ ਛਕੌਣਾ ਹਰਾਮ ਸੀ

—ਸਨਖਤ੍ਰਵੀ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਹ ਲੰਗਰ ਜਿਸ ਵਿਚ ਕਦੇ ਸਤਾ ਬਲਵੰਡਾ ਰਬਾਬੀ ਦੇ ਕਥਨ ਅਨੁਸਾਰ ਦਾਲ ਪ੍ਰਸ਼ਾਦੇ ਤੋਂ ਬਿਨਾ ਘਿਓ ਵਾਲੀ ਖੀਰ ਵੀ ਅਟੁਟ ਵਰਤਦੀ ਸੀ ਜਿਹਾ ਕਿ "ਲੰਗਰ ਦਉਲਤਿ ਵੰਡੀਐ ਰਸ ਅੰਮ੍ਰਿਤ ਖੀਰੁ ਘਿਆਲੀ" —ਰਾਗ ਰਾਮਕਲੀ ਸਤੇ ਬਲਵੰਡੇ ਦੀ ਵਾਰ

ਜਿਸ ਲੰਗਰ ਦੀ ਦੇਗ ਤੋਂ ਪ੍ਰਭਾਵਿਤ ਹੋਕੇ ਸਿਖ ਰਾਜ ਵਿਚ ਖਾਲਸੇ ਦੀ ਇਕ ਮੋਹਰ ਬਣਾਈ ਗਈ ਸੀ ਕਿ —

"ਦੇਗ ਤੇਗ ਫਤਹ ਨੁਸਰਤ ਬੇ ਦਰੰਗ
ਯਾਫਤ ਅਜ ਨਾਨਕ ਗੁਰੂ ਗੋਬਿੰਦ ਸਿੰਘ

ਜਿਸ ਲੰਗਰ ਦੀ ਬਾਬਤ ਗੁਰੂ ਨਾਨਕ ਜੀਨੇ ਆਪਣੇ ੧੨ਵੇਂ ਜਾਮੇ ਦੇ ਭਵਿਖਤ ਵਾਕਾਂ ਵਿਚ ਦਸਿਆ ਸੀ ਕਿ ਉਸ ਵਕਤ "ਮਾਇਆ ਇਕਠੀ ਕਰਕੇ ਲੰਗਰ ਦੇਊ ਲਾਇ। ਨੰਗਾ ਭੂਖਾ ਅਰਥੀਆ ਖਾਲੀ ਕੋਇ ਨ ਜਾਇ " (ਕਰਨੀ ਨਾਮਾ)

ਜਿਸ ਲੰਗਰ ਦੀ ਲੋਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੰਮਤ ੧੯੧੮ ਵਿਚ ਸ੍ਰੀ ਭੈਣੀ ਸਾਹਿਬ ਦੇ ਲੰਗਰ ਅਸਥਾਨ ਵਿਚ ਆਪਣੀ ਹਥੀਂ ਗਡੀ। ਅਰ ਹੁਕਮ ਕੀਤਾ ਕਿ ਇਸ ਲੋਹ ਦਾ ਮੰਤਵ ਦੁਨੀਆ ਵਿਚ ਇਕ ਉਹ ਸਦਾ ਬਰਤ ਜਾਰੀ ਕਰਨਾ ਹੈ ਜਿਸਤੋਂ ੨੪ ਘੰਟਿਆਂ ਵਿਚ ਕਿਸੇ ਵੇਲੇ ਵੀ ਹਰ ਪ੍ਰਾਣੀ ਮਾਤ੍ਰ ਨੂੰ (ਭਾਵੇਂ ਪੁੰਨੀ ਹੋਵੇ ਜਾਂ ਪਾਪੀ) ਬਿਨਾਂ ਵਿਤਕਰੇ ਦਾਲਾ ਪ੍ਰਸ਼ਾਦਾ ਮਿਲ ਸਕੇ। ਹੋਰ ਤੇ ਹੋਰ ਇਹ ਸਦਾ ਬਰਤ ਚਾਲੂ ਕਰਕੇ ਸਤਿਗੁਰਾਂ ਨੇ ਅਜਿਹਾ ਹੁਕਮ ਦਿਤਾ, ਜਿਹੜਾ ਕੋਈ ਵੀ ਧਾਰਮਿਕ ਆਗੂ ਆਪਣੇ ਅਨੁਜਾਈਆਂ ਨੂੰ ਉਸ ਹਾਲਤ ਵਿਚ ਨਹੀਂ ਦੇ ਸਕਦਾ, ਜਦੋਂ ਕਿ ਕੋਈ ਗੈਰ ਧਰਮੀ ਉਸਦੇ ਸਾਮਣੇ ਇਸ ਹਾਲਤ ਵਿਚ ਆਵੇ ਜਿਸਦੀ ਕਿ ਉਸ ਧਰਮ ਵਿਚ ਸਖਤ ਮਨਾਹੀ ਹੀ ਨਾ ਹੋਵੇ ਸਗੋਂ ਸਖਤ ਨਫਰਤ ਵੀ ਹੋਵੇ।

ਮਿਸਾਲ ਦੇ ਤੌਰ ਕਿਸੇ ਮੁਸਲਮਾਨ




ਸ੍ਰੀ ਭੈਣੀ ਸਾਹਿਬ ਪੁਲੀਸ ਤੋਂ ਚੋਰੀ ਸਿੰਘਾਂ ਦਾ ਪ੍ਰਸਾਦੇ ਲੈਣ ਦਾ ਦ੍ਰਿਸ਼ਯ ।

ਦੇ ਘਰ ਕੋਈ ਅਜਿਹਾ ਆਦਮੀ ਰੋਟੀ ਮੰਗਨ ਆਵੇ, ਜਿਸਦੇ ਹਥ ਵਿਚ ਸੂਅਰ ਦੇ ਲਹੂ ਨਾਲ ਲਿਬੜੀ ਬਰਛੀ ਜਾਂ ਤਲਵਾਰ ਹੋਵੇ ਤਾਂ ਕੋਈ ਮੁਸਲਮਾਨ ਉਸਨੂੰ ਜਾਨੋਂ ਤਾਂ ਭਾਵੇਂ ਮਾਰ ਦਵੇ ਪਰ ਰੋਟੀ ਨਹੀ ਦੇਵੇਗਾ। ਇਸੇ ਤਰਾਂ ਜੇਕਰ ਕਿਸੇ ਹਿੰਦੂ ਪਾਸ ਕੋਈ ਗਊ ਭਖਸ਼ਕ ਕਿਸੇ ਅਜਿਹੀ ਹਾਲਤ ਵਿਚ ਆਵੇ ਤੇ ਰੋਟੀ ਮੰਗੇ ਤਾਂ ਉਸਦਾ ਹਸ਼ਰ ਵੀ ਇਹੋ ਕੀਤਾ ਜਾਂਦਾ ਹੈ।

ਪਰ ਕੇਵਲ ਸ੍ਰੀ ਗੁਰੂ ਨਾਨਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀਦੇ ਘਰ ਵਿਚਹੀ ਇਕ ਅਜਿਹੀ ਸਦ ਭਾਵਨਾ ਦਾ ਸੰਕੇਤ ਮਿਲਦਾ ਹੈ ਕਿ "ਭਾਈ ਜਦੋਂ ਕੋਈ ਤੁਹਾਡੇ ਪਾਸੋਂ ਆਕੇ ਪ੍ਰਸ਼ਾਦਾ ਮੰਗੇ, ਉਹਨੂੰ ਖਾਲੀ ਨਹੀਂ ਮੋੜਨਾ, ਭਾਵੇਂ ਰੋਟੀ ਮੰਗਨ ਵਾਲੇ ਦੇ ਹਥ ਵਿਚ ਗਊ ਦੀ ਰਤ ਨਾਲ ਲਿਬੜੀ ਛੁਰੀ ਵੀ ਕਿਉਂ ਨ ਹੋਵੇ? ਗੁਰੂ ਨਾਨਕ ਦੇ ਲੰਗਰ ਦੀ ਇਹ ਕਿਤਨੀ ਵਡੀ ਵਿਸ਼ਾਲਤਾ ਤੇ ਉਦਾਰਤਾ ਸੀ ਜਿਸਨੂੰ ਸਤਿਗੁਰਾਂ ਅਮਲੀ ਰੂਪ ਵਿਚ ਪ੍ਰਚਲਤ ਕੀਤਾ। ਸਚ ਮੁਚ ਲੰਗਰ ਦੇ ਪਖੋਂ ਸ੍ਰੀ ਸਤਿ ਗੁਰੂ ਰਾਮ ਸਿੰਘ ਜੀ ਨੇ ਇਹ ਇਕ ਉਹ ਦਾਈ ਬੰਨ ਦਿਤੀ, ਜਿਹੜੀ ਅਜ ਤਕ ਸ਼ਾਇਦ ਹੀਕਿਸੇ ਵਲੀ ਪੀਰ ਅਵਤਾਰ ਜਾਂ ਪੈਗੰਬਰ ਨੇ ਬਧੀ ਹੋਵੇ।

ਪਰ ਸਮੇ ਦੀ ਵੀ ਇਕ ਅਜੀਬ ਲੀਲਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਜੇਹੇ ਸਦਾਚਾਰਕ ਸੁਧਾਰਕ ਸੁਤੰਤਰਤਾ ਭਤੇ ਪ੍ਰਤਾਰ ਮਾਂ ਦੇ ਮਹਾਨ ਤੇਜਸਵੀ ਚਾਨਣ ਤੋਂ ਉਸ ਵਕਤ ਦੇ ਰਿਆਸਤਾਂ ਦੇ ਰਾਜੇ ਮਹਾਰਾਜੇ ਜਾਗੀਰਦਾਰ ਸਰਦਾਰ ਤੇ ਪੁਜਾਰੀ ਸਮੇਤ ਸਾਮਰਾਜੀ ਅੰਗ੍ਰੇਜ਼ ਇਸਤਰਾਂ ਚੁੰਧਿਆ ਗਏ ਜਿਵੇਂ ਸੂਰਜ ਦੇ ਪ੍ਰਕਾਸ਼ ਨਾਲ ਉਲੂ ਚੁੰਧਿਆਏ ਜਾਂਦੇ ਹਨ। ਇਹਨਾਂ ਲੋਕਾਂ ਨੇ ਜਿਥੇ ਨਾਮਧਾਰੀਆਂ ਨੂੰ ਖਤਮ ਕਰਨ ਵਾਸਤੇ ਤੋਪਾਂ ਨਾਲ ਉਡਾਇਆ ਫਾਸੀਆਂ ਤੇ ਲਟਕਾਇਆ, ਕਾਲੇ ਪਾਣੀਆਂ ਦੀਆਂ ਸਜ਼ਾਵਾਂ ਦਿਤੀਆਂ, ਅਤੇ ਸਾਰੀ ਦੁਨੀਆਂ ਉਤੇ ਧਰਮ ਤੇ ਅਮਨ ਦਾ ਸੁਤੰਤਰ ਰਾਜ ਕਾਇਮ ਕਰਨ ਵਾਲੇ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾ ਵਤਨ ਕਰਦਿਤਾ, ਉਥੇ ਨਾਲ ਹੀ ਸ੍ਰੀ ਭੈਣੀ ਸਾਹਿਬ ਦੇ ਲੰਗਰ ਉਤ ਪੁਲਿਸ ਦੀ ਚੌਂਕੀ ਬਹਾਲ ਦਿਤੀ। ਜੋ ਨਾ ਕਿਸੇ ਨੂੰ ਲੰਗਰ ਵਿਚ ਆਉਣ ਦੇਵੇ ਅਰ ਨਾ ਹੀ ਕਿਸੇ ਲੋੜਵੰਦ ਨੂੰ ਪ੍ਰਸ਼ਾਦਾ ਛਕੌਣਦਿਤਾਜਾਵੇ ਸਗੋਂਇਸ ਹੁਕਮ ਅਦੂਲੀ ਕਰਨ ਤੇ ਲੰਗਰ ਵਿਚ ਆਉਣ ਵਾਲੇ ਤੇ ਪ੍ਰਸ਼ਾਦਾ ਛਕੌਣ ਵਾਲੇ ਦੋਵੇਂ ਹੀ ਜੁਰਾਇਮ ਲੋਕਾਂ ਵਾਂਗ ਦੋਸ਼ੀ ਤੇ ਸਜ਼ਾ ਦੇ ਹਕਦਾਰ ਸਮਝੇ ਜਾਂਦੇ।

ਜਿਥੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਨਿਗਰਾਨੀ ਹੇਠਾਂ ਲੋਹ ਦੋਨੋ ਵਕਤ ਤਪਦੀ, ਬੜੇ ਕੂਲੇ ਤੇ ਦੋਹਾਂ ਪਾਸਿਆਂ ਤੋਂ ਚੋਪੜੇ ਪ੍ਰਸ਼ਾਦੇ ਤਿਆਰ ਕੀਤੇ ਜਾਂਦੇ ਮਾਹਾਂ ਦਾਲਾ ਘਿਓ ਪੈ ਕੇ ਬੜਾ ਰਸਦਾਇਕ ਤਿਆਰ ਹੁੰਦਾ। ਅਤੇ ਸਤਿਗੁਰਾਂ ਵਲੋਂ ਸੰ: ੧੯੧੮ ਤੋਂ ਚਾਲੂ ਕੀਤੀ ਸਦਾਵਰਤ ਵਾਲੀ ਅਲਮਾਰੀ ਵਿਚ ਵੀ ਪ੍ਰਸਾਦੇ ਅਤੇ ਦਾਲਾ ਰਖਿਆ ਜਾਂਦਾ। ਉਥੇ ਵਡੇ ਲੰਗਰ ਵਿਚ ਸਿਵਾਏ ਡੇਰੇ ਵਿਚ ਰਹਿੰਦੇ ਹਾਜ਼ਰ ਸਿੰਘਾਂ ਦੇ ਹੋਰ ਦਰਸ਼ਕਾਂ ਜਾਂ ਸਿੰਘਾਂ ਨੂੰ ਪੁਲਸ ਵਾਲੇ ਜਾਣ ਹੀ ਨ ਦਿੰਦੇ ਅਰ ਸਦਾ ਬਰਤ

ਵਿਚੋਂ ਵੀ ਉਹੋ ਸਿਪਾਹੀ ਗਹਿਰੇ ਗਫੇ ਲੌਂਦੇ ਰਹਿੰਦੇ ਜਿਹੜੇ ਆਪਣੀਆਂ ਡਿਊਟੀਆਂ ਸਦਕਾ ਏਥੇ ਰਹਿੰਦੇ।

ਇਸਤੋਂ ਇਲਾਵਾ ਏਥੇ ਹਰ ਪ੍ਰਾਣੀ ਮਾਤਰ ਵਾਸਤੇ ਤਿਆਰ ਹੋਇਆ ਲੰਗਰ ਪਿਆ ਹੀ ਖਰਾਬ ਹੋ ਜਾਂਦਾ। ਪਰ ਲੋੜਵੰਦ ਦੇ ਮੂੰਹ ਵਿਚ ਨ ਪੈਣ ਦਿਤਾ ਜਾਂਦਾ।

ਸ੍ਰੀ ਭੈਣੀ ਸਾਹਿਬ ਦੇ ਲੰਗਰ ਤੇ ਲਗੀ ਹੋਈ ਇਤਨੀ ਸਖਤ ਪਾਬੰਦੀ ਬਾਬਤ ਜਦ ਬੇਟ ਦੁਆਬਾ ਦੜਪ ਮਾਝੇ ਮਾਲਵੇ ਤੇ ਹੋਰ ਇਲਾਕੇ ਦੇ ਨਾਮਧਾਰੀ ਸੁਣਦੇ ਤਾਂ ਉਹ ਬਿਹਬਲ ਹੋਕੇ ਪੈਦਲ ਤੁਰਕੇ ਗੋਰੀ ਸਰਕਾਰ ਤੋਂ ਅਖ ਬਚਾ ਕੇ ਆਪਣੀ ਗੁਰ ਭੂਮੀ ਦੀ ਖਬਰ ਸਾਰ ਲੈਣ ਸ਼ਾਂਤੀ ਮੂਰਤੀ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਔਂਦੇ ਤਾਂ ਇਹਨਾਂ ਦਾ ਰੈਣ ਵਸੇਰਾ ਉਸ ਵਕਤ ਸ੍ਰੀ ਭੈਣੀ ਸਾਹਿਬ ਤੋਂ ਮੀਲ ਤੋਂ ਵਧ ਦੂਰ ਰੇਤੇ ਦੀਆਂ ਢਕੀਆਂ ਤੇ ਮਲਿਆਂ ਤੇ ਕਾਨਿਆਂ ਦੀਆਂ ਝਾੜੀਆਂ ਵਿਚ ਹੁੰਦਾ ਅਰ ਏਥੇ ਹੀ ਇਨਾਂ ਸਿੰਘਾਂ ਨੂੰ ਕਖਾਂ! ਕਾਨਿਆਂ ਦੇ ਟੋਕਰਿਆਂ ਵਿਚ ਧਰਕੇ ਪ੍ਰਸ਼ਾਦੇ ਪਹੁੰਚਾਂਦੇ। ਭਾਵੇਂ ਇਹ ਕੰਮ ਵੀ ਬਹੁਤ ਔਖਾ ਕਰਨਾ ਪੈਂਦਾ ਸੀ ਪਰ ਕੁਛ ਚਿਰ ਬਾਦ ਇਹ ਭੇਦ ਖੁਲ ਜਾਣ ਤੇ ਕਿ ਲੰਗਰ ਵਿਚੋਂ ਕਖਾਂ ਦੇ ਟੋਕਰਿਆਂ ਵਿਚ ਦਲਾ ਪ੍ਰਸ਼ਾਦਾ ਬਾਹਰ ਜਾਂਦਾ ਹੈ ਤਾਂ ਪੁਲ-ਸੀਆਂ ਨੇ ਕੂੜੇ ਵਾਲੇ ਟੋਕਰਿਆਂ ਦੀ ਤਲਾਸ਼ੀ ਕਰਨੀ ਸ਼ੁਰੂ ਕਰ ਦਿਤੀ। ਜਿਸ ਕਰਕੇ ਸਿੰਘਾਂ ਨੂੰ ਪ੍ਰਸ਼ਾਦਾ ਛਕੌਣ ਦੀ ਸਮਸਿਆ ਹੋਰ ਵੀ ਗੰਭੀਰ ਬਣ ਗਈ।

ਪਰ ਧੰਨ ਸਨ ਉਹ ਸਿਦਕੀ ਸਿਖ ਜਿਹੜੇ ਇਤਨੀ ਨਿਗਰਾਨੀ ਤੇ ਪਾਬੰਦੀ ਦੇ ਸਮੇ ਵੀ ਸ੍ਰੀ ਭੈਣੀ ਸਾਹਿਬ ਪਹੁੰਚਣ ਦੀ ਦਲੇਰੀ ਕਰਦੇ ਅਰ ਸਿਰ ਉਤੇ ਹਰ ਕਿਸਮ ਦੀਆਂ ਮੁਸੀਬਤਾਂ ਝਲਕੇ ਚੋਰੀ ਛਿਪੀ ਆਪਣੇ ਮਕੇ ਕਾਬੇ ਪਹੁੰਚਦੇ। ਅਰ ਧੰਨ ਸਨ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਉਸ ਵਕਤ ਡੇਰੇ ਵਿਚ ਰਹਿਣ ਵਾਲੇ ਸੂਰਬੀਰ ਸੇਵਕ ਅਤੇ ਲਾਂਗਰੀ ਸਿੰਘ।

ਜਦੋਂ ਪੁਲਸ ਨੇ ਕਖਾਂ ਵਾਲੇ ਟੋਕ-ਰਿਆਂ ਦੀ ਤਲਾਸ਼ੀ ਕਰਨੀ ਸ਼ੁਰੂ ਕਰ ਦਿਤੀ ਤਾਂ ਸਤਿਗੁਰੂ ਜੀ ਦੇ ਪ੍ਰੋਗਰਾਮ ਅਨੁਸਾਰ ਲੰਗਰ ਵਿਚੋਂ ਪ੍ਰਸ਼ਾਦਿਆਂ ਦਾ ਟੋਕਰਾ ਵਕਤ ਵਿਚਾਰ ਕੇ ਕੋਠੇ ਉਤੇ ਲਿਜਾਇਆ ਜਾਂਦਾ ਅਰ ਟੋਕਰੇ ਨੂੰ ਰਸੇ ਪਾਕੇ ਪਿਛਲੀ ਗਲੀ ਵਲੋਂ ਇਕ ਸਿੰਘ ਨੇ ਬਨੇਰੇ ਉਤੇ ਖਲੋਕੇ ਟੋਕਰਾ ਹੇਠਾਂ ਲਮਕਾ ਦੇਣਾ। ਅਰ ਗਲੀ ਵਿਚ ਇਕ ਪਾਸੇ ਖਲੋਕੇ ਦੋ ਸਿੰਘਾਂ ਨੇ ਝਟ ਪਟ ਪ੍ਰਸਾਦਿਆਂ ਵਾਲੇ ਟੋਕਰੇ ਤੋ ਦਾਲ ਲੈਕੇ ਇਕਦਮ ਏਧਰ ਓਧਰ ਹੋਕੇ ਬਾਹਰ ਨੂੰ ਨਿਕਲ ਜਾਣਾ ਅਰ ਢੱਕੀਆਂ ਵਿਚ ਬੈਠੇ ਸਿੰਘਾਂ ਨੂੰ ਲਭਕੇ ਪ੍ਰਸਾਦੇ ਛਕੌਣੇ ਅਹ ਸਮਾਂ ਮਿਲਣ ਤੇ ਏਸੇਤਰਾਂ ਹੀ ਸਤਿਗੁਰਾਂ ਨੇ ਜੰਗਲ ਮੈਦਾਨ ਦੇ ਬਹਾਨੇ ਬਾਹਰ ਜਾਕੇ ਸਿੰਘਾਂ ਨੂੰ ਦਰਸ਼ਨ ਦੇਣੇ ਤੇ ਹੋਰ ਬਚਨ ਬਿਲਾਸ ਕਰਨੇ।

ਕਿਤਨਾ ਭਿਆਨਕ ਤੇ ਪ੍ਰੀਖਿਆ ਵਾਲਾ ਹੋਵੇਗਾ ਉਹ ਸਮਾਂ! ਜਦੋਂ ਸ੍ਰੀ ਭੈਣੀ ਸਾਹਿਬ ਦੇ ਇਸ ਸਦਾ ਬਰਤ ਵਾਲੇ ਅਤੁਟ

**ਬਾਕੀ ਸਫਾ ੬੨ ਤੇ**

# ਬਾਂਹ ਦੀ ਢਾਲ

—ਸਨਖਤ੍ਰਵੀ

ਜੰਗੀ ਸ਼ਸਤ੍ਰਾਂ ਵਿਚ ਤੀਰ, ਬਰਛੀ, ਤਲਵਾਰ, ਜਮਧਰ, ਕਟਾਰ, ਛੁਰਾ ਤੇ ਖੰਡਾ ਆਦਿ ਅਣੀ ਤੇ ਤੇਜ ਧਾਰ ਵਾਲੇ ਹਥਿਆਰਾਂ ਦੀ ਬੜੀ ਮਹਾਨਤਾ ਸਮਝੀ ਜਾਂਦੀ ਹੈ ਓਥੇ ਇਨਾਂ ਮਾਰੂ ਸ਼ਸਤ੍ਰਾਂ ਤੋਂ ਬਚਣ ਵਾਸਤੇ ਫੌਲਾਦੀ ਸੰਜੋਅ ਤੇ ਢਾਲ ਆਦਿ ਚੀਜਾਂ ਦੀ ਵੀ ਖਾਸ ਮਾਨਤਾ ਜਾਣੀ ਜਾਂਦੀ ਹੈ। ਢਾਲ ਜਿਥੇ ਅਸਪਾਤੀ ਲੋਹੇ ਦੀ ਵਰਤੀ ਜਾਂਦੀ ਹੈ ਓਥੇ ਅਸਲੀ ਢਾਲ ਗੈਂਡੇ ਦੀ ਖਲ ਦੀ ਮੰਨੀ ਜਾਂਦੀ ਹੈ। ਇਸ ਢਾਲ ਨੂੰ ਆਮ ਤੀਰ ਜਾਂ ਤਲਵਾਰ ਨਹੀਂ ਵਿੰਨ ਸਕਦਾ।

ਪਿਛਲੀਆਂ ਲੜਾਈਆਂ ਦੇ ਮੁਹਾ-ਵਰੇ ਵਿਚ ਤਲਵਾਰ ਦੇ ਨਾਲ ਢਾਲ ਨੂੰ ਵੀ ਇਕਠਾ ਹੀ ਜੋੜਿਆ ਜਾਂਦਾ ਸੀ। ਜਾਂ ਇਓਂ ਸਮਝ ਲਓ ਜਿਵੇਂ ਮਨੁਖ ਦੇ ਪ੍ਰਛਾਵੇਂ ਦਾ ਮਨੁਖ ਨਾਲ ਸਬੰਧ ਹੈ ਤਿਵੇਂ ਤਲਵਾਰ ਨਾਲ ਢਾਲ ਦਾ ਅਨਿਖੜਵਾਂ ਰਿਸ਼ਤਾ ਹੁੰਦਾ ਹੈ।

ਪਰ ਮੇਰੇ ਸਾਹਮਣੇ ਅਜ ਇਕ ਅਜਿਹੇ ਸੂਰਬੀਰ ਦੀ ਝਾਕੀ ਆਈ ਹੈ ਜਿਸ ਨੇ ਢਾਲ ਦੇ ਥਾਂ ਆਪਣੀ ਖਬੀ ਬਾਂਹ ਨੂੰ ਬਿਲਕੁਲ ਇੰਜ ਵਰਤਕੇ ਦੁਸ਼ਮਨ ਦਾ ਵਾਰ ਬਚਾਇਆ ਜਿਵੇਂ ਗੈਂਡੇ ਦੀ ਢਾਲ ਨਾਲ ਬਚਾਈਦਾ ਹੈ। ਇਹ ਬਹਾਦਰ ਕੌਣ ਸੀ ਅਰ ਕਿਥੇ ਇਸਨੇ ਆਪਣੀ ਬਾਂਹ ਨੂੰ ਢਾਲ ਦੇ ਥਾਂ ਵਰਤਿਆ ਇਸਦੀ ਸੰਖੇਪ ਵਾਰਤਾ ਇਸਤਰਾਂ ਹੈ।

ਸੰਮਤ ੧੯੨੮ ਦੀ ਲੋੜ੍ਹੀ ਤੇ ਮਾਘੀ ਦਾ ਜੋ ਮੇਲਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੀਤਾ ਉਸੇ ਮੇਲੇ ਤੇ ਗੁਰਮੁਖ ਸਿੰਘ ਨੰਬਰ-ਦਾਰ ਫਰਵਾਹੀ ਵਾਲੇ ਸੂਹੀਰਾ ਸਿੰਘ ਲਹਿਣਾ ਸਿੰਘ ਤੇ ਮਾਈ ਹਿੰਦ ਕੌਰ ਆਦਿ ਮਸਤਾ-ਨਿਆਂ ਦੇ ਜਥੇ ਵਿਚ ਅਕਾਲ ਬੁੰਗੇ ਆਣਕੇ ਆਪਣੀ ਉਹ ਦਰਦ ਨਾਕ ਵਿਥਿਆ ਦਸੀ ਜਿਹੜੀ ਕਿ ਉਸ ਨਾਲ ਮਲੇਰ ਕੋਟਲੇ ਦੀ ਕੁਤਵਾਲੀ ਵਿਚ ਬੀਤੀ ਸੀ।

ਗੁਰਮੁਖ ਸਿੰਘ ਨੇ ਦਸਿਆ ਕਿ ਇਕ ਕਰੁੰਜੜਾ ਬੁਢੇ ਜਿਹੇ ਬੈਲ ਤੇ ਬਹੁਤ ਸਾਰੀਆਂ ਮੂਲੀਆਂ ਲਦਕੇ ਉਤੇ ਆਪ ਬੈਠਾ ਉਸਨੂੰ ਬੜੀ ਬੇਰਹਿਮੀ ਨਾਲ ਸੋਟੇ ਮਾਰਕੇ ਹਿਕ ਰਿਹਾ ਸੀ। ਮੈਂ ਉਸਨੂੰ ਆਖ ਬੈਠਾ ਕਿ ਮੀਆਂ ਇਸ ਬੇਜ਼ਬਾਨ ਤੇ ਕੁਝ ਤਰਸ

ਕਰ ਤੇ ਹੇਠ ਉਤਰ ਕੇ ਇਸ ਨੂੰ ਹਿਕ, ਬਸ ਏਸੇ ਗਾਲ ਤੋਂ ਉਹ ਮੇਰੇ ਨਾਲ ਔਖਾ ਸੌਖਾ ਹੋ ਪਿਆ ਤੇ ਸਗੋਂ ਉਸਨੇ ਕੋਟਲੇ ਦੀ ਕੁਤ-ਵਲੀ ਜਾਕੇ ਮੇਰੇ ਤੇ ਸ਼ਕਾਇਤ ਲਾ ਦਿਤੀ ਜਿਸਤੋਂ ਉਸ ਕੁਤਵਾਲ ਤੇ ਨਾਜਮ ਨੇ ਜਿਥੇ ਮੈਨੂੰ ਝਿੜਕਿਆ ਝੰਬਿਆ ਉਥੇ ਨਾਲ ਹੀ ਮੇਰੇ ਸਾਹਮਣੇ ਉਸ ਬੈਲ ਨੂੰ ਜਿਬਾਹ ਕਰਾ ਦਿਤਾ। ਜਿਥੋਂ ਤਕ ਮੈਂ ਸਮਝਦਾ ਹਾਂ ਉਸ ਬੈਲ ਨੂੰ ਮਰਵਾਉਣ ਵਾਲਾ ਪਾਪੀ ਮੈਂ ਹਾਂ। ਚਾਹੀਦਾ ਤਾਂ ਇਹ ਸੀ ਕਿ ਮੈਂ ਉਥੇ ਹੀ ਕਿਸੇ ਢੰਗ ਨਾਲ ਮਰ ਜਾਂਦਾ। ਪਰ ਇੰਜ ਕਰ ਨਹੀਂ ਸਕਿਆ? ਕਿਉਂਕਿ ਆਤਮ ਘਾਤ ਦੀ ਮੌਤੇ ਮਰਨਾ ਮੂਜੀਆਂ ਦਾ ਕੰਮ ਹੈ ਇਹ ਕੁਝ ਸੋਚਕੇ ਮੈਂ ਤੁਹਾਡੇ ਕੋਲ ਆਇਆ ਹਾਂ ਮੈਂ ਉਨਾਂ ਜਾਲਮਾਂ ਕੋਲੋਂ ਹਥੀਂ ਬਦਲਾ ਲੈਣਾ ਚਾਹੁੰਦਾ ਹਾਂ ਜੇਕਰ ਮਸਤਾਨਿਓਂ ਤੁਸੀਂ ਸਾਥ ਦਿਓ ਤਾਂ ਠੀਕ, ਨਹੀਂ ਤਾਂ ਮੈਂ ਪਿੰਡ ਜਾ ਕੇ ਕੋਈ ਬਾਨਣੂ ਬੰਨਾਂਗਾ ਫਿਰ ਜੋ ਵੀ ਹੋਵੇਗੀ ਵੇਖੀ ਜਾਵੇਗੀ।

ਗੁਰਮੁਖ ਸਿੰਘ ਜੀ ਦੀ ਦਰਦ ਭਰੀ ਕਹਾਣੀ ਸੁਣਕੇ ਮਸਤਾਨੇ ਇੰਜ ਭਬਕ ਉਠੇ ਜਿਵੇਂ ਭਖਦੇ ਕੋਇਲੇ ਘਿਓ ਦੀ ਕੜਛੀ ਪੈਣ ਨਾਲ ਭੜਕ ਉਠਦੇ ਹਨ।

ਇਸਤੋਂ ਪਹਿਲਾਂ ਇਹ ਮਸਤਾਨੇ ਅੰਮ੍ਰਿਤਸਰ ਰਾਏ ਕੋਟ ਲੁਧਿਆਣੇ ਵਾਲੇ ਸ਼ਹੀਦਾਂ ਦੇ ਕਾਰਨਾਮਿਆਂ ਦੀ ਹਵਾ ਨਾਲ ਤਪੇ ਹੋਏ ਤਾਂ ਹੈ ਹੀ ਸਨ ਗੁਰਮੁਖ ਸਿੰਘ ਦੇ ਬਹਾਨੇ ਮਾਘੀ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਬੈਠੇ ਇਕ ਦਮ ਮਲੇਰਕੋਟਲੇ ਹਮਲਾ ਕਰਨ ਲਈ ਤਿਆਰ ਹੋ ਗਏ। ਮਾਈ ਇੰਦ ਕੌਰ ਹੰਡਿ-ਆਏ ਵਾਲੀ ਨੇ ਇਕ ਮੋਟੇ ਉਤੇ ਸਫੈਦ ਲੀੜਾ ਬੰਨ ਕੇ ਜੰਗ ਦਾ ਝੰਡਾ ਹੱਥ ਦਿਤਾ। ਸ੍ਰ. ਹੀਰਾ ਸਿੰਘ ਨੇ ਧਰਤੀ ਉਤੇ ਇਕ ਲੰਮੀ ਲਕੀਰ ਕਢਕੇ ਆਪਣੇ ਜਥੇ ਸਾਹਮਣੇ ਇਹ ਐਲਾਨ ਕਰ ਦਿਤਾ ਕਿ ਜਿਸਨੇ ਇਸ ਧਰਮ ਯੁਧ ਤੋਂ ਪਿਛੇ ਨਹੀਂ ਹਟਣਾ ਤੇ ਸੀਸ ਦੇਣ ਤੋਂ ਗੁਰੇਜ ਨਹੀਂ ਕਰਨਾ ਉਹ ਇਸ ਲਕੀਰ ਨੂੰ ਟਪਕੇ ਮੇਰੇ ਵਾਲੇ ਪਾਸੇ ਆ ਜਾਵੇ। ਸ੍ਰ. ਹੀਰਾ ਸਿੰਘ ਦੇ ਇਹ ਐਲਾਨ ਕਰਨ ਨਾਲ ਕੁਲ ਜਥਾ ਜੋ ਸਵਾ ਸੌ ਦੇ ਕ੍ਰੀਬ ਸੀ ਛਾਲਾਂ ਮਾਰਦਾ ਹੋਇਆ ਸ੍ਰ. ਹੀਰਾ ਸਿੰਘ ਜੀ ਵਾਲੇ ਪਾਸੇ ਆ ਗਿਆ।

ਮਸਤਾਨਿਆਂ ਦੇ ਇਸ ਵਾਰਤਾਲਾਪ ਦਾ ਪਤਾ ਸਤਿਗੁਰੂ ਜੀ ਨੂੰ ਵੀ ਲਗਾ ਹਜ਼ੂਰ ਨੇ ਇਸ ਕੰਮ ਲਈ ਧੀਰਜ ਕਰਨ ਲਈ ਹੁਕਮ ਦੇ ਕੇ ਪਹਿਲਾਂ ਸੂਬਾ ਲਖਾ ਸਿੰਘ ਨੂੰ ਭੇਜਿਆ ਫਿਰ ਖੁਦ ਆਪ ਵੀ ਆਏ ਪਰ ਮਸਤਾਨਿਆਂ ਨੇ ਹਥ ਜੋੜ ਕੇ ਇਹ ਕੰਮ ਕਰਨ ਦੀ ਆਗਿਆ ਪ੍ਰਾਪਤ ਕਰ ਹੀ ਲਈ ਤੇ ਸਤਿਗੁਰਾਂ ਦੇ ਹਥੋਂ ਕੜਾਹ ਪ੍ਰਸਾਦਿ ਦੇ ਗਫੇ ਛਕੇ ਤੇ ਤੁਰਨ ਵੇਲੇ ਗੀਠਿਆਂ ਦੀ ਸ਼ਹੀਦੀ ਦੇਗ ਰਗੜਕੇ ਰੁਲਾ ਦੁਲਾ ਛਕੀ। ੧ ਮਾਘ ਸ਼ਾਮ ਨੂੰ ਅਰਦਾਸ ਕਰਕੇ ਜੈਕਾਰੇ ਬੁਲਾਉਂਦੇ ਧਰਮ ਯੁਧ ਵਾਸਤੇ ਚਾਲੇ ਪਾ ਦਿਤੇ ਤੇ ਪਿੰਡ ਰਬੋਂ ਜਾ ਕੇ ਅਸ਼ਨਾਨ ਪਾਣੀ ਕਰ ਕੇ ਲੰਗਰ ਬਣਾਇਆ ਤੇ ਛਕਿਆ। ਤੇ ੨ ਮਾਘ ਨੂੰ ਮਲੌਦ ਸ੍ਰ. ਬਦਨ ਸਿੰਘ ਦੀ ਗੜ੍ਹੀ ਵਿਚੋਂ ਜਾਕੇ ਜਿਵੇਂ ਵੀ ਹੋ ਸਕਿਆ ਮਲੇਰ ਕੋਟਲੇ ਤੇ ਹਮਲਾ ਕਰਨ ਵਾਸਤੇ ੨ ਘੋੜੀਆਂ ੧ ਘੋੜਾ ੧ ਤਲਵਾਰ ੧ ਦੁਨਾਲੀ ਬੰਦੂਕ ਪ੍ਰਾਪਤ ਕਰਕੇ (ਇਹ ਗਲ ਯਾਦ ਰਖਣ ਵਾਲੀ ਹੈ ਕਿ ਸ੍ਰੀ ਭੈਣੀ ਸਾਹਿਬ ਤੋਂ

ਤੁਰਨ ਵੇਲੇ ਇਨਾਂ ਮਸਤਾਨਿਆਂ ਦੇ ਜਥੇ ਪਾਸ ਕੇਵਲ ਤਿੰਨ ਟਕੂਏ ਹੀ ਸਨ ਤੇ ਬਾਕੀ ਸਭਨਾਂ ਕੋਲ ਸਲੋਤਰ ਹੀ ਸਨ।) ੩ ਮਾਘ ਨੂੰ ਅੰਮ੍ਰਿਤ ਵੇਲੇ ਜਦ ਕਿ ਬਦਲ ਹੋਇਆ ਸੀ ਤੇ ਠੰਢੀ ਹਵਾ ਵਗ ਰਹੀ ਸੀ ਇਹ ਮਸਤਾਨੇ ਰਸਤੇ ਵਿਚੋਂ ਇਕ ਖੂਹ ਤੋਂ ਅਸ਼ਨਾਨ ਕਰਕੇ ਕਮਰ ਕਸੇ ਲਾਕੇ ਮਲੇਰ ਕੋਟਲੇ ਦੇ ਢਾਬੀ ਦਰਵਾਜੇ ਵਲੋਂ ਜਿਥੋਂ ਸ਼ਹਿਰ ਦੀ ਚਾਰ ਦੀਵਾਰੀ ਦੀ ਕੰਧ ਕੁਝ ਢੱਠੀ ਹੋਈ ਸੀ। ਓਥੋਂ ਕੰਧ ਟਪਕੇ ਸ਼ਹਿਰ ਦੇ ਅੰਦਰ ਦਾਖਲ ਹੋ ਗਏ। ਕੁਤਵਾਲੀ ਵੀ ਏਸੇ ਪਾਸੇ ਸੀ ਤੇ ਬੁਚੜਾਂ ਦੇ ਘਰ ਵੀ ਏਧਰ ਹੀ ਸਨ। ਇਹਨਾਂ ਦੇ ਸ਼ਹਿਰ ਅੰਦਰ ਦਾਖਲ ਹੋਣ ਦੀ ਹਿਲ ਜੁਲ ਤੋਂ ਥਾਣੇ ਦੇ ਸੰਤਰੀ ਨੇ ਥਾਣੇ ਦੇ ਕ੍ਰਮਚਾਰੀਆਂ ਨੂੰ ਇਤਿਲਾਹ ਦੇ ਦਿਤੀ ਅਤੇ ਕੁਤਵਾਲੀ ਦਾ ਵਡਾ ਫਾਟਕ ਖੋਲ ਦਿਤਾ ਸੀ ਦਰਵਾਜਾ ਖੁਲਾ ਵੇਖਕੇ ਸਾਰੇ ਸਿੰਘ ਹਲਾ ਕਰਕੇ ਕੁਤਵਾਲੀ ਦੇ ਅੰਦਰ ਜਾ ਵੜੇ ਸ੍ਰ. ਹੀਰਾ ਸਿੰਘ ਜੀ ਘੋੜੇ ਤੇ ਅਸਵਾਰ ਅਤੇ ਸ੍ਰ. ਲਹਿਣਾ ਸਿੰਘ ਜੋ ਇਕ ਘੋੜੀ ਤੇ ਚੜੇ ਹੋਏ ਸਨ। ਇਕ ਘੋੜੀ ਤੇ ਵਾਧੂ ਕਪੜੇ ਲਦਕੇ ਇਕ ਸਿੰਘ ਨੂੰ ਫੜਾਈ ਹੋਈ ਸੀ। ਕੁਤਵਾਲੀ ਦੇ ਅੰਦਰ ਅਹਿਮਦ ਖਾਂ ਕੁਤਵਾਲ ਤੇ ਨਾਜ਼ਮ ਸਿਪਾਹੀਆਂ ਸਮੇਤ ਅਜੇ ਸਿੰਘਾਂ ਦੇ ਹਮਲੇ ਨੂੰ ਰੋਕਣ ਦੀ ਤਿਆਰੀ ਹੀ ਕਰਦੇ ਸਨ ਕਿ ਸਿਖ ਬਾਜਾਂ ਵਾਂਗ ਇਨਾਂ ਤੇ ਝਪਟ ਪਏ ਅਰ ੧ ਕੁਤਵਾਲ ੧ ਨਾਜਮ ਅਤੇ ੭ ਸਿਪਾਹੀਆਂ ਨੂੰ ਸਾਰੇ ਪ੍ਰਬੰਧਾਂ ਤੋਂ ਹਟਾਕੇ ਜਹੱਨੁਮ ਵਲ ਤੋਰ ਦਿਤਾ। ਮਾਲ ਖਾਨੇ ਵਿਚੋਂ ਕੁਝ ਹੋਰ ਹਥਿਆਰ ਇਸਤਰਾਂ ਫੜ ਲਏ ਜਿਵੇਂ ਏਥੇ ਹੁਣ ਰਾਜ ਹੀ ਇਨਾਂ ਦਾ ਹੁੰਦਾ ਹੈ।

ਕੁਤਵਾਲੀ ਦੀ ਸਫਾਈ ਕਰਕੇ ਫਿਰ ਸਿੰਘ ਚੋਰ ਮਾਰਾਂ ਦੇ ਮਹਲੇ (ਜਿਥੇ ਕਿ ਬੁਚੜਾਂ ਦੇ ਘਰ ਸਨ) ਵਲ ਨੂੰ ਹੋ ਤੁਰੇ ਇਤਨੇ ਚਿਰ ਨੂੰ ਸ਼ੈਹਰ ਵਿਚ ਦੁਹਾਈ ਮਚ ਗਈ ਸੀ ਪਰ ਇਕ ਦਮ ਇਤਨੇ ਸਿੰਘਾਂ ਦਾ ਟਾਕਰਾ ਕਰਨਾ ਕੋਈ ਸੌਖਾ ਨਹੀ ਸੀ ਭਾਵੇਂ ਸ਼ੈਹਰ ਦੇ ਹਿੰਦੂ ਵੀ ਉਸ ਵਕਤ ਸਿੰਘਾਂ ਨੂੰ ਬੁਰੀ ਤਰਾਂ ਵੇਖਦੇ ਤੇ ਇਹਨਾਂ ਦੇ ਕੰਮ ਵਿਚ ਵਧ ਤੋਂ ਵਧ ਰੁਕਾਵਟਾਂ ਪਾਉਂਦੇ ਸਨ, ਪਰ ਇਹ ਕਿਸੇ ਹਿੰਦੂ ਜਾਂ ਤੀਵਾਂ ਤੇ ਬਚੇ ਨੂੰ ਕੁਝ ਆਖਣ ਤੋਂ ਬਿਨਾਂ ਬੁਚੜਾਂ ਦੇ ਮਹਲੇ ਗਏ। ਜਿਥੇ ਕਿ ਕਈ ਥਾਈਂ ਉਨਾਂ ਨਾਲ ਚੰਗੀਆਂ ਮੁਠ ਭੇੜਾਂ ਵੀ ਹੋਈਆਂ ਇਸਦੇ ਫਲ ਸਰੂਪ ਵਖ ਵਖ ਥਾਵਾਂ ਤੇ ਬਹੁਤ ਸਾਰੇ ਬੁਚੜਾਂ ਨਾਲ ੭ ਸਿੰਘ ਵੀ ਸ਼ਹੀਦ ਹੋਏ ਤੇ ਕਈਆਂ ਨੂੰ ਗਹਿਰੇ ਫਟ ਵੀ ਵਜੇ।

ਕੋਈ ਘੰਟਾ ਸਵਾ ਘੰਟਾ ਸ਼ੈਹਰ ਵਿਚ ਇਹ ਘਮਸਾਨ ਦੀ ਲੜਾਈ ਹੁੰਦੀ ਰਹੀ, ਇਤਨੇ ਨੂੰ ਸ਼ੈਹਰੋਂ ਬਾਹਰ ਨਿਕਲਨ ਵਾਲਾ ਦਰਵਾਜਾ ਸਿੰਘਾਂ ਨੂੰ ਖੁਲਾ ਮਿਲ ਗਿਆ ਤੇ ਇਹ ਬਾਹਰ ਨਿਕਲ ਤੁਰੇ। ਸਿੰਘਾਂ ਦਾ ਪ੍ਰੋਗਰਾਮ ਏਥੋਂ ਨਿਕਲਕੇ ਪਿੰਡ ਰੜ ਨੂੰ ਜਾਣਦਾ ਸੀ, ਜਦ ਇਹ ਵਹੀਰ ਉਸ ਪਾਸੇ ਨੂੰ ਤੁਰੀ ਤਾਂ ਇਤਨੇ ਚਿਰ ਨੂੰ ਕੋਟਲੇ ਦੇ ਕੁਝ ਖਾਸ ਅਫਸਰ ਕਾਜੀ ਖੁਦਾ ਬਖਸ਼, ਮੀਰਾਂ ਬਖਸ਼ ਦੇ ਸਰਮਸਤਖਾਂ ਰਸਲਦਾਰ ਸ਼ੇਰ ਖਾਂ ਤੇ ਨਬੂ ਆਦ ਆਪਣੇ ਨਾਲ ਹੋਰ ਸਾਥੀ ਲੈਕੇ ਸਿੰਘਾਂ ਨਾਲ ਲੜਾਈ ਕਰਨ ਲਈ ਆ ਪਹੁੰਚੇ, ਪਰ ਸਿੰਘ ਹੁਣ ਖੁਲੇ ਮੈਦਾਨ ਵਿਚ ਸਨ ਤੇ ਸ਼ਹੀਦੀ ਰੰਗ ਚੜੇ ਹੋਏ ਸਨ ਮਰਨ

ਮਾਰਨ ਦਾ ਹੁਣ ਕੋਈ ਵਾਧਾ ਘਾਟਾ ਹੈ ਹੀ ਨਹੀ ਸੀ,ਗਾਂਵਵੀ ਧਾੜ ਨੂੰ ਔਂਦਿਆਂ ਵੇਖਕੇ ਜਦ ਸਿੰਘਾ ਨੇ ਪੈਤੜਾ ਬੰਨਕੇ ਜੈਕਾਰੇ ਛਡੇ ਤਾਂ ਇਹ ਸਭ ਗਾਜੀ ਮੂਜੀਆਂ ਵਾਂਗ ਐਉਂ ਤਿਤਰ ਬਿਤਰ ਹੋ ਗਏ ਜਿਵੇਂ ਬੇਰੀਆਂ ਦੇ ਰਾਖਿਆਂ ਦੀਆਂ ਹੇਕਾਂ ਸੁਣਕੇ ਕਠੋ ਤੋਤੇ ਟੀਂ ਟੀਂ ਕਰਦੇ ਉਡ ਜਾਂਦੇ ਹਨ।

ਕੁਝ ਸਮਾ ਸਿੰਘਾਂ ਨੇ ਇਹਨਾ ਲੋਕਾਂ ਦੀ ਉਡੀਕ ਕੀਤੀ ਜਦ ਇਹ ਸ਼ੇਰ ਮੁੜ ਆਪਣਿਆਂ ਘੁਰਨਿਆਂ ਵਿਚ ਜਾ ਵੜੇ ਤਾਂ ਸਿੰਘਾਂ ਵੀ ਰੜ ਨੂੰ ਚਾਲੇ ਪਾ ਦਿਤੇ।

ਇਹ ਅਜੇ ਭੂਦਨ ਦੇ ਥੇਹ ਕੋਲ ਹੀ ਗਏ ਸਨ ਕਿ ਮਗਰਲੇ ਪਾਸਿਓਂ ਫੇਰ ਇਕ ਕਾਲੀ ਬਦਲੀ ਕੜਕਦੀ ਇਹਨਾਂ ਸਿੰਘਾਂ ਨੂੰ ਸੁਣਾਈ ਦਿਤੀ। ਗੁਰਮੁਖ ਸਿੰਘ ਨੇ ਭੱਜਕੇ ਸ੍ਰ. ਹੀਰਾ ਸਿੰਘ ਜੀ ਨੂੰ "ਜੋ ਸਭਤੋਂ ਅਗੇ ਘੋੜੇ ਤੇ ਚੜੇ ਜਾ ਰਹੇ ਸਨ" ਆਖਿਆ ਸ੍ਰਦਾਰ ਜੀ ਇਕ ਹੋਰ ਸੂਰਮਾ ਲੜਨ ਵਾਸਤੇ ਆ ਰਿਹਾ ਹੈ ਸ੍ਰ. ਜੀ ਨੇ ਆਖਿਆ ਏਹ ਕੌਣ ਹੈ,ਗੁਰਮੁਖ ਸਿੰਘ ਨੰਬਰਦਾਰ ਨੇ ਕਹਿਆ ਜੀ ਮੇਰੇ ਖਿਆਲ ਵਿਚ ਸਮੁੰਦ ਖਾਂ ਪਠਾਣ ਹੁਕੇਦਾਰ ਜਾਪਦਾ ਹੈ, ਇਹ ਬੰਦਾ ਵੀ ਆਪਣੇ ਆਪ ਨੂੰ ਕੁਝ ਕਹਾਉਂਦਾ ਹੈ ਤੇ ਮੰਨਿਆ ਹੋਇਆ ਗਤਕੇ ਦਾ ਖਿਡਾਰੀ ਤੇ ਲੜਾਕਾ ਹੈ।

ਸ੍ਰ. ਹੀਰਾ ਸਿੰਘ ਜੀ ਨੇ ਆਖਿਆ ਨਹੀਂ ਚੰਗਾ ਔਣ ਦਿਓਸੂ! ਇਸਦਾ ਗੁਫਰ ਵਿਚੇ ਹੀ ਨਾ ਰਹਿ ਜਾਏ। ਇਚਨਾਂ ਨੂੰ ਸਮੁੰਦਖਾਂ ਵੀ ਨੇੜੇ ਆ ਗਿਆ ਤੇ ਲਲਕਰਾ ਮਾਰਕੇ ਆਖਣ ਲਗਾ ਕਿ ਸਿਖੋ! ਸੁਤੇ ਸ਼ੇਰ ਨੂੰ ਛੇੜ ਕੇ ਹੁਣ ਕਿਥੇ ਜਾਂਦੇਹੋ, ਤੁਹਾਨੂੰ ਪਤਾ ਨਹੀ ਸੀ ਕੋਟਲੇ ਕੋਈ ਸਮੁੰਦਖਾਂ ਪਠਾਨ ਵੀ ਰਹਿੰਦਾ ਹੈ?

ਸਰਦਾਰ ਹੀਰਾ ਸਿੰਘ ਜੀ ਘੋੜਾ ਪਿਛਾਂਹ ਕਰਕੇ ਉਸ ਵਲ ਵਧੇ, ਤੇ ਆਖਿਆ ਖਾਂ ਸਾਹਿਬ ਅਸੀ ਤਾਂ ਅਪਣੇ ਵਲੋਂ ਕੋਟਲੇ ਦੇ ਸਾਰੇ ਸ਼ੇਰਾਂ ਨੂੰ ਟੁੰਬ ਕੇ ਆਏ ਹਾਂ ਤੇ ਸਗੋਂ ਕਈਆਂ ਗਾਜੀਆਂ ਨੂੰ ਜੱਨਤ ਵਿਚ ਘਲ ਕੇ ਆਏ ਹਾਂ,ਸਾਨੂੰ ਕੀ ਪਤਾ ਸੀ ਕਿ ਏਥੇ ਅਜੇ ਕੋਈ ਹੋਰ ਸ਼ੇਰ ਵੀ ਰਹਿੰਦਾ ਹੈ,ਨਹੀ ਤਾਂ ਅਸੀ ਇਸ ਸ਼ੇਰ ਕੋਲੋਂ ਵੀਹੋਕੇ ਆਉਂਦੇ।

ਸਰਦਾਰਾ ਸ਼ੇਰਾਂ ਸ਼ੇਰਾਂ ਦਾ ਵੀ ਫਰਕ ਹੁੰਦਾ ਹੈ, ਸਮੁੰਦ ਖਾਂ ਬਬਰ ਸ਼ੇਰ ਹੈ ਇਸਨੇ ਪਠਾਣੀ ਦਾ ਦੁਧ ਪੀਤਾ ਹੋਇਆ ਹੈ ਜਦੋਂ ਇਸ ਸ਼ੇਰ ਦੇ ਪੰਜੇ ਵਿਚੋਂ ਤੁਸੀ ਬਚਕੇ ਨਿਕਲੋਗੇ ਜਹਾਨ ਵੇਖੇਗਾ। ਸ੍ਰ. ਨੇ ਘੋੜਾ ਫੇਰਦਿਆਂ ਆਖਿਆ, ਸਮੁੰਦ ਖਾਂ ਮੈਨੂੰ ਤਾਂ ਕੋਟਲੇ ਵਿਚ ਕੋਈ ਸ਼ੇਰ ਅੜਦਾ ਦਿਸਿਆ ਨਹੀ ਹਾਂ ਮੂਜੀਆਂ ਵਾਂਗੂ ਭਜਦੇ ਕਈ ਪਠਾਨ ਵੇਖੇ ਹਨ ਤੇਰੇ ਉਤੇ ਮੈਨੂੰ ਜਰੂਰ ਸ਼ਕ ਪਿਆ ਹੈ ਕਿ ਪਠਾਣਾਂ ਵਾਲੀ ਅਣਖ ਸ਼ਾਇਦ ਤੇਰੇ ਵਿਚ ਹੋਵੇ, ਕਿਉਂ ਕਿ ਤੂੰ ਅਪਣੇ ਸ਼ੈਹਰ ਦੀ ਹਾਰ ਸੁਣਕੇ ਬ੍ਰਦਾਸ਼ਤ ਨਹੀ ਕਰ ਸਕਿਆ ਤੇ ਇਕਲਾ ਹੀ ਮਗਰ ਭਜ ਵਗਿਆ ਹੈਂ। ਇਹ ਕੰਮ ਕੋਈ ਕਮਜੋਰ ਦਿਲ ਦਾ ਆਦਮੀ ਕਰ ਸਕਦਾ ਸੋ ਮੈ ਵੀ ਕਿਸੇ ਤੇਰੇ ਵਰਗੇ ਸੂਰਮੇ ਪਠਾਣ ਨਾਲ ਦੋ ਹਥ ਕਰਨਾ ਹੀ ਚਹੁੰਦਾ ਸਾਂ ਪਰ ਨਾ ਕੋਈ ਸੂਰਮਾ ਮਿਲਿਆ ਤੇ ਨਾ ਮੈਂ ਪਿੜ ਬੰਨਕੇ ਕਿਸੇ ਨਾਲ ਲੜਿਆ ਜਿਹੜੇ ਆਦਮੀ ਕੋਟਲੇ ਵਿਚ ਮਰੇ ਜਾਂ ਫਟੜ ਹੋਏ ਹਨ, ਮੈਂ ਉਨਾਂ ਸਭਨਾਂ ਵਿਚੋਂ ਪਾਕ ਹਾਂ ਮੇਰੀ ਕ੍ਰਿਪਾਨ ਇਸ ਧਰਮ ਯੁਧ ਦੇ

ਵਿਚੋਂ ਖੂਨ ਨਾਲ ਅਣ ਨ੍ਹਾਤੀ ਤੇ ਸਗੋਂ ਸੁਚੇ ਮੂੰਹ ਹੀ ਨਿਕਲ ਚਲੀ ਸੀ।

ਸਮੁੰਦ ਖਾਂ ਨੂੰ ਇਹ ਗਲਾਂ ਸੁਣਕੇਹੋਰ ਰੋਹ ਚੜ੍ਹਿਆ ਤੇ ਅਖਾਂ ਲਾਲ ਕਰਕੇ ਆਖਣ ਲਗਾ।ਸਿਖਾ! ਕਿਉਂ ਮੌਤਨੂੰ ਅਵਾਜਾਂ ਮਾਰਦਾ ਹੈਂ! ਤੂੰ ਮੇਰੇ ਇਕ ਵਾਰ ਦੀ ਮਾਰ ਨਹੀਂ ?

ਖਾਂ ਜੀ ਅਸੀ ਤਾਂ ਕੋਟਲੇ ਆਏ ਹੀ ਮਰਨ ਵਾਸਤੇ ਸਾਂ ਪਰ ਅਫਸੋਸ! ਸਾਨੂੰ ਕੋਈ ਮਾਰ ਨਹੀਂ ਸਕਿਆ ਤੇ ਅਸੀਂ ਮੁੜ ਜੀਉਂਦੇ ਹੀ ਵਾਪਸ ਜਾ ਰਹੇ ਹਾਂ ਮਸਾਂ ੬-੭ ਸਿੰਘ ਹੀ ਏਥੇ ਸ਼ਹੀਦੀਆਂ ਪ੍ਰਾਪਤ ਕਰ ਸਕੇ ਹਨ, ਹੁਣ ਜੇ ਕਰ ਤੇਰੇ ਨਾਲ ਲੜਾਈ ਕਰਦਿਆਂ ਮੈਂ ਜਾਂ ਮੇਰੇ ਸਾਥੀ ਸ਼ਹੀਦ ਹੋ ਜਾਈਏ ਤਾਂ ਸਾਨੂੰ ਇਹ ਸੌਦਾ ਕੋਈ ਮਹਿੰਗਾ ਨਹੀ, ਅਸੀਂ ਤੇਰੇ ਕੋਟਲੇ ਵਿਚ ਮੌਤ ਦੀ ਨੈ ਪਾਰ ਕਰਕੇ ਹੀ ਗਏ ਸਾਂ, ਪਰ ਓਥੇ ਸਾਨੂੰ ਕਿਸੇ ਝਲਿਆ ਹੀ ਨਹੀਂ।

ਸ੍ਰ. ਹੀਰਾ ਸਿੰਘ ਦੀਆਂਗਲਾਂ ਸੁਣਕੇ ਸਮੁੰਦ ਖਾਂ ਹੈਰਾਨ ਹੋ ਰਿਹਾ ਸੀ, ਕਿ ਮੈ ਇਸ ਨਾਲ ਕ੍ਰੋਧ ਤੇ ਸਹਿਮ ਦੀਆਂ ਗਲਾਂ ਕਰਦਾ ਹਾਂ ਤੇ ਇਹ ਅਗੋਂ ਮੈਨੂੰ ਤੇ ਮੌਤ ਨੂੰ ਮਜ਼ਾਕ ਕਰ ਰਿਹਾ ਹੈ ਸਮਝ ਨਹੀ ਆਉਂਦੀ ਇਹ ਸਿਖ ਕਿਸ ਮਿਟੀ ਦੇ ਬਣੇ ਹੋਏ ਹਨ। ਇਹਨਾਂ ਵਾਸਤੇ ਮੌਤ ਤਾਂ ਕੋਈ ਸ਼ੈ ਹੀ ਨਹੀਂ ਪ੍ਰਤੀਤ ਹੁੰਦੀ।ਇਹ ਸੋਚਾਂਸੋਚ ਫਿਰ ਬੋਲਿਆ ਸਿਖਾ! ਹੁਣ ਗਲਾਂਨਾਂ ਬਣਾਤੇ ਮੇਰੇ ਸਾਹਮਣੇ ਸਿਧਾ ਹੋਕੇ ਆ ਜੇ ਤੂੰ ਮਰਨਾ ਹੀ ਹੈ ਤਾਂ ਫਿਰ ਦੇਰ ਕਾਹਨੂੰ ਕਰਦਾ ਹੈਂ ? ਸਰਦਾਰ ਘੋੜਾ ਛੇੜ ਕੇ ਅਗੇ ਆਇਆ ਤੇ ਸਮੁੰਦ ਖਾਂ ਵੀ ਅਗੇ ਵਧਿਆ।

ਘੋੜੇ ਤੇ ਪੈਂਤੜਾ ਬਦਲਦਿਆਂ ਸ੍ਰ. ਹੀਰਾ ਸਿੰਘ ਨੇ ਆਖਿਆ ਸਮੁੰਦ ਖਾਂ! ਸਾਡੇ ਗੁਰੂ ਪੀਰਾਂ ਦਾ ਹੁਕਮ ਨਹੀਂ ਕਿਸੇ ਉਤੇ ਪਹਿਲਾਂ ਵਾਰ ਕਰਨਾ, ਇਸ ਵਾਸਤੇ ਮੈਂ ਤੈਨੂੰ ਖੁੱਲ ਦਿੰਦਾ ਹਾਂ ਕਿ ਤੂੰ ਅਪਣਾ ਵਾਰ ਮੇਰੇ ਉਤੇ ਪਹਿਲਾਂ ਕਰ ਲੈ ਜੇ ਮੈ ਬਚ ਗਿਆ ਤਾਂ ਤੇਰੇ ਤੇ ਵਾਰ ਕਰ ਲਵਾਂਗਾ। ਨਹੀਂ ਤਾਂ ਸਤਿ ਸ੍ਰੀ ਅਕਾਲ।

ਸ੍ਰ. ਦੀ ਇਹ ਗਲ ਸੁਣਕੇ ਸਮੁੰਦ ਖਾਂ ਬੜਾ ਖੁਸ਼ ਹੋਇਆਤੇਬਾਕਾਇਦਾ ਗਤਕੇ ਦੇ ਢੰਗ ਨਾਲ ਪੈਂਤੜਾ ਬਦਲ ਕੇ ਸਮੁੰਦ ਖਾਂ ਨੇ ਅਪਣੀ ਬਿਜਲੀ ਵਾਂਗ ਚਮਕਦੀ ਤਲ-ਵਾਰ ਨਾਲ ਸ੍ਰ. ਹੀਰਾ ਸਿੰਘ ਤੇ ਭਰਵਾਂ ਵਾਰ ਕੀਤਾ ਇਸ ਵਕਤ ਸ੍ਰ. ਪਾਸ ਨ ਕੋਈ ਢਾਲ ਸੀ ਤੇਨਾ ਕੋਈ ਹੋਰਚੀਜ ਹੀ ਸੀ ਜਿਸ ਨਾਲ ਦੁਸ਼ਮਨ ਦਾ ਇਹ ਵਾਰ ਡਕਿਆ ਜਾਂਦ, ਅਰ ਜੇ ਇਹ ਵਾਰ ਡਕਿਆ ਨਾ ਜਾਵੇ ਤਾਂ ਇਸ ਨਾਲ ਸਿਰ ਧੜ ਤੋਂ ਇਕ ਪਲ ਵਿਚ ਜੁਦਾ ਹੋ ਜਾਣਾ ਸੀ, ਸ੍ਰ. ਹੀਰਾ ਸਿੰਘ ਜੀ ਨੇ ਇਸ ਵੇਲੇ ਬੀਰਬਲ ਦੀਉਹ ਗਲਚੇਤੇ ਕੀਤੀ ਜਿਹੜੀ ਇਕ ਵਾਰੀ ਅਕਬਰ ਨੇ ਬੀਰਬਲ ਨੂੰ ਪੁਛੀ ਸੀ, ਕਿ ਬੀਰਬਲ ਹਥਿਆਰ ਕਿਹੜਾ ਚੰਗਾ ਹੁੰਦਾ ਹੈ, ਤਾਂ ਬੀਰਬਲ ਨੇ ਦਸਿਆ ਸੀ ਬਾਦਸ਼ਾਹ ਸਲਾਮਤ ਜਿਹੜਾ ਵੇਲੇ ਸਿਰ ਕੰਮ ਆ ਜਾਵੇ। ਅਰ ਇਸ ਗਲ ਤੇ ਅਮਲ ਉਸ ਵੇਲੇ ਕਰਕੇ ਦਸਿਆ, ਜਦੋਂ ਇਕ ਦਿਨ ਅਕਬਰ ਬਾਦਸ਼ਾਹ ਹਾਥੀ ਤੇ ਚੜਿਆ ਜਾ ਰਿਹਾ ਸੀ ਤੇ ਅਗਲੇ ਬੰਨੇ ਬੀਰਬਲ ਅਪਣੇ ਧਿਆਨ ਖਾਲੀ ਹਥੀਂ ਸਵੇਰੇ ਸੈਰ ਕਰਕੇ ਤੁਰਿਆ ਆ ਰਿਹਾ ਸੀ। ਬਾਦਸ਼ਾਹ ਨੇ ਮਿਥਕੇ ਹਾਥੀ ਬੀਰਬਲ ਵਲ ਨੂੰ ਸਿਧਾ ਕਰ ਦਿਤਾ। ਬੀਰਬਲ ਵੀ ਇਸ

ਰਮਜ ਨੂੰ ਸਮਝ ਗਿਆ ਉਸਨੇ ਸੜਕ ਉਤੇ ਤੁਰੇ ਜਾਂਦੇ ਇਕ ਕਤੂਰੇ ਨੂੰ ਫੜਕੇ ਹਾਥੀ ਦੇ ਮਥੇ ਤੇ ਵਗਾਹ ਮਾਰਿਆ ਜਿਸ ਨਾਲ ਹਾਥੀ ਤ੍ਰਬਕ ਕੇ ਪਾਸੇ ਹੋ ਗਿਆ ਤੇ ਬੀਰਬਲ ਨੇ ਬੜੇ ਅਦਬ ਨਾਲ ਅਕਬਰ ਨੂੰ ਆਖਿਆ ਬਾਦਸ਼ਾਹ ਸਲਾਮਤ ਹਥਿਆਰ ਉਹ ਹੀ ਚੰਗਾ ਜਿਹੜਾ ਵਕਤ ਸਿਰ ਕੰਮ ਆਵੇ। ਇਹ ਕਤੂਰਾ ਜਿਸ ਨਾਲ ਹਾਥੀ ਪਿਛਾਂਹ ਪਰਤ ਗਿਆ ਹੈ ਕੋਈ ਗਿਣਿਆਂ ਮਿਥਿਆ ਹਥਿਆਰ ਤਾਂ ਨਹੀਂ ਸੀ।

ਇਸਤਰਾਂ ਸ੍ਰ. ਹੀਰਾ ਸਿੰਘ ਜੀ ਨੇ ਉਸ ਵਕਤ ਅਪਣੀ ਖਬੀ ਬਾਂਹ ਨੂੰ ਹੀ ਢਾਲ ਦੇ ਥਾਂ ਵਰਤਨਾ ਮੁਨਾਸਿਬ ਸਮਝਿਆ ਤੇ ਸਮੁੰਦ ਖਾਂ ਦਾ ਵਾਰ ਢਾਲ ਵਾਂਗੂ ਅਪਣੀ ਬਾਂਹ ਤੇ ਝਲਿਆ ਪਰ ਇਹ ਬਾਂਹ ਸੀ ਗੈਂਡੇ ਦੀ ਢਾਲ ਨਹੀਂ ਸੀ। ਤਲਵਾਰ ਨਾਲ ਵੀਣੀ ਕਟੀ ਗਈ ਤੇ ਸਗੋਂ ਉਸਦਾ ਫਟ ਘੋੜੇ ਦੀ ਧੌਣ ਤੇ ਵੀ ਲਗਾ।

ਸ੍ਰ. ਜੀ ਦਾ ਖਬਾ ਹਥ ਬਾਂਹ ਨਾਲੋਂ ਇੰਞ ਭੁੰਜੇ ਜਾ ਪਿਆ ਜਿਵੇਂ ਢੇਮ ਨਾਲ ਪਕਾ ਅੰਬ ਡਿਗ ਪੈਂਦਾ ਹੈ। ਪਰ ਸਰਦਾਰ ਨੇ ਹਥ ਤੇ ਘੋੜੇ ਵਲ ਵੇਖਿਆ ਵੀ ਨਾ ਤੇ ਉਸੇ ਵਕਤ ਐਸਾ ਜਵਾਬੀ ਵਾਰ ਕੀਤਾ ਕਿ ਸਮੁੰਦ ਖਾਂ ਦਾ ਸਿਰ ਧੜ ਤੋਂ ਇਉਂ ਜਮੀਨ ਤੇ ਜਾ ਪਟਕਿਆ ਜਿਵੇਂ ਕਿਸੇ ਅੜਾਗੀ (ਢਾਂਗੀ) ਨਾਲ ਤੁਟਾ ਸੇਉ ਟੁਟਕੇ ਦੂਰ ਸਾਰੇ ਜਾ ਪੈਂਦਾ ਹੈ। ਜਿਥੇ ਸਮੁੰਦ ਖਾਂ ਦਾ ਸਰੀਰ ਘੋੜੇ ਤੋਂ ਇਕ ਪਾਸੇ ਡਿਗ ਪਿਆ ਤੇ ਕਿਤਨਾ ਚਿਰ ਜਿਬਾਹ ਕੀਤੇ ਬਕਰੇ ਵਾਂਗ ਤੜਫਦਾ ਰਿਹਾ, ਉਥੇ ਇਉਂ ਜਾਪਦਾ ਸੀ ਜਿਵੇਂ ਸਮੁੰਦ ਖਾਂ ਦਾ ਸਿਰ ਸ੍ਰ. ਹੀਰਾ ਸਿੰਘ ਜੀ ਦੀ ਫੁਰਤੀ ਤੇ ਬਹਾਦਰੀ ਤੇ ਖੁਸ਼ ਹੋਕੇ ਇਹਨਾਂ ਨੂੰ ਸਿਜਦਾ ਕਰ ਰਿਹਾ ਹੋਵੇ।

ਇਸਤਰਾਂ ਸ੍ਰ. ਹੀਰਾ ਸਿੰਘ ਜੀਨੇ ਮਲੇਰ ਕੋਟਲੇ ਦੇ ਇਸ ਧਰਮ ਜੁਧ ਸਮੇਂ ਖਬੀ ਬਾਂਹ ਨੂੰ ਢਾਲ ਬਣਾ ਤੇ ਸਜੀ ਬਾਂਹ ਨਾਲ ਤਲਵਾਰ ਚਲਾਕੇ ਖਾਲਸੇ ਵਿਚ ਜੰਗ ਦਾ ਇਕ ਨਵਾ ਰੀਕਾਰਡ ਕਾਇਮ ਕੀਤਾ।

ਅਗੇ ਜਿਵੇਂ ਹੋਇਆ ਇਹ ਇਕ ਵਖਰਾ ਕਾਂਡ ਹੈ।

## ੫੬ ਸਫੇ ਦੀ ਬਾਕੀ

ਲੰਗਰ ਨੂੰ ਇਸਤਰਾਂ ਦੀਆਂ ਮੁਸੀਬਤਾਂ ਝਾਕ ਕੇ ਚਲਾਇਆ ਜਾਂਦਾ ਹੋਵੇਗਾ। ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅਪਾਰ ਸ਼ਕਤੀ ਅਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸੁਮੇਰ ਸਮਾਨ ਧੀਰਜ ਤੇ ਭਜਨ ਬੰਦਗੀ ਅਰ ਸਹਿਨਸ਼ੀਲਤਾ ਦੇ ਪ੍ਰਤਾਪ ਨਾਲ ਇਹ ਸਾਰੀਆਂ ਪਾਬੰਦੀਆਂ ਵਾਲੀਆਂ ਕਾਲੀਆਂ ਹਨੇਰੀਆਂ ਸਹਿਜੇ ੨ ਉਸੇਤਰਾਂ ਹੀ ਪਛਮ ਨੂੰ ਵਾਪਸ ਪਰਤ ਗਈਆਂ, ਜਿਵੇਂ ਕਿ ਇਹ ਮਾਰੋ ਮਾਰ ਕਰਦੀਆਂ ਕਾਲੀਆਂ ਘਟਾਂ ਕਿਸੇ ਵਕਤ ਸ੍ਰੀ ਭੈਣੀ ਸਾਹਿਬ ਦੇ ਆਕਾਸ਼ ਵਿਚ ਚੜ੍ਹਕੇ ਆਈਆਂ ਸਨ।

ਸ੍ਰੀ ਸਤਿਗੁਰਾਂ ਦੀਆਂ ਉਪ੍ਰੋਕਤ ਘਾਲਨਾ ਸਦਕਾ ਅਜ ਸ੍ਰੀ ਭੈਣੀ ਸਾਹਿਬ ਦੇ ਨਾਲ ਅਜਿਹੇ ਲੰਗਰ ਸ੍ਰੀ ਜੀਵਨ ਨਗਰ ਤੇ ਮਸਤਾਨ ਗੜ੍ਹ ਆਦਿਕ ਕਈ ਅਸਥਾਨਾਂ ਤੇ ਚਲ ਰਹੇ ਹਨ ਜਿਥੇ ਹਰ ਪ੍ਰਾਣੀ ਮਾਤਰ ਨੂੰ ੨੪ ਘੰਟੇ ਪ੍ਰਸ਼ਾਦ ਪਾਣੀ ਬਿਨਾਂ ਵਿਤਕਰੇ ਮਿਲ਼ ਰਿਹਾ ਹੈ।

# ਭਾਰਤ ਦੇ ਉਪਰਾਸ਼ਟਰ ਪਤੀ ☆ ਸ੍ਰੀ ਪਾਠਕ ਜੀ ਦਾ ਭਾਸ਼ਨ

ਅਨੁਵਾਦਕ:—ਪਰਮਜੀਤ ਸਿੰਘ ਜੀ 'ਰਾਜ਼'

ਮੇਰੇ ਵਾਸਤੇ ਇਹ ਬੜੀ ਮਾਣ ਵਾਲੀ ਗਲ ਹੈ ਕਿ ਅਜ ਪਰਮ ਪੂਜਯ ਸਤਿਗੁਰੂ ਰਾਮ ਸਿੰਘ ਜੀ ਦੇ ੧੫੫ਵੇਂ ਜਨਮ ਦਿਨ ਦੇ ਸ਼ੁਭ ਮੌਕੇ ਤੇ ਇਸ ਸਮਾਰੋਹ ਦੀ ਪ੍ਰਧਾਨਗੀ ਕਰਨ ਦਾ ਮੈਨੂੰ ਮਾਣ ਦਿਤਾ ਹੈ। ਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਅੰਦੋਲਨ ਨੂੰ ਪੰਜਾਬ ਵਿਚ ਜਨਮ ਦਿਤਾ ਅਤੇ ਜੋ ਰਾਜਨੀਤਕ ਸਮਾਜਕ ਅਤੇ ਆਰਥਕ ਸੁਧਾਰ ਸਾਲਾਂ ਬਾਦ ਸਾਡੇ ਦੇਸ਼ ਵਿਚ ਹੋਇਆ ਇਸਦੇ ਆਗੂ ਉਹ ਸਨ।

ਤੁਸੀਂ ਸਭ ਭਲੀ ਭਾਂਤ ਜਾਣਦੇ ਹੋ ਕਿ ਸੰਨ ੧੭੦੯ ਤੋਂ ੧੮੩੯ ਤਕ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਯੋਗ ਅਗਵਾਈ ਵਿਚ ਕਿੰਨਾ ਫਲਿਆ ਅਤੇ ਫੁਲਿਆ ਅਤੇ ਉਸਨੇ ਕਿੰਨੀ ਤਰੱਕੀ ਕੀਤੀ। ਪੰਜਾਬ ਉਸ ਵਕਤ ਇਕ ਬਹੁ-ਭਾਸ਼ੀ ਪ੍ਰਾਂਤ ਸੀ ਜਿਸ ਵਿਚ ਕਈ ਜਾਤੀਆਂ ਦੇ ਲੋਕ ਵਸਦੇ ਸੀ ਤੇ ਇਥੋਂ ਦੀ ਮੁਖ ਸਰਕਾਰੀ ਬੋਲੀ ਪਾਰਸੀ ਸੀ। ਲੋਕ ਵਖ ਵਖ ਬੋਲੀਆਂ ਬੋਲਦੇ ਸਨ ਅਤੇ ਵਖੋ ਵਖ ਧਰਮਾਂ ਨੂੰ ਮੰਨਦੇ ਸਨ। ਲਹੌਰ ਸਰਕਾਰ ਜਿਸਨੂੰ ਉਸ ਵਕਤ ਲਾਹੌਰ ਦਰਬਾਰ ਦੇ ਨਾਮ ਨਾਲ ਵੀ ਸਦਿਆ ਜਾਂਦਾ ਸੀ। ਉਸਨੇ ਇਨਾਂ ਸਾਰੀਆਂ ਵਖ ਵਖ ਜਾਤੀਆਂ ਸੰਸਥਾਵਾਂ ਅਤੇ ਬਹੁ-ਭਾਸ਼ੀ ਲੋਕਾਂ ਨੂੰ ਇਕਠਿਆਂ ਕੀਤਾ ਅਤੇ ਆਪੋ ਵਿਚ ਇਕ ਦੂਸਰੇ ਪ੍ਰਤੀ ਬਰਾਬਰੀ ਤੇ ਆਦਰ ਦੀ ਭਾਵਨਾ ਪੈਦਾ ਕੀਤੀ। ਲਾਹੌਰ ਸਰਕਾਰ ਦੀ ਜਨਤਾ ਖਾਲਸਾ ਪੰਥ ਦੇ ਉਚੇ ਅਧਿਆਤਮਕ ਅਤੇ ਧਰਮ ਨਿਰਪਖਤਾ ਦੇ ਸਿਧਾਂਤਾਂ ਨਾਲ ਇਕਤਰਤ ਸੀ। ਪੰਜਾਬ ਦੀ ਇਸ ਏਕਤਾ ਅਤੇ ਸਮਾਨਤਾ ਦਾ "ਬ੍ਰਿਟਸ਼ ਈਸਟ ਇੰਡੀਆ ਕੰਪਨੀ" ਦੀਆਂ ਨਜ਼ਰਾਂ ਵਿਚ ਰੜਕਣਾ ਸੁਭਾਵਿਕ ਹੀ ਸੀ।

ਬ੍ਰਿਟਿਸ਼ ਈ. ਇ. ਕੰ. ਇਕ ਸੁਤੰਤਰ ਤੇ ਤਾਕਤਵਰ ਪੰਜਾਬ ਨੂੰ ਅੰਗਰੇਜੀ ਸ਼ਾਸ਼ਨ ਵਾਸਤੇ ਇਕ ਖਤਰੇ ਦਾ ਨਿਸ਼ਾਨ ਸਮਝਦੀ ਸੀ। ਇਸ ਖਤਰੇ ਨੂੰ ਕਿਸਤਰਾਂ ਮਿਟਾਇਆ ਜਾਵੇ, ਇਹ ਗਲ ਉਨਾਂ ਦੇ ਸੋਚ ਵਿਚਾਰ ਵਿਚ ਸੀ। ਇਹ ਮੌਕਾ ਜਲਦੀ ਹੀ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਦ ਸੰਨ ੧੮੩੯ਵਿਚ ਪ੍ਰਾਪਤ ਹੋਇਆ ਉਸਤੋਂ ਬਾਦ ਪੰਜਾਬ ਵਿਚ ਜੋ ਗੜਬੜ ਹੋਈ ਅੰਗਰੇਜਾਂ ਨੇ ਉਸਤੋਂ ਪੂਰਾ ਫਾਇਦਾ ਉਠਾਇਆ ੧੮੪੯ ਵਿਚ ਪੰਜਾਬ ਨੂੰ ਅੰਗਰੇਜੀ ਰਾਜ ਵਿਚ ਸ਼ਾਮਲ ਕਰ ਲਿਆ ਗਿਆ ਅਤੇ ਖਾਲਸਾ ਪੰਥ ਦੇ ਉਦੇਸ਼ਾਂ ਨੂੰ ਖਤਮ ਕਰਨ ਵਾਸਤੇ ਅਗੇ ਵਧਣ ਲਗੇ। ਪੰਜਾਬ ਦੀ ਜਨਤਾ ਬਿਲਕੁਲ ਹਿੰਮਤ ਹਾਰ ਗਈ ਅਤੇ ਅੰਗਰੇਜੀ ਸ਼ਾਸਨ ਦੇ ਅਧੀਨ ਹੋ ਗਈ।

ਸਾਡੇ ਦੇਸ਼ ਦੀ ਇਹ ਪ੍ਰੰਪਰਾ ਰਹੀ ਹੈ ਕਿ ਜਦੋਂ ਕੋਈ ਬਿਪਤਾ ਆਈ ਉਦੋਂ ੨ ਕੋਈ ਮਹਾਂ ਪੁਰਖ ਜਰੂਰ ਪੈਦਾ ਹੋਇਆ। ਪੰਜਾਬ ਵਿਚ ਇਸ ਘੋਰ ਅੰਧਕਾਰ ਦੇ ਸਮੇਂ ਵਿਚ ਪਰਮ ਪੂਜੇ ਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਰੂਪ ਵਿਚ ਪ੍ਰਗਟ ਹੋਏ। ਉਹ ਖਾਲਸਾ ਸੈਨਾ ਦੇ ਬਹਾਦਰ ਸਿਪਾਹੀ ਸਨ। ਅਤੇ ਮਹਾਰਾਜਾ ਰਣਜੀਤ ਸਿੰਘ ਦੇ ਸਿਪਾ-ਹੀਆਂ ਅਤੇ ਆਗੂਆਂ ਨੂੰ ਚੰਗੀ ਤਰਾਂ ਜਾਣਦੇ ਸਨ ਗੁਰੂ ਰਾਮ ਸਿੰਘ ਜੀ ਨੇ ਪੰਜਾਬ ਦੀ ਰੋਜਾਨਾ ਦਸ਼ਾ ਨੂੰ ਅਨੁਭਵ ਕੀਤਾ ਅਤੇ ਉਸ ਸਮੇ ਇਕ ਪ੍ਰਣ ਕੀਤਾ ਕਿ ਜਿਸਤਰਾਂ ਵੀ ਹੋ ਸਕੇਗਾ ਉਹ ਪੰਜਾਬ ਦੀ ਗਵਾਚੀ ਹੋਈ ਵਡਿਆਈ ਅਤੇ ਵਿਸ਼ਾਲਤਾ ਨੂੰ ਫਿਰ ਦੁਬਾਰਾ ਸੁਰਜੀਤ ਕਰਨਗੇ। ੧੮੫੭ ਵਿਚ ਉਨਾਂ ਨੇ ਇਕ ਅੰਦੋਲਨ ਨੂੰ ਜਨਮ ਦਿਤਾ ਜਿਸਦੇ ਉਦੇਸ਼ ਸਪਸ਼ਟ ਰੂਪ ਵਿਚ ਰਾਜਨੀਤਕ ਸਮਾਜਕ ਅਤੇ ਆਰਥਕ ਕੰਮਾਂ ਤੇ ਨਿਰਭਰ ਸਨ। ਇਸ ਅੰਦੋਲਨ ਦਾ ਨਾਮ ਨਾਮਧਾਰੀ ਅਦੋਲਨ ਪਿਆ।

ਕਈ ਪਖਾਂ ਤੋਂ ਇਸ ਅੰਦੋਲਨ ਦੇ ਅਧੀਨ ਪੰਜਾਬ ਵਿਚ ਜੋ ਸੁਧਾਰ ਉਸ ਸਮੇ ਹੋਏ ਉਹ ਬਾਕੀ ਸਾਰੇ ਦੇਸ਼ਾਂ ਵਿਚ ਲਗਪਗ ੫੦ ਸਾਲ ਬਾਦ ਵਿਚ ਪ੍ਰਚਲਤ ਹੋਏ।

ਨਾਮਧਾਰੀ ਅਸੂਲਾਂ ਨੂੰ ਸੰਗਠਨ ਗੁਰੂ ਰਾਮ ਸਿੰਘ ਜੀ ਨੇ ਕੀਤਾ ਸੀ ਅਤੇ ਉਨਾ ਦੇ ਕੁਛ ਇਕ ਸਿਖਾਂ ਨੇ ਕੀਤਾ। ਇਨਾਂ ਅਸੂਲਾਂ ਦਾ ਨਚੋੜ ਸ਼ੁਧਤਾ ਸ਼ਕਤੀ ਤੇ ਵਿਸ਼ਵਾਸ ਵਿਚ ਹੈ। ਸਮਾਜ ਦੀਆਂ ਕੁਰੀਤੀਆਂ ਨੂੰ ਦੂਰ ਕਰਨ ਵਿਚ ਬੜੀ ਮਦਦ ਮਿਲੀ। ਆਰਥਿਕ ਮਾਮਲਿਆਂ ਵਿਚ ਇਕ ਮਨੁਖ ਤੇ ਪ੍ਰਵਾਰ ਦਾ ਕੀ ਸਬੰਧ ਹੋਣਾ ਚਾਹੀਦਾ ਹੈ ਇਸਨੂੰ ਚੰਗੀ ਤਰਾਂ ਦਸਿਆ। ਕੋਈ ਕੰਮ ਛੋਟਾ ਜਾਂ ਮਾੜਾ ਨਹੀਂ ਹੈ ਪ੍ਰੰਤੂ ਸੰਲਗਨ ਕੰਮ ਕਰਦੇ ਰਹਿਣਾ ਹੀ ਸਾਧਨਾ ਦੇ ਸਮਾਨ ਹੈ। ਇਸ ਗਲ ਨੂੰ ਪ੍ਰਮੁਖਤਾ ਦਿਤੀ ਗਈ ਸੀ।

ਸਮਾਜ ਵਿਚ ਇਸਤਰੀਆਂ ਨੂੰ ਵੀ ਉਨਾ ਹੀ ਥਾਂ ਸੀ ਜਿਨਾਂ ਮਰਦਾਂ ਦਾ। ਇਸੇਤਰਾਂ ਇਸਤਰੀਆਂ ਨੂੰ ਮਰਦਾਂ ਦੇ ਬਰਾਬਰ ਅਧਿਕਾਰ ਮਿਲਣੇ ਚਾਹੀਦੇ ਹਨ। ਤਾਂ ਹੀ ਸਮਾਜ ਉਨਤੀ ਦੇ ਰਾਹ ਤੇ ਚਲ ਸਕਦਾ ਹੈ। ਵਿਆਹ ਤੇ ਸ਼ਾਦੀ ਵਿਚ ਸੁਧਾਰ ਕਰਕੇ ਘਟ ਖਰਚ ਵਿਚ ਇਹ ਅੰਦੋਲਨ ਚਲਾਉਣ ਦੇ ਹਾਲਾਤ ਪੈਦਾ ਕਰ ਦਿਤੇ। ਅੰਤਰ ਜਾਤੀ ਵਿਆਹ ਦੀ ਰੀਤੀ ਵੀ ਚਾਲੂ ਕਰ ਦਿਤੀ ਪਛੜੀਆਂ ਹੋਈਆਂ ਜਾਤੀਆਂ ਨੂੰ ਸਮਾਜਕ ਨਿਆਂ ਪ੍ਰਦਾਨ ਕੀਤਾ। ਰਾਜਨੀਤੀ ਵਿਚ ਵੀ ਨਾਮਧਾਰੀਆਂ ਦਾ ਯੋਗਦਾਨ ਕੋਈ ਘਟ ਮਹੱਤਵ ਪੂਰਨ ਨਹੀਂ ਸੀ। ਮਿਸਾਲ ਦੇ ਤੌਰ ਤੇ ਬ੍ਰਿਟਿਸ਼ ਮਾਲ ਦਾ ਬਾਈਕਾਟ ਸੁਦੇਸ਼ੀ ਦਾ ਉਪਯੋਗ ਅਤੇ ਖਾਲਸਾ ਰਾਜ ਦੀ ਸਥਾਪਨਾ ਦਾ ਉਦੇਸ਼। ਸਥਾਪਨਾ ਦੇ ਪੰਜਾਂ ਸਾਲਾਂ ਵਿਚ ਹੀ ਨਾਮਧਾਰੀਆਂ ਨੇ ਆਪਣੇ ਤੇਜਸਵੀ ਗੁਰੂ ਦੀ ਛਤਰ ਛਾਇਆ ਹੇਠ ਕਾਫੀ ਧੀਰਜ ਦੇਸ਼ ਭਗਤੀ ਅਤੇ ਇਛਾ ਸ਼ਕਤੀ ਨਾਲ ਅੰਗਰੇਜ਼ ਦੇ ਦਿਲਾਂ ਵਿਚ ਇਕ ਤਰਾਂ ਦੀ ਦਹਿਸ਼ਤ ਪੈਦਾ ਕਰ ਦਿਤੀ ਸੀ

ਗੁਰੂ ਜੀ ਅਤੇ ਨਾਮਧਾਰੀ ਲੋਕ ਬ੍ਰਿਟਿਸ਼ ਰਾਜ ਦੇ ਬੜੇ ਦੁਸ਼ਮਨ ਸਮਝੇ ਜਾਣ ਲਗੇ ਅਤੇ ਜੋ ਰਿਪੋਟ ਏਥੋਂ ਲੰਡਨ ਭੇਜੀ ਜਾਂਦੀ ਉਸ ਵਿਚਇਸੇ ਤਥਾਂ ਦਾ ਜਿਕਰ ਕੀਤਾ ਜਾਂਦਾ ਸੀ। ਅੰਗਰੇਜ ਦੇ ਦਿਲਾਂ ਵਿਚ ਇਹ ਗਲ ਬਿਠਾਈ ਗਈ ਸੀ ਕਿ ਗੁਰੂ ਜੀ ਬੜੇ ਖਤਰਨਾਕ ਆਦਮੀ ਹਨ। ਇਸ ਲਈ ਇਨਾ ਤੇ ਇਨਾਂ ਦੇ ਸਾਥੀਆਂ ਨੂੰ ਦਬਾਉਣ ਵਾਸਤੇ ਅੰਗਰੇਜਾਂ ਨੇ ਗ੍ਰਿਫਤਾਰੀਆਂ ਦਾ ਦੌਰ ਸ਼ੁਰੂ ਕਰ ਦਿਤਾ। ਗੁਰੂ ਜੀ ਨੂੰ ੧੮੭੨ ਵਿਚ ਗ੍ਰਿਫ਼ਤਾਰ ਕੀਤਾ ਗਿਆ ਤੇ ਬਾਦ ਵਿਚ ਉਨਾ ਨੂੰ ਬਰਮਾ ਭੇਜ ਦਿਤਾ ਗਿਆ। ੧੮੭੨ ਵਿਚ ਹੀ ਮਲੇਰਕੋਟਲੇਵਾਲੀ ਕੀਤੀਗਈਗਊਹਤਿਆ ਕਾਰਨ ਨਾਮਧਾਰੀ ਅੰਦੋਲਨ ਤੇ ਉਸਦੇ ਨੇਤਾ ਨੂੰ ਦਬਾਉਣ ਵਾਸਤੇ ਅਸਧਾਰਨ ਕਦਮ ਉਠਾਏ ਗਏ। ਅਸਲ ਵਿਚ ਇਹ ਹੀ ਕਿਹਾ ਜਾ ਸਕਦਾ ਹੈ ਕਿ ਪੰਜਾਬ ਵਿਚ ਗੁਰੂ ਜੀ ਨੇ ਭਾਰਤ ਦੀ ਅਜਾਦੀ ਦਾ ਬੀਜ ਬੀਜਿਆ ਸੀ। ਇਹ ਜਾਹਿਰ ਹੈ ਕਿ ਗੁਰੂ ਜੀ ਨੇ ਹਾਕਮਾਂ ਦੇ ਵਿਰੁਧ ਲੜਨ ਵਿਚ ਜਿਹੜੀ ਸੁਦੇਸੀ ਦੇ ਇਸਤੇਮਾਲ ਤੇ ਵਿਦੇਸ਼ੀ ਦੇ ਬਾਈਕਾਟ ਦੀ ਗਲ ਆਖੀ ਸੀ ਉਹੀ ਗਲ ਅਗੇ ਚਲ ਕੇ ਗਾਂਧੀ ਜੀ ਦੇ ਰਾਜਨੀਤਕ ਕੰਮਾਂ ਦਾ ਮੁਖ ਅੰਗ ਬਣ ਗਈ ਸੀ।

ਬੋਲੀ ਤੇ ਧਰਮ, ਜਾਤੀ ਤੇ ਵਰਗ ਦੇ ਭੇਦ ਅਜੇ ਵੀ ਹਨ। ਦੁਰਭਾਗ ਨੂੰ ਅਜੇ ਵੀ ਸਾਰੇ ਦੇਸ਼ ਵਿਚ ਛੂਤ ਛਾਤ ਦੀ ਵਾਸਨਾ ਹੈ। ਇਸ ਮਹਾਨ ਨਾਮਧਾਰੀ ਸਤਿਗੁਰੂ ਨੇ ਜਨ ਮਤ ਦੇ ਨਾਲ ਸਮਾਜਕ ਨਿਆਂ ਦਾ ਜੋ ਸੁਧਾਰ ਤੇ ਪ੍ਰਚਾਰ ਕੀਤਾ ਸੀ, ਉਹ ਕਈ ਪਖਾਂ ਤੋਂ ਅਜੇ ਵੀ ਸਾਨੂੰ ਹਾਸਲ ਨਹੀਂ ਹੋਇਆ। ਹਾਲਾਂ ਕਿ ਸਾਡੇ ਸੰਵਿਧਾਨ ਵਿਚ ਇਸਦੀ ਪੂਰੀ ਗਰੰਟੀ ਹੈ।

ਇਸ ਮਹਾਨ ਗੁਰੂ ਜੀ ਦੀ ੧੫੫ਵੇਂ ਜਨਮ ਦਿਵਸ ਸਮਾਰੋਹ ਦੇ ਮੌਕੇ ਤੇ ਸਾਨੂੰ ਆਸ਼ਾ ਤੇ ਵਿਸ਼ਵਾਸ ਚਾਹੀਦਾ ਹੈ ਕਿ ਉਨਾਂ ਦਾ ਕ੍ਰਾਂਤੀਕਾਰੀ ਜੀਵਨ ਭਾਰਤ ਨੂੰ ਇਕ ਮਜਬੂਤ ਤੇ ਉਨਤੀ ਸ਼ੀਲ ਦੇ ਸਾਡੇ ਜਤਨਾਂ ਵਿਚ ਸਾਨੂੰ ਸਦਾ ਪ੍ਰੇਰਨਾ ਦਿੰਦਾ ਰਹੇਗਾ।

ਸਤਿਜੁਗ' ਦਾ 'ਪ੍ਰਦੇਸ ਗਵਨ ਸਤਾਬਦੀ ਅੰਕ' —੧੬੪

# ਦਰਦਿ ਹਿਜਰ ਦੀ ਦਿਓ ਦਵਾ ਆਕੇ

—ਨਰਿੰਦਰ ਸਿੰਘ ਸੰਧੂ ਸ੍ਰੀ ਜੀਵਨ ਨਗਰ

ਚੀਨੀ ਵਾਲਿਆ ਵੈਦਾ ਅਨੋਖਿਆ ਵੇ, ਫੇਰਾ ਕੂਕੇ ਮਰੀਜਾਂ ਵਲ ਪਾ ਆਕੇ।
ਪ੍ਰੇਮ ਨਸ਼ਤਰਾਂ ਜਿਨਾਂ ਨੂੰ ਮਾਰੀਆਂ ਤੂੰ ਫਹਿਆ ਉਨਾਂ ਤੇ ਦੀਦ ਦਾ ਲਾ ਆਕੇ।
ਰਾਹ ਤਕ ਤਕ ਜਿਨਾਂ ਦੇ ਨੈਣ ਮੁਕੇ ਨੇਣਾ ਨਾਲ ਉਹ ਨੈਣ ਰੁਸ਼ਨਾ ਆਕੇ।
ਤੇਰੀ ਤਾਂਘ ਅੰਦਰ ਬਿਸ ਮਿਲ ਹੋਏ ਜਿਹੜੇ ਤਮੇਸਰ ਦਰਸ ਦੇ ਉਹ ਗਰਮਾ ਆਕੇ।
ਭੁਲ ਜਾਣਾ ਮੁਰੀਦਾਂ ਨੂੰ ਵੇਦਗੀ ਨਹੀਂ ?, ਫਰਜ ਵੈਦਾ ਦਾ ਵੈਦਾਂ ਨਿਭਾ ਆਕੇ।
ਤੇਰੇ ਦਰਸ ਬਿਨ ਸੰਧੂ ਹੈ ਲੁੜਛ ਰਿਹਾ,ਦਰਦਿ ਹਿਜ਼ਰ ਦੀ ਦਿਓਦਵਾ ਆਕੇ।

## ਧੀਰ ਧਰਾਵੇ ਜੋ

— ਕੁਲਵੰਤ ਸਿੰਘ "ਅਨਜਾਣਾ"

ਮਨ ਭਾਉਦੀ ਮੂਰਤ ਨੂੰ ਮੈ ਹਰ ਦਮ ਲੋਚ ਰਿਹਾ
ਕਦ ਦਰਸਨ ਦੇਵੋਗੇ ਦਿਨ ਰਾਤ ਮੈ ਸੋਚ ਰਿਹਾ
ਕੋਈ ਦਸੋ ਲੋਕੋ ਵੇ ਅਫਸਾਨਾ ਮਾਹੀ ਦਾ
ਮੈ ਕਰਨਾ ਦਰਸਨ ਹੈ ਉਸ ਨੂਰ ਇਲਾਈ ਨੂੰ
ਹਾਇ! ਬ੍ਰਿਹੋਂ ਪ੍ਰੀਤਮ ਦੇ ਮੈਨੂੰ ਮਾਰ ਮੁਕਾਇਆ ਏ
ਤਾਘਾਂ ਉਸਦੀਆਂ ਨੇ ਮੇਰਾ ਦਿਲ ਤਰਸਾਇਆ ਏ
ਮੈ ਬੈਠ ਬਨੇਰੇ ਤੇ ਨਿਤ ਕਾਂਗ ਉਡਾਂਦੀ ਹਾਂ
ਗਿਣ ਗਿਣ ਕੇ ਤਾਰੇ ਮੈ ਨਿਤ ਰਾਤ ਬਿਤਾਦੀ ਹਾਂ
ਘਲੋ ਕੋਈ ਸੁਨੇਹਾ ਹੀ ਧਰਵਾਸ ਬਨ੍ਹਾਵੇ ਜੋ
ਬ੍ਰਿਹੀ "ਅਨਜਾਣੇ" ਨੂੰ ਕੋਈ ਧੀਰ ਧਰਾਵੇ ਜੋ

## ਰੁਬਾਈ

ਅਤਰ ਸਿੰਘ 'ਅਤਰ' ਸ੍ਰੀ ਜੀਵਨ ਨਗਰ

ਨ ਔਂਦਾ ਨ ਜਾਂਦਾ ਕੋਈਜਿਥੇ ਪ੍ਰੀਤਮ ਵਸਦਾ।
ਐਸੇ ਥਾਂ ਤੇ ਬੈਠਾ ਜਾਕੇ ਜਿਹੜਾ ਕੋਈ ਨ ਦਸਦਾ।
ਬਣਿਆਂ ਉਹ ਨਿਰਮੋਹ ਵਟੇਰਾ ਦੇਕੇ ਔਣਦਾ ਲਾਰਾ
ਕਿਵੇ ਅਤਰ' ਪਿਛਾਂ ਹਟਾਵਾਂ ਬ੍ਰਿਹੋ ਨਾਗ ਜੋ ਡਸਦਾ

## ਵਤਨਾ ਨੂੰ...

—ਸ੍ਰੀ ਦਰਸ਼ਨ ਸਿੰਘ ਜੀ "ਬਾਗੀ"

ਤਰਜ:— ਠੰਢੀ ਠੰਢੀ ਵਾ..............

ਦਰ ਤੇਰੇ ਖੜਾ ਮਾਹੀ ਅਰਜ ਗੁਜਾਰਾਂ ਵੇ।
ਵਤਨਾਂ ਨੂੰ ਪੀਆ ਛੇਤੀ ਮੋੜ ਤੂੰ ਮੁਹਾਰਾਂ ਵੇ।
ਹੁਣ ਤੇ ਅਜਾਦੀ ਵਾਲੀ ਚੜ੍ਹ ਪਈ ਸਵੇਰ ਵੇ।
ਏਨੀ ਵੀ ਕੀ ਦੇਰ ਪੀਆ ਏਨੀ ਵੀ ਕੀ ਦੇਰ ਵੇ।
ਤਕ ਤੇਰਾ ਰਾਹ ਲੰਘ ਗਈਆਂ ਕਈ ਬਹਾਰਾਂ ਵੇ।
ਵਤਨਾਂ ਨੂੰ ਪੀਆ..................
ਇਕ ਇਕ ਪਲ ਵਾਂਗ ਸਦੀਆਂ ਦੇ ਬੀਤਦਾ।
ਬਿਨਾਂ ਤੇਰੇ ਮਨ ਭੈੜਾ ਜ਼ਰਾ ਨਾ ਪਤੀਜਦਾ।
ਤੇਰੀਆਂ ਜੁਦਾਈਆਂ ਦਸ ਕਿਵੇਂ ਮੈਂ ਸਹਾਵਾਂ ਵੇ।
ਵਤਨਾਂ ਨੂੰ ਪੀਆ..................
ਮੇਰੇ ਜਿਹੇ ਲਖਾਂ ਤੇਰੀ ਯਾਦ ਵਿਚ ਰੋ ਰਹੇ।
ਹੰਝੂਆਂ ਦੇ ਹਾਰ ਪਰੇਮ ਲੜੀ 'ਚ ਪਿਰੋ ਰਹੇ।
ਪਾ ਪਾ ਕੇ ਕਹਿਣ ਤੈਨੂੰ ਪ੍ਰੇਮ ਦੀਆਂ ਤਾਰਾਂ ਵੇ।
ਵਤਨਾਂ ਨੂੰ ਪੀਆ..................
ਅਖੀਆਂ ਨੇ ਥਕ ਗਈਆਂ ਰਾਹ ਤਕ ਤਕ ਵੇ।
ਪਾਉਂਦਿਆਂ ਨੇ ਔਸੀਆਂ ਗਏ ਪੋਟੇ ਮੇਰੇ ਥਕ ਵੇ।
ਮਿਲਦਾ ਨ ਕੋਈ ਤੇਰੇ ਆਉਣ ਦਾ ਇਸ਼ਾਰਾ ਵੇ।
ਵਤਨਾਂ ਨੂੰ ਪੀਆ ਛੇਤੀ ਮੋੜ ਤੂੰ ਮੁਹਾਰਾਂ ਵੇ।.........

# ਬ੍ਰਿਹਨ ਦੀ ਬਸੰਤ

ਨਿਰੰਜਨ ਸਿੰਘ 'ਤਾਂਘੀ'

ਬਾਗਾਂ ਵਿਚ ਹੈ ਬਹਾਰ ਆਈ, ਸਭ ਦੇ ਮਨ ਦੀ ਇਛ ਪੁਜਾਈ।
ਨਗਮੇ ਪਿਆਰ ਦੇ ਗਾਵੇ ਬੁਲ ਬੁਲ, ਹੁਸਨ 'ਚ ਰਤਾ ਹੈ ਹਰਿਕ ਫੁੱਲ।
ਮੇਰੇ ਹਾਣ ਦੀਆਂ ਸਭ ਸਈਆਂ, ਰੰਗ ਰਲੀਆਂ ਮਾਣ ਨੇ ਰਹੀਆਂ।
ਪਰ ਸੁੰਞਾਂ ਮੇਰਾ ਮਨ ਮੰਦਰ, ਉਜੜਿਆ ਹੈ ਇਸਦਾ ਅੰਦਰ।
ਦੁਖਾਂ ਦੀ ਗਲ ਪਾਕੇ ਗਾਨੀ. ਤੁਰ ਗਏ ਨੇ ਪ੍ਰਦੇਸ ਨੂੰ ਜਾਨੀ।
ਦਿਲ ਦੇ ਭੇਤੀ ਦੂਰ ਗਏ ਨੇ, ਮਨ ਸੀਸ਼ਾ ਕਰ ਚੂਰ ਗਏ ਨੇ।
ਮਹਿਰਮ ਆਪਣਾ ਕੌਣ ਬਣਾਵਾਂ, ਕਿਸ ਨੂੰ ਦਿਲ ਦੇ ਦਾਗ ਦਿਖਾਵਾਂ।
ਜਾਣੂੰ ਦਿਲ ਦੀਆਂਗਲਾਂ ਦੇ ਜੋ, ਮਹਿਰਮ ਦਿਲ ਦਿਆ ਸਲਾਂ ਦੇ ਜੋ।
ਅੜੀਓ ਮੇਰੇ ਪ੍ਰਾਣ ਨਹੀਂ ਆਏ, ਮੇਰੇ ਮਾਨ ਤ੍ਰਾਣ ਨਹੀਂ ਆਏ।
ਰੋ ਰੋਕੇ ਮੈਂ ਨੈਣ ਗਵਾਏ, ਮੈਨੂੰ ਮੂਲ ਬਸੰਤ ਨਾ ਭਾਏ।
ਮੇਰੀ ਜਵਾਨੀ ਹੌਕੇ ਭਰਦੀ, ਨਾ ਮੈਂ ਜੀਂਦੀ ਨਾ ਮੈ ਮਰਦੀ।
ਆਖਿਆ ਤਾਂ ਸੀ "ਛੇਤੀ ਆਊਂ" ਅਤੇ ਆਣਕੇ ਗਲੇ ਲਗਾਊਂ।
ਪ੍ਰੀਤ ਮੇਰੀ ਨ ਬੇਕਰਾਰ ਹੋ, ਝਲੀ ਨ ਹੋ ਐਵੇਂ ਰੋ ਰੋ।
ਵਧ ਰਹੀ ਮੇਰੀ ਬੇਕਰਾਰੀ, ਹੋਰ ਨ ਹੁੰਦੀ ਇੰਤਜਾਰੀ।
ਦਿਲ ਕਰਦਾ ਏ ਉਡਕੇ ਜਾਵਾਂ, ਗਏ ਮਾਹੀ ਨੂੰ ਢੂੰਡ ਲਿਆਵਾਂ।
ਸਦੀ ਬੀਤੀ ਹੁਣ ਰਿਹਾ ਨਜਾਂਦਾ, ਹਾਲ ਦਿਲਤੋਂ ਕਿਹਾ ਨਹੀ ਜਾਂਦਾ।
ਉਸ ਮਾਹੀ ਦੀਆਂ ਲਗੀਆਂ ਤਾਂਘਾਂ ਮੈਥੋਂ ਹੋਰ ਨਹੀ ਸਹਿਆ ਜਾਂਦਾ।
"ਤਾਂਘੀ" ਜੀ ਹੁਣ ਫੇਰਾ ਪਾਵੋ, ਹੋਰ ਨ ਬਹੁਤਾ ਮੈਨੂੰ ਤੜਫਾਵੋ।

# ਭਾਰਤ ਅਜਾਦ ਹੈ

ਸ੍ਰੀ ਵਹਿਮੀ ਜੀ

ਤਦੋ ਅੰਗ੍ਰੇਜਾਂ ਵਲੋਂ ਲਗੇ ਇਲਜਾਮ ਕਈ,ਆਮ ਚਿਰ ਹੋਇਆਮੁਕੀ ਉਹਨਾਂ ਦੀ ਮਿਆਦ ਹੈ।
ਚਿਰ ਹੁੰਦਾਂ ਜਿਉਂਜਿਉਂ ਨਿਹਚਿਉਂ ਜੀ ਚਿਰਦਾਏਂ,ਭੀ ਨ ਜੀਭ ਹਿਰਦੇ ਚ ਰਿਹਾਸੋ ਸੁਆਦ ਹੈ।
ਨਿੰਮੋ ਝੂਣੇ ਹੋਏ ਅਸੀਂ ਮੂਲੋਂ ਹੀ ਹਾਂ ਊਣੇ ਰਾਮ, ਨਾਮ ਤੇਰਾ ਸਚਾ ਸਤਿਗੁਰੂ ਅੰਤ ਆਦਿ ਹੈ।
ਭਾਣੇ ਦਿਆ ਮਾਲਕਾ ਤੂੰਅਪਣੀ ਰਜਾ ਜਾਣੇ, ਬਿਨੇ ਹੈ ਅਸਾਡੀ ਆ ਭਾਰਤ ਅਜ਼ਾਦ ਹੈ।




ਸ੍ਰੀ ਇਕਬਾਲ ਸਿੰਘ ਜੀ 'ਮਨਦੇਂਦਾ'

ਸ੍ਰੀ ਸੰਤੋਖ ਸਿੰਘ ਜੀ' ਸਾਜਨ'

ਸ੍ਰੀ ਬੇਅੰਤ ਸਿੰਘ ਜੀ 'ਸੋਖਲ'

ਸ੍ਰੀ ਰਤਨ ਸਿੰਘ ਜੀ 'ਰਤਨ'

ਸ੍ਰੀ ਪ੍ਰੀਤਮ ਸਿੰਘ ਜੀ

ਸ੍ਰੀ ਸਵਰਨ ਸਿੰਘ ਜੀ 'ਤਾਜੋਕੇ'

ਸ੍ਰੀ ਗੁਰਮੇਜ ਸਿੰਘ ਜੀ 'ਧੰਜਲ'

ਸ੍ਰੀ ਜੁਗਿੰਦਰਸਿੰਘ ਜੀ 'ਮੁਕਤਾ'

ਸ੍ਰੀ ਹਰਭਜਨ ਸਿੰਘ ਜੀ 'ਪ੍ਰਵਾਨਾ'

ਸ੍ਰੀ ਵਰਿਆਮ ਸਿੰਘ ਜੀ 'ਪਿਆਸਾ'

ਸ੍ਰੀ ਊਧਮ ਸਿੰਘ 'ਆਜਿਜ਼'

ਸ੍ਰੀ ਮਾਨਸਾਂਤ ਖੁਸ਼ਹਾਲ ਸਿੰਘ ਜੀ 'ਦੂਪਤ'

ਸ੍ਰੀਸਰਧਾ ਸਿੰਘ ਜੀ 'ਨਿਮਾਣਾਂ'

ਸ੍ਰੀ ਹਰਸਾ ਸਿੰਘ ਜੀ 'ਬਾਠ'

ਸ੍ਰੀ ਹਰਭਜਨ ਸਿੰਘ ਜੀ 'ਰਾਜਾ'

ਸ੍ਰੀ ਰਘਬੀਰ ਸਿੰਘ ਜੀ ਐਡਵੋਕੇਟ

ਸ੍ਰੀ ਤਰਨ ਸਿੰਘ ਜੀ 'ਵਹਿਮੀ'

ਸ੍ਰੀ ਸ਼ੇਰ ਸਿੰਘ ਜੀ 'ਚੰਨ'

'ਸਨਖਤ੍ਰਵੀ'

(ਇਕ ਸਜਣ ਜਿਸਦਾ ਨਾਮ ਨਹੀ ਪਤਾ)

ਸ੍ਰੀ ਗੁਰਬਖਸ਼ ਸਿੰਘ 'ਰਾਮ ਪੁਰੀ'

ਸ੍ਰੀ ਵਿਰਦੀ ਜੀ

ਸ੍ਰੀ ਬਲਦੇਵ ਸਿੰਘ ਜੀ 'ਪ੍ਰੇਮੀ'

ਸ੍ਰੀ ਹਰਨਾਮ ਸਿੰਘ ਜੀ 'ਬਗਲੀਵਾਲਾ'

ਨਰਿੰਦਰ ਸਿੰਘ 'ਸੰਧੂ'

ਧੰਨਵਾਦ ਤੇ ਖਿਮਾਂ ਜਾਚਨਾਂ

# ਅਰਜ਼ੋਈ

ਇਕਬਾਲ ਸਿੰਘ ਮਨਚੰਦਾ

"ਦਾਤਾ !!"
ਹੇ ਚੀਨੀ ਅਸਵਾਰ
ਮੇਰੇ ਸਿਰਜਨ ਹਾਰ
ਅਜ ਤੇਰੇ ਦਰ
ਖੜਾ ਹਥ ਜੋੜ ਕੇ
ਗਲ ਵਿਚ ਪਲੜਾ ਪਾਕੇ
ਚਰਨੀ ਸੀਸ ਨਿਵਾਕੇ
ਮੈਂ ਕਰਾਂ
ਅਰਜ਼ੋਈ !!

**

ਇਹ ਅਰਜ਼ੋਈ
ਨਹੀਂ ਨਹੀਂ ਇਹ ਹਨ ਮੇਰੇ
ਦਿਲ ਦੇ ਵਲਵਲੇ
ਮੇਰੇ ਅੰਤਰ ਦੇ ਤਰਲੇ
ਮੇਰੇ ਮਨ ਦੀਆਂ ਉਮੰਗਾਂ
ਭਰੀਆਂ ਬੜੇ ਚਿਰ ਦੀਆਂ
ਦਾਤਾ ! ਤੈਥੋਂ ਬਿਨਾਂ
ਹੋਰ ਕੀਹਦੇ ਅਗੇ
ਮੈਂ ਕਰਾਂ ਇਹ
ਅਰਜ਼ੋਈ !!

**

ਦਾਤਾ ! ਅਜ ਸਦੀ
ਬੀਤਦੀ ਬੀਤਦੀ ਮੁਕ ਚਲੀ
ਜਦ ਤੁਸੀਂ
ਸ੍ਰੀ ਭੈਣੀ ਸਾਹਿਬ ਤੋਂ
ਕਾਲੀ ਕੰਬਲੀ ਪਹਿਨ
ਗੱਡੇ ਦੀ ਅਸਵਾਰੀ ਕਰ
ਚਲੇ ਸੀ ਪਰਦੇਸ
ਤੇ ਜਾਂਦਿਆਂ ਜਾਂਦਿਆਂ
ਮਸਤਾਨਿਆਂ ਰੋਂਦਿਆਂ ਨੂੰ
ਪਿਆਰੀਆਂ ਸੰਗਤਾਂ ਨੂੰ
ਪਿਆਰੇ ਪਿਤਾ ਨੂੰ
ਪਿਆਰੇ ਭਾਈ ਨੂੰ
ਦਿਤਾ ਸੀ ਇਹ ਸੰਦੇਸ਼
"ਕਿ ਮੁੜ ਆਵਾਂਗਾ
ਛੇਤੀ ਮੈਂ ਦੇਸ"

**

ਹੇ ਅਕਾਲ ਪੁਰਖ !!
ਤੁਹਾਡੇ ਪਿਛੇ
ਸੰਗਤ ਨੇ ਅਨੇਕਾਂ
ਕਸ਼ਟ ਸਹੇ ਪਾਠ ਕਰਦਿਆਂ
ਜੇਲਾਂ ਦੇ ਤਸੀਹੇ
ਝਲੇ, ਕਈਆਂ ਵਿਚੇ ਹੀ
ਸਰੀਰ ਤਿਆਗੇ ਕੇਵਲ
ਹੁਕਮ ਮੰਨਿਆਂ ਇਹ ਆਸ਼
ਕਿ ਦਰਸ਼ਨ ਹੋਵਣਗੇ !!
ਪਿਆਰਾ ਪਿਤਾ
ਇਸੇ ਉਡੀਕ ਵਿਚ
ਤਿਆਰ ਹੋ ਪਿਆ ਓਥੇ
ਜਿਥੇ ਸਭਨਾ ਜਾਣਾ
ਅੰਤ ਸਮੇ
ਤੁਸਾਂ ਗੁਪਤ ਰੂਪ ਵਿਚ

ਦਰਸ਼ਨ ਦਿਤੇ !!
ਪਿਆਰਾ ਭਾਈ
ਸਤਿਗੁਰੂ ਹਰੀ ਸਿੰਘ
ਰਾਮ ਵਿਯੋਗੀ
"ਜੀਏ ਤ ਬਉਰਾ ਹੋਇ"
ਨੇਤਰ ਦਰਸ਼ਨਾਂ ਨੂੰ ਲੋਚਦੇ
ਹਰਦਮ ਸਜਲ ਰਹਿੰਦੇ
ਬਿਹਬਲ ਹੁੰਦੇ ਤਾਂ
ਯਾਦ ਵਿਚ ਇਹ ਪੜ੍ਹਦੇ
"ਸਜਣਾ ! ਨੈਣ ਮੇਰੇ
ਸਿਕਦੇ ਨੀ ਰਹਿੰਦੇ
ਅਠੇ ਪਹਿਰ ਵਿਯੋਗ
ਸਜਣ ਦਾ
ਨੈਣ ਵਿਛੋੜਾ ਨਾ ਸਹਿੰਦੇ"
ਨੇਤਰ ਗਾਲ ਲਬੇ
ਯਾਦ ਨ ਟੁਟੀ
ਆਸ ਨ ਮੁਕੀ
ਮਨ ਵਿਚ ਇਹੋ
ਕਿ ਦਰਸ਼ਨ ਹੋਣਗੇ
"ਪਰ ਦਾਤਾ" !!
ਤੁਸੀਂ ?

**

ਦਾਤਾ !
ਤੇਰੇ [illegible]ਤਾਨਿਆਂ
ਤੇਰੇ ਦਰਸ਼ਨ ਦੇ ਪੰਧਾਊਆਂ
ਖੋਜੀ[illegible] ਸਮੁੰਦਰ ਟਪੇ
ਸਾ[illegible]
ਪਹੁੰ[illegible]ਨ
"ਨ [illegible] ਸਮੁੰਦ ਘਰ
ਕੇਹ [illegible]ਨ
ਜੇ [illegible]ਹਰੂ
ਪ੍ਰੇਮ [illegible] ਮਲੰਨ ।"
ਖ[illegible]ਨ ਪਰਸੇ
ਟੁਕ [illegible]ਆਂਦੇ
[illegible]ੜ [illegible] ਕ ਛੇਤੀ
"ਦਰਸ਼ਨ ਹੋਣਗੇ"

**

ਤੇਰੀ ਯਾਦ ਵਿਚ
ਉਡੀਕਦਿਆਂ ਤੇਰੇ ਪ੍ਰੇਮੀਆਂ
ਰਾਹਾਂ ਵਿਚ ਨੈਣ ਵਿਛਾਏ
ਅਨੇਕਾਂ ਸੰਤ ਵਿਯੋਗੀ
ਕੇਸਰ ਤਿੰਨੇ
ਚੁਪ, ਚਵਿੰਡੇ ਵਾਲੇ: ਮੁਹਾਵੇ ਵਾਲੇ,
ਨੈਣਾਂ ਸਿੰਘ
ਕਿਸ਼ਨ ਸਿੰਘ
ਜਵਾਹਰ ਸਿੰਘ
ਮੀਹਾਂ ਸਿੰਘ
ਦਾਤਾ ! ਹੋਰ ਕੀਹਦਾ
ਕੀਹਦਾ ਲਵਾਂ ਮੈਂ ਨਾਂ
ਅਖਾਂ ਮੀਟ ਗਏ
ਸਦਾ ਲਈ ਇਸੇ ਆਸ ਨੂੰ
ਨਾਲ ਲੈ ਗਏ
ਕਿ "ਦਰਸ਼ਨ ਹੋਵਣਗੇ"
ਪਰ ਤੈਂ
"ਕੀ ਦਰਦ ਨ ਆਇਆ ?"

**

ਅਜੇ ਕਲ ਦੀ ਗਲ
ਵਡ ਪ੍ਰਤਾਪੀ
ਅਕਾਲ ਪੁਰਖ
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ
ਪਿੰਡ ਪਿੰਡ
ਦੇਸ ਬਿਦੇਸ
ਦੌਰੇ ਕਰਦੇ
ਸੰਗਤਾਂ ਨੂੰ ਤੁਹਾਡੀ
ਹੋਂਦ ਦੀ ਪਛਾਣ ਕਰਵਾਈ
ਤੇ ਮੁੜ ਆਸ ਦਵਾਈ
ਕਿ "ਛੇਤੀ ਦਰਸ਼ਨ ਹੋਵਣਗੇ"
ਕੀਰਤਨ ਕਰਦਿਆਂ
ਬਿਹਬਲ ਹੋ ਜਾਂਦੇ
ਨੇਤਰਾਂ ਥੀ ਜਲ ਵਗਦਾ

ਜਦ ਇਹ ਪੜ੍ਹਦੇ
"ਪਿਰ ਦੇਖਨ ਕੀ ਆਸ"
"ਮਿਤਰ ਪਿਆਰੇ ਨੂੰ
ਹਾਲ ਫਕੀਰਾਂ ਦਾ ਕਹਿਣਾ।"
ਤੇ ਭਰੇ ਦਿਲ ਨਾਲ ਇਹ ਕਹਿੰਦੇ
"ਮੁੜ ਆ ਵੇ ਦਿਲਬਰਾ
ਜਗ ਮੇਹਣਾ ਦੇਂਦਾ ਤੇਰਾ।"

**

ਪਾਠ ਕਰਵਾਏ ਲਖਾਂ
ਬੇਅੰਤ ਗਿਣਤੀ ਕੋਈ ਨਾ
ਤੇ ਹੁਕਮ ਕੀਤਾ
"ਬਖਸ਼ਾਉਣ ਲਈ ਸੰਗਤਾਂ ਨੂੰ
ਮੈਂ ਖਲੋਵਾਂਗਾ ਨਾਲ"
ਕਰੋ ਨਿਤਨੇਮ ਸੁਚ
ਮਰਯਾਦਾ ਨਾਲ
ਪ੍ਰੰਤੂ
ਓਹ ਵੀ
ਸਦਾ ਲਈ
ਸਾਨੂੰ ਵਿਛੋੜਾ ਦੇ ਗਏ
ਤੇ ਇਹ ਆਸ
ਕਿ "ਛੇਤੀ ਦਰਸ਼ਨ ਹੋਵਣਗੇ"
ਓਸੇ ਤਰਾਂ
ਰਹੀ ਕਾਇਮ
ਪਰ ਤੁਸੀਂ ?

**

ਦਾਤਾ !!
ਅਜ
ਇਸੇ ਆਸ ਨੂੰ
ਮੁਖ ਰਖਕੇ
ਪੰਥ ਦੇ ਸਿਰਤਾਜ
ਦਿਲਾਂ ਦੇ ਸਮਰਾਟ
ਸਾਰੇ ਜਗ ਨੂੰ ਜਿਤਣ ਵਾਲੇ
ਸ੍ਰੀ ਸਤਿਗੁਰੂ ਜਗਜੀਤ ਸਿੰਘ
ਤੁਹਾਡੀ ਯਾਦ ਵਿਚ
ਪ੍ਰਦੇਸ ਗਵਨ ਸ਼ਤਾਬਦੀ
ਮਨਾਉਣ ਲਈ
ਉਡੀਕ ਵਿਚ ਦਰਸ਼ਨਾਂ ਲਈ
ਸਵਾ ਲਖ ਪਾਠ ਦਾ
ਪ੍ਰਾਰੰਭ ਕਰਵਾਕੇ
ਥਾਂ ਥਾਂ ਦੀਵਾਨ ਸਜਾਕੇ
ਸੁਤਿਆਂ ਨੂੰ ਹਲੂਣਾ ਦੇ ਕੇ
ਜਗਾ ਰਹੇ ਹਨ ਤੇ ਮੁੜ
ਇਹ ਆਸ ਫਿਰ
ਬੱਝ ਗਈ ਹੈ ਕਿ
"ਦਰਸ਼ਨ ਹੋਵਣਗੇ ਛੇਤੀ"

**

ਪ੍ਰੰਤੂ ਦਾਤਾ ! ਤੁਸਾਂ
ਕਿਹਾ ਸੀ ਮੈਂ ਨਹੀਂ
ਲੱਭਣਾ ਢੂੰਡਿਆਂ
ਆਵਾਂਗਾ ਆਪੇ
ਨਹੀਂ ਰਹੀ ਸ਼ਕਤ ਸਾਡੇ ਵਿਚ
ਨਹੀਂ ਜਰ ਸਕਦੇ ਹੋਰ
ਕਰੋ ਕਿਰਪਾ
ਹੋ ਜਾਏ ਮੇਹਰ
ਤੇ ਮੁੜ ਪਿਆਰੀਆਂ
ਸੰਗਤਾਂ ਨੂੰ
ਸਿਸਕਦੀਆਂ ਅਖੀਆਂ ਨੂੰ
ਸੜ ਰਹੀ ਦੁਨੀਆਂ ਨੂੰ
ਪਵਿਤਰ ਦਰਸ਼ਨ ਦੇ ਕੇ
ਪਾ ਦਿਓ ਠੰਢ
ਬਾਰੰਬਾਰ ਪਵਿਤ੍ਰ
ਚਰਨਾਂ ਤੇ
ਦੋਵੇਂ ਹਥ ਜੋੜ
ਪਲੜਾ ਪਾ ਕੇ ਖੜ੍ਹਾ
ਮੈਂ ਕਰਾਂ
ਇਹ
ਅਰਜ਼ੋਈ !!

**

—o— —o— —o— —o— —o— —o

# ਆ ਪ੍ਰਦੇਸੀਆ ਦੇਸ਼ ਅਜ਼ਾਦ ਹੋਇਆ

—ਸ੍ਰੀ ਸੰਤੋਖ ਸਿੰਘ 'ਸਾਜਨ'

ਪਲਟੇ ਗਏ ਤਾਰੀਖ ਦੇ ਕਈ ਪੰਨੇ, ਕੇਈਆਂ ਸਧਰਾਂ ਦਾ ਅੰਤ ਆਦਿ ਹੋਇਆ।
ਪਏ ਪੁਟਨੇ ਭਾਵੇਂ ਪਹਾੜ ਲਖਾਂ, ਬੇ ਹੌਂਸਲਾ ਨਹੀਂ ਫਰਿਹਾਦ ਹੋਇਆ।
ਹੋਣੀ ਵਸਦੀ ਰਹੀ ਕਿਸਮਤ ਹਸਦੀ ਰਹੀ, ਚਮਨ ਟਹਿਕਿਆ ਅਤੇ ਬਰਬਾਦ ਹੋਇਆ।
ਐਪਰ ਨਿਤ ਨਵੀਆਂ ਕਿਰਨਾਂ ਨੂਰ ਦਿਤਾ, ਨਵਾਂ ਜੀਵਨ ਦਾ ਨਵਾਂ ਸੁਆਦ ਹੋਇਆ।
ਤਿੰਨ ਅਖਰਾ ਤੇਰਾ ਪੈਗ਼ਾਮ ਪ੍ਰੀਤਮ, ਭਾਰਤ ਵਾਸੀਆਂ ਦੇ ਦਿਲ ਯਾਦ ਹੋਇਆ।
ਤੇਰੀ ਫੂਕ ਗੁਲਾਮੀ ਨੂੰ ਫੂਕ ਦਿਤਾ, ਆ ਪ੍ਰਦੇਸੀਆ ਦੇਸ ਆਜਾਦ ਹੋਇਆ।

*****

ਤੇਰੀ ਮਿਹਰਬਾਨੀ ਸਦਕਾ ਮਿਹਰਬਾਨਾ, ਲਗੇ ਬਰਕਤਾਂ ਦੇ ਭਾਰੇ ਢੇਰ ਦਿਸਨ।
ਚਾਂਦੀ ਵਾਗਰਾਂ ਚਮਕਦੇ ਰੇਤ ਕਿਣਕੇ, ਚਾਂਦੀ ਉਗਲਦੇ ਪਏ ਚੁਫੇਰ ਦਿਸਨ।
ਚੌੜੀ ਹਿਕ ਉਚੀ ਧੌਣ ਮੁੱਛ ਕੁੰਢੀ, 'ਚਾ ਉਮੰਡਦੇ ਸ਼ਾਮ ਸਵੇਰ ਦਿਸਨ।
ਕਾਰ ਕਰਨ ਦੇ ਲਈ ਕਾਰ ਚੜ੍ਹਨ ਦੇ ਲਈ, ਰਾਖੇ ਕਾਰ ਤੇ ਖੜੇ ਦਲੇਰ ਦਿਸਨ।
ਦਾਤਾਂ ਦੇਣ ਵਾਲੇ ਤੂੰ ਨਾਂ ਦਿਸਦਾ ਏਂ, ਤਾਂ ਹੀ ਕਿਰਕਰਾ ਸਭ ਸੁਆਦ ਹੋਇਆ।
ਪੁੰਨੇ ਆਸ ਇਕਰਾਰ ਹੋ ਜਾਣ ਪੂਰੇ, ਆ ਪ੍ਰਦੇਸੀਆ ਦੇਸ ਆਜਾਦ ਹੋਇਆ।

*****

ਪਹੀਆ ਸਮੇਂ ਦਾ ਘੁਮਿਆਂ ਨਾਲ ਤੇਜ਼ੀ, ਬੇੜੀ ਡੁਬਦੇ ਲਈ ਘੁੰਮਣ ਘੇਰ ਹੋ ਗਈ।
ਪੈਰੀਂ ਮਾਰੇ ਕੁਰਾੜੇ ਦੇ ਜਖਮ ਸੁਕੇ, ਪੈਰੀਂ ਸੰਭਲੀ ਆਤਮਾਂ ਸ਼ੇਰ ਹੋ ਗਈ।
ਪਰ ਨਾ ਮੁਕੀ ਜੁਦਾਈ ਦੀ ਘੜੀ ਹਾਲੇ, ਜਿੰਦ ਤੜਪਦੀ ਨੂੰ ਕਾਫੀ ਦੇਰ ਹੋ ਗਈ।
ਖੜੀ ਵਿਚ ਬਸੰਤ ਦੇ ਖਿਜ਼ਾਂ ਓਵੇਂ, ਮੇਰੇ ਚਾਵਾਂ ਲਈ ਹਿਜ਼ਰ ਸਯਾਦ ਹੋਇਆ।
ਲਗੇ ਦਿਲ ਦੀ ਨੁਕਰੇ ਭੇਦ ਦਸਾਂ, ਆ ਪ੍ਰਦੇਸੀਆ ਦੇਸ ਆਜਾਦ ਹੋਇਆ।

*****

ਸੀਨੇ ਵਿਚ ਸੰਭਾਲ ਕੇ ਸਧਰਾਂ ਨੂੰ, ਬੈਠੇ ਹੋਇ ਹਾਂ ਅਸੀਂ ਉਡੀਕ ਅੰਦਰ।
ਮੇਰੇ ਮੋਹਨ ਜੀ ਮੂਰਤੀ ਮੋਹਨ ਵਾਲੀ, ਨਾਲ ਯਾਦ ਦੇ ਬੁਰਸ਼ ਉਲੀਕ ਅੰਦਰ।
ਮੀਟੇ ਬੁਲ ਖਾਲੀ ਅਖਾਂ ਹੰਝੂਆਂ ਤੋਂ, ਲੈ ਜਰਾ ਵਾਲੇ ਮਿਹਣੇ ਡੀਕ ਅੰਦਰ।
ਦਿਲਬਰ ਦਿਲਬਰੀਆਂ ਦਿਤੀਆਂ ਤੁਰਨ ਵੇਲੇ ਓਵੇਂ ਅਮਨ ਅਮਾਨ ਅਜ ਤੀਕ ਅੰਦਰ।
ਜਾਗ ਪੈਣ ਨਸੀਬ ਖੁਆਬ ਟੁਟਨ, ਚਰਨ ਚੁੰਮ ਆਖਾਂ ਦਿਲ ਸ਼ਾਦ ਹੋਇਆ।
'ਸਾਜਨ' ਖਤਮ ਹੋਵੇ ਹੂਕ ਦਿਲਾਂ ਵਿਚੋਂ, ਆ ਪ੍ਰਦੇਸੀਆ ਦੇਸ ਅਜਾਦ ਹੋਇਆ।

'ਸਤਿਜੁਗ' ਦਾ 'ਪ੍ਰਦੇਸ ਗਵਨ ਸ਼ਤਾਬਦੀ ਅੰਕ' —੧੭੨

—ਸ੍ਰੀ ਬਿਅੰਤ ਸਿੰਘ ਜੀ 'ਸੋਖਲ'

ਮਾਇਆ ਸ਼ੇਰੇ ਪੰਜ਼ਾਬ ਦੇ ਜਾਂਦਿਆਂ ਹੀ ਪੰਜ-ਆਬ ਤੇ ਗੋਰਾ ਅਬਾਦ ਹੋਇਆ।
ਗੈਰਤ ਵੇਚ ਸਰਦਾਰ ਗੱਦਾਰ ਬਣ ਗਏ ਆਪੋ ਆਪਣਾ ਸਾਹਵੇਂ ਮੁਫਾਦ ਹੋਇਆ।
ਫੁਟ ਖੂਨ ਤਿਹਾਏ ਹਮਸਾਏ ਕੀਤੇ ਭੁਲ ਕਦੇ ਨਾ ਜਿਥੇ ਫਸਾਦ ਹੋਇਆ।
'ਕੋਹਿਨੂਰ' ਨਗੀਨਿਆਂ ਤਾਜ ਜੜਿਆ ਰਾਜ ਭਾਗ ਪੰਜਾਬ ਬਰਬਾਦ ਹੋਇਆ।
ਅਖੀਂ ਡਿਠਾ ਕਲੇਜਿਓਂ ਚੀਸ ਉਠੀ ਤੇਰੀ ਕੂਕੋਂ ਬਗਾਵਤ ਦਾ ਨਾਦ ਹੋਇਆ।
ਸੁਤੀ ਅਣਖ ਨੂੰ ਉਦੋਂ ਜਗਾਣ ਵਾਲੇ ਆ ਪ੍ਰਦੇਸੀਆ ਦੇਸ ਅਜਾਦ ਹੋਇਆ।

ਐਸੀ ਸ਼ਮਾਂ ਅਜਾਦੀ ਦੀ ਬਾਲ ਦਿਤੀ ਮਧਮ ਪਈ ਨਾਂ ਜਿਓਂ ਈਜਾਦ ਹੋਇਆ।
ਸਾਮਰਾਜੀ ਜੰਜੀਰਾਂ ਨੂੰ ਕਟਣੇ ਲਈ ਬਾਈਕਾਟ ਸੰਗਰਾਮ ਦਾ ਆਦ ਹੋਇਆ।
ਤੇਰਾ ਮਿਸ਼ਨ ਚਲਾਇਆ ਨ ਰੁਕ ਸਕਿਆ ਭਾਵੇਂ ਬਿਲਾ ਸੀ ਖੂਨੀ ਸਯਾਦ ਹੋਇਆ।
ਐਸੀ ਰੂਹ ਕੁਰਬਾਨੀ ਦੀ ਫੂਕ ਦਿਤੀ ਸੀਨਾ ਜਬਰ ਦੇ ਸਾਹਵੇਂ ਫੌਲਾਦ ਹੋਇਆ।
ਸੁਖ ਛਡ ਕੇ ਦੁਖ ਸਹੇੜ ਲੀਤੇ ਤੇਰੀ ਦੇਣ ਥੀਂ ਹਿੰਦ ਅਜ ਸ਼ਾਦ ਹੋਇਆ।
'ਸਵੈ-ਰਾਜ' ਦੀ ਜੋਤ ਜਗਾਣ ਵਾਲੇ ਆ ਪ੍ਰਦੇਸੀਆ ਦੇਸ਼ ਅਜਾਦ ਹੋਇਆ।

ਖਾਤਰ ਵਤਨ ਦੀ ਤੂੰ ਪਰਦੇਸ ਤੁਰਿਓਂ ਵੀਰ ਦੇ ਗਿਓਂ ਸਾਨੂੰ ਵਰਾਣ ਦੇ ਲਈ।
ਝੁਲੇ ਲਖਾਂ ਚੌਗਿਰਦੇ ਤੁਫਾਨ ਓਹਦੇ ਤੇਰੀ ਮੰਜਿਲੋਂ ਉਹਨੂੰ ਭਟਕਾਣ ਦੇ ਲਈ।
ਭਾਂਬੜ ਬਲਨ ਤੋਂ ਚਿਣਗ ਨ ਰਹਿ ਸਕੀ ਜੁਲਮ ਉਠਿਆ ਭਾਵੇਂ ਬੁਝਾਣਦੇ ਲਈ।
ਤੇਰੀ ਨੀਤੀ ਤੇ ਚਲੇ ਜਵਾਹਰ ਗਾਂਧੀ ਭਾਰਤ ਮਾਂ ਨੂੰ ਮੁਕਤ ਕਰਾਣ ਦੇ ਲਈ।
ਚਮਨ ਮਹਿਕਿਆ ਟਹਿਕਿਆ ਅਜ ਤੇਰਾ ਰਿਹਾ ਨਹੀਂ ਅਧੂਰਾ ਅਰਸ਼ਾਦ ਹੋਇਆ।
ਸੀਨੇ ਲੁਕੇ ਅਰਮਾਨ ਹੋ ਜਾਣ ਪੂਰੇ ਆ ਪ੍ਰਦੇਸੀਆ ਦੇਸ ਅਜਾਦ ਹੋਇਆ।

ਤੈਨੂੰ ਸਦ ਦਿਆਂ ਸਦ ਦਿਆਂ ਸਦੀ ਬੀਤੀ ਲੰਘੇ ਹਾੜ ਮਹੀਨੇ ਤੇ ਪੋਹ ਪੀਆ।
ਆਈਆਂ ਖਿਜਾਂ ਬਹਾਰਾਂ ਵੀ ਲੰਘ ਗਈਆਂ ਆਈ ਔਣ ਦੀ ਕਿਤੋਂ ਨ ਸੋ ਪੀਆ।
ਵਾਟਾਂ ਤਕਦੇ ਨੈਨ ਬੇਚੈਨ ਹੋਏ ਪਾਵੇ ਸੱਲ ਜੁਦਾਈ ਦਾ ਖੋਹ ਪੀਆ।
ਤੇਰੇ ਪੈਂਡੇ ਲੰਮੇਰੇ ਹੀ ਹੋਈ ਜਾਂਦੇ ਮੇਰੀ ਉਮਰ ਦੇ ਮੁਕ ਰਹੇ ਕੋਹ ਪੀਆ।
ਹਾੜਾ ਬਹੁੜ ਹੁਣ ਹੋਰ ਤਰਸਾ ਨਹੀਂ ਸੀਨਾ ਤੇਰੇ ਬਿਨ ਬੇ ਸਵਾਦ ਹੋਇਆ।
ਸਾਰ ਲੈ ਹੁਣ ਵਤਨ ਦੇ ਵਾਸੀਆਂ ਦੀ ਆ ਪ੍ਰਦੇਸੀਆ ਦੇਸ ਅਜਾਦ ਹੋਇਆ।



—ਸ੍ਰੀ ਰਤਨ ਸਿੰਘ ਜੀ 'ਰਤਨ'

ਅਜ ਖਿੜੀ ਬਸੰਤ ਬੇਅੰਤ ਹੋਈ ਲੁਟ ਧਰਤ ਤੋਂ ਕਰਵਟਾਂ ਵੱਟੀਆਂ ਨੇ।
ਖੜਕਨ ਟਲੀਆਂ ਖੇਤਾਂ ਵਿਚ ਮੋਰ ਨਚਣ ਕਣੀਆਂ ਮੇਘਲੇ ਨੇ ਜਦੋਂ ਸਟੀਆਂ ਨੇ।
ਪੈਣ ਭੰਗੜੇ ਮਾਝੇ ਦੁਆਬ ਦੇ ਵਿਚ ਚਾਅ ਲਾਹੇ ਨੇ ਗਿੱਧੇ ਵਿਚ ਜੱਟੀਆਂ ਨੇ।
ਖੁਸ਼ੀ ਨਾਲ ਬਹਾਰਾਂ ਨੂੰ ਨਸ਼ਾ ਹੋਇਆ ਜਿਹਨਾਂ ਸਦਾ ਗੁਲਾਮੀਆਂ ਕੱਟੀਆਂ ਨੇ।
ਮਹਿਕੀਮਹਿਕ ਇਸਧਰਤਤੇ ਵਾਰਸਾਂਲਈ ਜੁਗਾਂਪਿਛੋਂ ਇਹਚਮਨਅਬਾਦਹੋਇਆ।
ਜਿਹੜੇ ਵਤਨ ਲਈ ਤੂੰ ਤਹਿਰੀਕ ਛੇੜੀ ਆ ਪ੍ਰਦੇਸੀਆ ਦੇਸ ਅਜਾਦ ਹੋਇਆ।

ਸੌ ਸਾਲ ਦਾ ਲੰਮਾ ਇਤਿਹਾਸ ਡਿਠਾ ਛੱਡ ਸਭ ਦਾ ਤੂੰ ਜਦ ਮੋਹ ਤੁਰਿਆ।
ਮੁਠਾਂ ਮੀਟਿਆਂ ਵਿਚ ਕੋਈ ਕੰਸ ਫੜਕੇ ਚਾਨਣ ਮਾਲਵੇ ਦਾ ਜਦ ਸੀ ਖੋਹ ਤੁਰਿਆ।
ਘਰ ੨ ਫੂਕ ਚਿੰਗਾੜੀਆਂ ਰਾਮ ਕਰਦਾ ਝੁੰਡ ਆਸ਼ਕਾਂ ਦੇ ਛਡ ਉਹ ਤੁਰਿਆ।
ਲਾਰਾ ਦੇ ਗਿਆ ਸੀ ਮੁੜਕੇ ਆਵਣੇ ਦਾ ਗਡਾ ਜਦ ਗੁਰਦਿਤ ਸਿੰਘ ਜੋ ਤੁਰਿਆ।
ਤੈਨੂੰ ਵਿਦਾ ਸੀ ਪਿਤਾ ਭਰਾ ਆਖੀ ਸੰਗਤ ਵਿਚ ਵੈਰਾਗ ਅਸਾਧ ਹੋਇਆ।
ਸੰਗਤ ਕੀਤੀ ਇਹ ਤੇਰੀ ਉਡੀਕ ਰਹੀ ਏ ਆ ਪ੍ਰਦੇਸੀਆ ਦੇਸ ਅਜਾਦ ਹੋਇਆ।

ਸਾਕੇ ਸਤਰ ਬਹਤਰ ਦੇ ਯਾਦ ਆਉਂਦੇ ਵਰਕਾ ਵਰਕਾ ਇਤਿਹਾਸ ਦਾ ਰੋ ਰਿਹਾ।
ਤਖਤ ਫਾਂਸੀਆਂ ਦੇ ਗੋਲੇ ਤੋਪ ਮੂੰਹੋਂ ਜਾਮਨ ਇਸ਼ਕ ਵਿਚਕਾਰ ਖਲੋ ਰਿਹਾ।
ਕਿਤੇ ਬਿਸ਼ਨ ਦਾ ਇਸ਼ਕ ਮਨਸੂਰ ਬਣਿਆਂ ਕਿਤੇ ਇਟਾਂ ਵਰਿਆਮ ਸੀ ਢੋ ਰਿਹਾ।
ਲਗਾ ਦਾਗ "ਸਤਵੰਜਾ" ਦਾ ਜੋ ਮਥੇ, ਖੂਨ ਡੋਲ ਪੰਜਾਬੀ ਸੀ ਧੋ ਰਿਹਾ।
ਰਕੜ ਕੋਟਲੇ ਦੇ ਕੂਕੇ ਕਹਿਣ ਉਚੀ ਹਾਕਮ ਸਮੇ ਦਾ ਡਾਢਾ ਜਲਾਦ ਹੋਇਆ।
ਮਦਤ ਬਾਦ ਜਲਾਦ ਬਰਬਾਦ ਹੋ ਗਏ ਆ ਪ੍ਰਦੇਸੀਆ ਦੇਸ ਅਜਾਦ ਹੋਇਆ।

ਕਈ ਯੁਗ ਉਡੀਕਦੇ ਵਿਚ ਲੰਘੇ ਰੋਕੇ ਕੌਣ ਹਾਇ ਰਿੜ੍ਹਦਿਆ ਗੇੜਿਆਂ ਨੂੰ।
ਫਿਤਰਤ ਤੇਰੀ ਹੀ ਧਰਤ ਦੀ ਕੂਕ ਆਖੇ ਤੈਨੂੰ ਘਲਿਆ ਸੀ ਕੰਮਾਂ ਕਿਹੜਿਆਂ ਨੂੰ।
ਵੇਖ ਹਾਲ ਸਾਡਾ ਸਾਨੂੰ ਮਾਫ ਕਰਦੇ ਦਿਲ ਤੇ ਰਖ ਬੈਠੇਂ ਗਿਲਿਆਂ ਕਿਹੜਿਆਂ ਨੂੰ।
ਹੁਣ ਤੇ ਪੀਆ ਲੁਕਾਈ ਸ਼ੁਦਾਈ ਬਣ ਗਈ ਝਾਤੀ ਮਾਰ ਜਾਵੀਂ ਸੁੰਞੇ ਵਿਹੜਿਆਂ ਨੂੰ।
ਗਿਣ ਲਵੀਂ ਤੂੰ ਸਾਡੇ ਸੁਨੇਹੜਿਆ ਨੂੰ 'ਰੋਜੇ-ਹਸ਼ਰ' ਦੇ ਜਦੋਂ ਹਿਸਾਬ ਹੋਇਆ।
ਮੇਰੇ ਵਾਇਦਿਆਂ ਲਈ ਵਫਾ ਸਾਂਭ ਰਖੀ ਆ ਪ੍ਰਦੇਸੀਆ ਦੇਸ ਅਜਾਦ ਹੋਇਆ।

ਭਰੇ ਰੁਗ ਤੇ ਦਿਲ ਕਸੀਸ ਵਟੇ ਕਾਹਦਾ ਮਾਣ ਹੈ ਸਾਡਾ ਬੇ ਲੋੜਿਆਂ ਦਾ।
ਭੁਲ ਗਿਐਂ ਵੈਰਾਗ ਪ੍ਰਤਾਪ ਦਾ ਤੂੰ ਹਰੀ ਗੁਰੂ ਦੇ ਹੰਝੂ ਨਿਚੋੜਿਆਂ ਦਾ।
ਕੋਈ ਨਹੀਂ ਜਵਾਬ ਜਨਾਬ ਆਇਆ ਤੇਰੇ ਦਰ ਤੇ ਘਲੇ ਤਰਫੋੜਿਆਂ ਦਾ।
ਪਾਠ ਵਰਨੀਆਂ ਦੇ ਮੇਘ ਦੂਤ ਘਲੇ ਤੈਨੂੰ ਵਾਸਤਾ ਈ ਹਥਾਂ ਜੋੜਿਆਂ ਦਾ।
ਇਕ ਸਦੀ ਜੋ ਖੜੀ ਹੈ ਕਦੀ ਲੰਘੇ ਲੰਘ ਗਈ ਹੈ ਕਿਹਾ ਵਿਸਮਾਦ ਹੋਇਆ।
ਅਰਜ ਕਾਗਜਾਂ ਵਿਚਇਨਾਂ ਆਜਿਜਾਂ ਦੀ ਆ ਪ੍ਰਦੇਸੀਆ ਦੇਸ ਅਜਾਦ ਹੋਇਆ।

'ਸਤਿਜੁਗ' ਦਾ 'ਪ੍ਰਦੇਸ ਗਵਨ ਸ਼ਤਾਬਦੀ ਅੰਕ' —੧੭੪

ਪ੍ਰੀਤਮ ਸਿੰਘ (ਮਲਿਆਂ ਵਾਲਾ) ਸ਼ਾਦੀ ਪੁਰ ਦਿੱਲੀ

ਚੀਨੀ ਵਾਲਿਆ ਕੂਕੇ ਤੇ ਜ਼ੁਲਮ ਡਾਢਾ, ਤੇਰੇ ਹਿੰਦ ਚੋਂ ਜਾਣ ਤੋਂ ਬਾਦ ਹੋਇਆ।
ਭੈਣੀ ਸਾਹਿਬ ਦਾ ਹਰ ਰਾਹ ਯਾਤਰੂ ਥਾਂ, ਹੈ ਸੀ ਪੁਲਸੀਆਂ ਨਾਲ ਅਬਾਦ ਹੋਇਆ।
ਗੌਰਮਿੰਟ ਅਤੇ ਦੇਸ਼ ਦਰਦੀਆਂ 'ਚ ਥਾਂ ਥਾਂ ਦੇ ਉਤੇ ਫਸਾਦ ਹੋਇਆ।
ਚਲ ਸੰਤਾਲੀ 'ਚ ਤੇਰੇ ਅਦੋਲਨਾਂ ਤੇ, ਦੇਸ਼ ਗੋਰਿਆਂ ਕੋਲੋਂ ਅਜਾਦ ਹੋਇਆ।
ਸਭ ਰਾਜਿਆਂ ਨੂੰ ਮੂਲੋਂ ਪਟ ਕੇ ਤੇ, ਦੂਰ ਦੇਸ਼ ਚੋਂ ਗੰਦ ਮੁਵਾਦ ਹੋਇਆ।
ਪ੍ਰੀਵੀ ਪ੍ਰਸ ਵੀ ਉਡਿਆ ਖੰਭ ਲਾਕੇ, ਆ ਪ੍ਰਦੇਸੀਆ ਦੇਸ ਅਜਾਦ ਹੋਇਆ।

ਛੇਤੀ ਆ ਪੀਆ ਫੇਰਾ ਪਾ ਪੀਆ, ਹੁਣ ਕਾਸ ਲਈ ਲਾਈਆਂ ਦੇਰੀਆਂ ਨੇ।
ਤੇਰੇ ਬਾਝ ਅਜਾਦੀ ਦੇ ਸੁਖ ਏਦਾਂ, ਕੇਲੇ ਮੁਢ ਜਿਉਂ ਹੁੰਦੀਆਂ ਬੇਰੀਆਂ ਨੇ।
ਤੇਰੇ ਬ੍ਰਿਹੋ ਦੀਆਂ ਸਾਡੇ ਦਿਲਾਂ ਉਤੇ, ਕਿਵੇ ਝੁਲਦੀਆਂ ਪਈਆਂ ਅੰਨ੍ਹੇਰੀਆਂ ਨੇ।
ਅੰਤ ਸਮੇ ਵਾਂਗੂੰ ਹੁਣ ਤੇ ਲਗੀਆਂ ਨੇ, ਚਰਨਾਂ ਤੇਰਿਆਂ ਤੇ ਤਾੜਾਂ ਮੇਰੀਆਂ ਨੇ।
ਦਿਲ ਬਾਗ ਨਹੀ ਮਹਿਕਣਾਂ ਦੀਦਬਾਝੋਂ ਬ੍ਰਿਹੋਂ ਖਿਜਾਂ ਤੋਂ ਜਿਹੜਾ ਬਰਬਾਦ ਹੋਇਆ।
ਪਤ ਝੜ ਗੁਲਾਮੀ ਦੀ ਖਤਮ ਹੋਈ, ਆ ਪ੍ਰਦੇਸੀਆ ਦੇਸ਼ ਅਜਾਦ ਹੋਇਆ।

ਅਠਾਰਾਂ ਸੌ ਸਤਵੰਜਾ ਦੇ ਗਦਰ ਪਿਛੋਂ, ਦੇਸ਼ ਦਰਦੀਆਂ ਦੀ ਜਦੋਂ ਘਾਟ ਹੈ ਸੀ।
ਤਾਜੇ ਗੋਰੇ ਦੇ ਦੇਸ਼ ਪੰਜਾਬ ਵਿਚੋਂ, ਕਢੀ ਤੂੰ ਹੀ ਅਜਾਦੀ ਦੀ ਲਾਟ ਹੈ ਸੀ।
ਤਕ ਤੇਰਿਆਂ ਸ਼ਾਂਤ ਅੰਦੋਲਨਾ ਨੂੰ, ਦੰਗ ਮਹਿਕਮੇ ਤੇ ਜੰਗੀ ਲਾਟ ਹੈ ਸੀ।
ਫੌਜੀ ਨੌਕਰਾਂ, ਡਾਕ, ਅਦਾਲਤਾਂ ਤੇ, ਕੀਤਾ ਰੇਲਵੇ ਦਾ ਬਾਈਕਾਟ ਹੈ ਸੀ।
ਕੰਮ ਤਕ ਤੇਰੇ ਬਾਈਆਂ ਸੂਬਿਆਂ ਦਾ, ਹੈ ਸੀ ਦਿਲ ਹਰੇਕ ਦਾ ਸ਼ਾਦ ਹੋਇਆ।
ਫਲ ਪਕਿਆ ਤੇਰੀ ਕੁਰਬਾਨੀਆਂ ਦਾ, ਆ ਪ੍ਰਦੇਸੀਆ ਦੇਸ ਅਜਾਦ ਹੋਇਆ।

ਤੇਰੇ ਕਹੇ ਹੋਏ ਸੌ ਸਾਲ ਪਹਿਲੇ, ਬਚਨ ਹੋਏ ਪੂਰੇ ਪਕੇ ਸਾਰ ਵਰਗੇ।
ਕਿਹਾ ਗੋਰੇ ਨੂੰ ਹਿੰਦੀ ਜੋ ਕਹੇ ਬੁਧੂ, ਕਦੇ ਭਾਸਣੇ ਨੇ ਤਿਖੇ ਖਾਰ ਵਰਗੇ।
ਘਰ ਘਰ ਅੰਦ੍ਰ ਰਾਮ ਸਿੰਘ ਹੋ ਜਾਊ, ਪੈਦਾ ਹੋਣਗੇ ਸੂਰਮੇ ਨਾਹਰ ਵਰਗੇ।
ਏਸੇ ਦੇਸ਼ ਅੰਦਰ ਪੈਦਾ ਹੋਣਗੇ ਸਹੀ, ਗਾਂਧੀ, ਮੋਤੀ ਤੇ ਲਾਲ ਜਵਾਹਰ ਵਰਗੇ।
ਚੀਨੀ ਵਾਲਿਆ ਤੇਰੀ ਪੇਸ਼ੀਨ ਗੋਈ, ਸੁਣਕੇ ਸੀ ਅੰਗ੍ਰੇਜ ਵਿਸਮਾਦ ਹੋਇਆ।
"ਪ੍ਰੀਤਮ" ਗੋਰੇ ਦਾ ਨਾਮੋ ਨਿਸ਼ਾਨ ਹੁਣ ਨਹੀ, ਆ ਪ੍ਰਦੇਸੀਆ ਦੇਸ ਅਜਾਦ ਹੋਇਆ।



ਸੁਵਰਨ ਸਿੰਘ ਤਾਜੋ ਕੇ

ਤੈਨੂੰ ਗਏ ਨੂੰ ਮੁਦਤਾਂ ਬੀਤ ਗਈਆਂ ਵਤਨ ਆਪਣੇ ਨੂੰ ਫੇਰਾ ਪਾ ਮਾਹੀ।
ਬਿਰਧ ਪਾਲ ਤੈਨੂੰ ਦੁਨੀਆਂ ਆਖਦੀ ਹੈ ਪਰੀਤ ਰੀਤ ਨੂੰ ਤੋੜ ਨਿਭਾ ਮਾਹੀ।
ਚੀਨੀ ਵਾਲਿਆ ਤੇਰੇ ਦੀਦਾਰ ਖਾਤਰ ਦੀਦੇ ਰਹੇ ਨੇ ਹੰਝੂ ਵਹਾ ਮਾਹੀ।
ਜ੍ਹਿਨਾਂ ਤਾਂਈ ਰੁਰਲਾਂਦਿਆਂ ਛੱਡ ਤੁਰਿਓਂ ਉਨਾਂ ਹਿਰਦਿਆਂ ਨੂੰ ਠੰਢ ਪਾ ਮਾਹੀ।
ਕੂਚ ਕੀਤਾ ਗੁਲਾਮੀ ਦੀ ਖਿਜ਼ਾਂ ਏਥੋਂ ਤੇਰਾ ਵਤਨ ਹੈ ਫੇਰ ਅਜਾਦ ਹੋਇਆ।
ਸਿੱਕ ਇੱਕ ਹੁਣ ਤੇਰੇ ਦੀਦਾਰ ਦੀ ਏ ਆ ਪ੍ਰਦੇਸੀਆ ਦੇਸ ਅਜਾਦ ਹੋਇਆ।

ਜੜ੍ਹ ਜਾਬਰਾਂ ਦੀ ਪੀਆ ਗਈ ਪੁਟੀ ਜ੍ਹਿਨਾਂ ਆਂਦੀਆਂ ਜ਼ੁਲਮ ਹਨੇਰੀਆਂ ਨੇ।
ਤੋੜਨ ਲਈ ਗੁਲਾਮੀ ਜੰਜੀਰ ਤਾਂਈ ਜਿੰਦਾ ਹੋਈਆਂ ਕੁਰਬਾਨ ਬਥੇਰੀਆਂ ਨੇ।
ਕਢ ਦਿਤਾ ਏ ਬਿੱਲੇ ਨੂੰ ਦੇਸ ਵਿਚੋਂ ਭਾਂਵੇ ਮੁਸ਼ਕਲਾਂ ਪਈਆਂ ਔਖੇਰੀਆਂ ਨੇ।
ਜ੍ਹਿਨਾਂਲਈ ਤੂੰ ਮਾਹੀ ਬੇਵਤਨ ਹੋਇਆ ਸਭੇਪੁਗੀਆਂਉਹ ਰੀਝਾਂ ਤੇਰੀਆਂ ਨੇ।
ਗਊ ਗਰੀਬ ਬੇਦੋਸ ਦੀ ਜਾਨ ਬਦਲੇ ਤੇਰਾ ਨਾਰਾ ਸੀ ਉਦੋਂ ਈਜ਼ਾਦ ਹੋਇਆ।
ਕਰਾਮਾਤ ਕੀਤੀ ਤੇਰੇ ਕਾਰ ਨਾਮੇ ਆ ਪ੍ਰਦੇਸੀਆ ਦੇਸ ਅਜ਼ਾਦ ਹੋਇਆ।

ਸੱਲ ਅਜੇ ਵੀ ਉਹ ਸੀਨੇ ਰੜਕਦਾ ਏ ਜੇੜਾ ਤੀਰ ਜੁਦਾਈ ਦਾ ਮਾਰਿਆ ਏ।
ਪੂਰੇ ਕਰੋ ਇਕਰਾਰ ਜੋ ਨਾਲ ਸਾਡੇ ਬਚਨ ਤੁਸਾਂ ਜੋ ਮੁਖੋਂ ਉਚਾਰਿਆ ਏ।
ਆਸ਼ਕ ਤੇਰੇ ਨੇ ਹਾਲੋਂ ਬੇਹਾਲ ਹੋਏ ਪੀੜਹਿਜਰ ਦੀ ਨੇ ਜਿਗਰ ਖਾਰਿਆ ਏ।
ਅਰਜ਼ ਅਸਾਂ ਦੀ ਕਰੋ ਮਨਜ਼ੂਰ ਪੀਆ ਸਮਾਂ ਅਗੇ ਹੀ ਬਹੁਤ ਗੁਜ਼ਾਰਿਆ ਏ।
ਕਈਆਂ ਪਾਧਿਆਂ ਤੋਂ ਪੁਛ ਥੱਕ ਗਏ ਅਜੇ ਤੀਕ ਟਿਕਾਣਾਂ ਨਲਾਦ ਹੋਇਆ।
ਹਾੜਾ ਮੰਨ ਮਸਕੀਨ ਨਿਮਾਣਿਆਂ ਦਾ ਆ ਪ੍ਰਦੇਸੀਆ ਦੇਸ ਅਜ਼ਾਦ ਹੋਇਆ।

ਗੁਰਮੇਜ ਸਿੰਘ ਧੰਜਲ ਸੰਤ ਨਗਰ

ਤੇਰੀ ਯਾਦ ਐ ਸਤਿਗੁਰ ਰਾਮ ਸਿੰਘ ਜੀ ਬਣਕੇ ਨਾਗਨੀ ਸੀਨੇ ਨੂੰ ਸ਼ੂਕਦੀ ਏ
ਮੇਰੇ ਦਿਲ ਵਿਚ ਬਲਦੀ ਭਾ ਇਹੋ ਹਰਦਮ ਮੇਰੇ ਤਨ ਨੂੰ ਫੂਕਦੀ ਏ
ਹਾਇ ਕਹਿਰ ਵਿਛੋੜੇ ਦਾ ਤੀਰ ਲਗਾ ਦਰਦਿ ਹਿਜਰ ਨਾਲ ਹਾੜਾ ਹੂਕਦੀ ਏ
ਨੀਂਦ ਅਖੀਆਂ ਵਿਚੋ ਮੁਕ ਚੁਕੀ ਪੀਆ ਪੀਆ ਜਬਾਨੀ ਨਿਤ ਕੂਕਦੀ ਏ
ਚੀਨੀ ਵਾਲਿਆ ਵੇਖ ਆ ਹਾਲ ਮੇਰਾ ਦਸਾਂ ਕੀ ਜੋ ਆਪਦੇ ਬਾਦ ਹੋਇਆ
ਕੀ ਅਜੇ ਵੀ ਕਸਰ ਕੋਈ ਹੈ ਬਾਕੀ ਆ ਪ੍ਰਦੇਸੀਆ ਦੇਸ ਅਜਾਦ ਹੋਇਆ।

ਸਤਿਗੁਰੂ ਰਾਮ ਸਿੰਘ ਜੀ ਪਾਏ ਪੂਰਨੇ ਜੋ ਹੈਸਨ ਆਪਨੇ ਗੁਲਾਮੀ ਹਟੌਣ ਖਾਤਰ।
ਸਿਖਾਂ ਸਣੇ ਤੋਪਾਂ ਜੇਲਾਂ ਫਾਸੀਆਂ ਦੇ ਝਲੇ ਕਸ਼ਟ ਜੋ ਦੇਸ਼ ਜਗੌਣ ਖਾਤਰ।
ਭਾਵੇਂ ਓਦੋਂ ਨ ਹਿੰਦੀਆਂ ਸਾਰ ਜਾਤੀ ਝਾਸੇ ਵਿਚ ਫਰੰਗੀ ਦੇ ਔਣ ਖਾਤਰ।
ਐਪਰ ਕੂਕਿਆਂ ਜੋਤ ਨ ਬੁਝਣ ਦਿਤੀ ਸੀ ਅਜਾਦੀ ਨੂੰ ਜੋ ਰੁਸ਼ਨੌਣ ਖਾਤਰ।
ਲਗਾ ਫਲ ਅਜ ਉਨਾਂ ਕੁਰਬਾਨੀਆਂ ਨੂੰ ਜੀਹਦੇ ਵਾਸ਼ਤੇ ਕੂਕਾ ਬਰਬਾਦ ਹੋਇਆ।
ਕਕੇ ਭਾਰਤੀ ਹੁਣ ਇਹ ਅਰਜ ਕਰਦੇ ਆ ਪ੍ਰੀਤਮ ਦੇਸ਼ ਅਜਾਦ ਹੋਇਆ।

'..ਤਿ..ਗ' ਦਾ '..ਦੇਸ ਗਵਨ ਸ਼ਤਾਬਦੀ ਅੰਕ' —੧੭੬

ਜੁਗਿੰਦਰ ਸਿੰਘ ਮੁਕਤਾ ਸੰਤ ਨਗਰ

ਮਦੀਓਂ ਪਹਿਲਾਂ ਦਾ ਸੀਨ ਅਜ ਨਜਰ ਆਇਆ ਡਿਠਾ ਨਕਸ਼ੇ ਚੋਂ,ਸਭਾ ਦਰਬਾਰ ਤੇਰਾ।
ਛਟ ਸਿਰੋਂ ਗੁਲਾਮੀ ਦੀ ਲਾਹੁਣ ਖਾਤਰ ਅਣਖ ਟੰਬਵਾ ਸਾਂਝਾ ਪ੍ਰਚਾਰ ਤੇਰਾ।
ਰਹਿਸੀ ਚਮਕਦਾ ਸਦਾ ਜਹਾਨ ਅੰਦਰ ਚੀਨੀ ਵਾਲਿਆ ਉਚਾ ਕਿਰਦਾਰ ਤੇਰਾ।
ਮੁਰਦਾ ਰੂਹਾ ਅੰਦਰ ਨਵੀਂ ਰੂਹ ਫੂਕੀ ਹਿੰਦ ਵਾਸੀਆਂ ਲਈ ਉਪਕਾਰ ਤੇਰਾ।
ਮਾਲਾ ਮਾਲ ਸਰ ਸਬਜ਼ ਗੁਲਜਾਰ ਵਾਂਗੂੰ ਸਾਰਾ ਵਤਨ ਏਹ ਤੇਰਾ ਸਰ-ਸ਼ਾਦ ਹੋਇਆ।
ਚੜ ਪਦੇ ਚੰਦ ਸਾਡੇ ਸਾਡੇ ਲਈ ਈਦ ਵਾਲਾ ਆ ਪ੍ਰਦੇਸੀਆ ਦੇਸ ਅਜਾਦ ਹੋਇਆ।

ਏਸ ਹੀਰ ਅਜ਼ਾਦੀ ਨੂੰ ਵਰਨ ਖਾਤਰ ਕਿਸਤਾਂ ਅਸਾਂ ਅਨੇਕਾਂ ਹੀ ਤਾਰੀਆਂ ਨੇ।
ਸ਼ਾਨ ਵਤਨ ਦੀ ਸਿਖਰ ਪੁਚਾਣ ਖਾਤਰ ਜਾਨਾਂ ਵਤਨ ਤੋਂ ਲਖਾਂ ਹੀ ਵਾਰੀਆਂ ਨੇ।
ਤੁੰਬੇ ਤੁੰਬੇ ਕਰ ਤੋਪ ਉਡਾ ਦਿਤੇ ਮਿਸਾਲ ਕਾਇਮ ਕੀਤੀ ਨਾਮਧਾਰੀਆਂ ਨੇ।
ਮਹਿੰਗੇ ਮੁਲੋਂ ਅਜ਼ਾਦੀ ਖਰੀਦਣੇ ਲਈ ਸੌਦੇ ਵਧ ਚੜ ਕੀਤੇ ਵਪਾਰੀਆਂ ਨੇ।
ਹਾਸਾ ਹਿੰਦੀਆਂ ਦਾ ਦੇਣ ਤੁਸਾਂ ਦੀ ਜਿਹਦੇ ਨਾਲ ਇਹ ਜੀਵਨ ਸਵਾਦ ਹੋਇਆ।
ਚਿੰਤਾ ਹੋਰ ਨ ਕਿਸੇ ਗਲ ਦੀ ਏ ਆ ਪ੍ਰਦੇਸੀਆ ਦੇਸ ਅਜ਼ਾਦ ਹੋਇਆ।

ਇਸ ਦੇਵੀ ਅਜਾਦੀ ਦੇ ਹੁਸਨ ਉਤੇ ਲਾਲੀ ਸਿੰਘਾਂ ਦੇ ਖੂਨ ਦੀ ਚੜੀ ਹੋਈ ਏ।
ਦਾਸਤਾਂ ਸੁਰਾਭੇ ਤੇ ਭਗਤ ਸਿੰਘ ਦੀ ਇਕ ੧ ਸਤਰ ਇਤਹਾਸ ਵਿਚ ਜੜੀ ਹੋਈ ਏ।
ਅਜ ਵੀ ਦੇਸ਼ ਤੇ ਬਣੇ ਜੇ ਕੋਈ ਔਕੜ ਪਟੀ ਮੌਤ ਦੀ ਅਸਾਂ ਨੇ ਪੜੀ ਹੋਈ ਏ।
ਤੇਰੀ ਸਰਦਲ ਤੇ ਖੜੇ ਹਾਂ ਬਣ ਆਜਜ ਹਥ ਗਦਾ ਗਰੀਬੀ ਦੀ ਫੜੀ ਏ।
ਸਾਡੇ ਸਿਦਕ ਨੂੰ ਲਗੇ ਨ ਲਾਜ ਕਿਧਰੇ ਵਸੇ ਰਸੇ ਇਹ ਜੀਵਨ ਨ ਸ਼ਾਦ ਹੋਇਆ।
ਆ ਸਚੇ ਅਜਾਦੀ ਦੇ ਆਸ਼ਕਾ ਵੇ ਆ ਪ੍ਰਦੇਸੀਆ ਦੇਸ਼ ਅਜਾਦ ਹੋਇਆ।

ਦੇ ਗਏ ਭਾਗ ਨਿਖਤੜੇ ਹਾਰ ਸਾਨੂੰ ਤੂੰ ਹੀ ਠੜਕੇ ਨਾਂ ਦਾਤਾਰ ਜਾਂਦੋਂ।
ਸੰਗਤ ਵਿਲਕਦੀ ਸਿਸਕੀਆਂ ਪਈ ਭਰਦੀ ਏਹ ਨਾਂ ਤੀਰ ਵਿਛੋੜੇ ਦੇ ਮਾਰ ਜਾਂਦੋ।
ਅਸੀਂ ਸੁਖ ਸੁਹਾਗ ਦਾ ਮਾਣ ਲੈਂਦੇ ਜੇ ਨਾਂ ਗਡੇ ਤੇ ਹੋ ਅਸਵਾਰ ਜਾਂਦੋਂ।
ਔਰੇ ਯਾਦ ਤੇਰੀ ਸਾਨੂੰ ਜਾਂਦੀ ਭੁਲ ਜਾਂਦੀ ਵਾਰ ਨਾਂ ਕਰ ਇਕਰਾਰ ਜਾਂਦੋਂ।
ਤੇਰੇ ਦੀਦ ਦੀ ਲੋੜ ਹੈ ਆਸ਼ਕਾਂ ਨੂੰ ਜੀਵਨ ਬਣੇ ਮੁਸਕਾਣ ਵਿਸਮਾਦ ਹੋਇਆ।
ਕੰਤ ਬਿਨਾਂ ਠਾ 'ਮੁਕਤਾ, ਬਸੰਤ ਜਾਪੇ ਆ ਪ੍ਰਦੇਸੀਆ ਦੇਸ ਅਜਾਦ ਹੋਇਆ।



ਹਰਭਜਨ ਸਿੰਘ "ਪ੍ਰਵਾਨਾ" ਸੰਤ ਨਗਰ

ਵਤਨ ਆਸ਼ਕਾ ਅਮਨ ਦੇ ਰਹਿਬਰਾ ਵੇ, ਤੈਥੋਂ ਜਜ਼ਬ ਸੀ ਜੋ ਅਜ਼ਾਦ ਹੋਇਆ।
ਪੁੱਟਿਆ ਡੇਰਾ ਫਰੰਗੀ ਨੇ ਹੈ ਏਥੋਂ, ਤੇਰਾ ਸੁਖਨਾ ਪੂਰਾ ਇਰਸ਼ਾਦ ਹੋਇਆ।
ਮਕਸਦ ਜਿਸ ਲਈ ਜੀਵਨ ਸੰਗ੍ਰਾਮ ਲੜਿਆ, ਆਕੇ ਵੇਖ ਉਹ ਦੇਸ਼ ਅਬਾਦ ਹੋਇਆ।
ਤੇਰੇ ਬਿਨਾਂ ਇਹ ਸੁੰਵੀਆਂ ਰੌਣਕਾਂ ਨੇ, ਖੇੜਾ ਸੋਭਦਾ ਨਹੀ ਇਹ ਸਾਦ ਹੋਇਆ।
ਰੈਨ ਚੰਦ ਬਿਨ ਕਾਮਨੀ ਕੰਤ ਬਾਝੋਂ, ਤੜਪਨ ਸਭ ਸ਼ਿੰਗਾਰ ਹੈ ਬਾਦ ਹੋਇਆ।
ਹਥੀਂ ਲਾਏ ਹੋਇ ਚਮਨ ਨੂੰ ਤਕ ਆਕੇ, ਆ ਪ੍ਰਦੇਸੀਆ ਦੇਸ਼ ਅਜਾਦ ਹੋਇਆ।

ਦੁਖੀ ਗਊ ਸੁਤੰਤ੍ਰਤਾ ਦੇਸ਼ ਬਦਲੇ, ਬੜੇ ਦੁਖ ਤਸੀਹੇ ਤੂੰ ਝਲੇ ਹੋਇ ਨੇ।
ਮੁਠੀ ਭਰ ਅਵਾਮ ਨੂੰ ਕਰ ਕਠਾ, ਰੋਲੇ ਜ਼ੁਲਮ ਦੇ ਹਿਕ ਚ, ਠਲੇ ਹੋਇ ਨੇ।
ਸਿਟੇ ਨਾਂ ਮਿਲਵਰਤਨ ਅੰਦੋਲਨਾਂ ਦੇ, ਓਹੋ ਅਜ ਸਾਰੇ ਫੁਲੇ ਫਲੇ ਹੋਇ ਨੇ।
ਓਸੇ ਫਲ ਸਰੂਪ ਹੀ ਪਾਰ ਸਾਗਰ, ਗੋਰੇ ਸਾਡੇ ਮਹਿਬੂਬ ਜੀ ਘੱਲੇ ਹੋਇ ਨੇ।
ਜੀ ਹਜ਼ੂਰੀਏ ਗੋਰੇ ਦੇ ਝੋਲੀ ਚੁਕਾਂ, ਵਾਲਾ ਖਾਨਾ ਹੈ ਅਜ ਬਰਬਾਦ ਹੋਇਆ।
ਜਿਦੀ, ਖਾਤਰ ਵਤਨੋਂ ਬੇਵਤਨ ਹੋਇਆ, ਆ ਪ੍ਰਦੇਸੀਆ ਦੇਸ਼ ਅਜ਼ਾਦ ਹੋਇਆ।

ਦਾਤੇ ਪੁਤ ਸਰਬੰਸ ਕੁਰਬਾਨ ਕਰਕੇ, ਗੋਬਿੰਦ ਸਿਖੀ ਦਾ ਬੂਟਾ ਜੋ ਲਾਇਆ ਹੈਸੀ।
ਧਰਮਕਰਮ ਮਰਯਾਦਾ ਦੇ ਫੁਲਝੜ ਗਏ, ਖਿਜ਼ਾਂ ਵਾਂਗ ਅਸਲੋਂ ਕੁਮਲਾਇਆ ਹੈਸੀ।
ਪੂਜਾ ਮੂਰਤੀ ਦੰਭ, ਪਖੰਡ ਵਾਲੇ, ਅਸਰ ਹੇਠਾਂ ਸਮਾਜ ਇਹ ਆਇਆ ਹੈਸੀ।
ਸ਼ਰਾਬ ਮਾਸ ਵਟਾ ਵਿਆਜ਼ ਚੋਰੀ ਯਾਰੀ, ਕਿਹੜਾ ਐਬ ਨਾਂ ਦਿਲੀਂ ਸਮਾਇਆ ਹੈਸੀ।
ਜੁਗ ਪਲਟਾਊਆ ਤੇਰੀ ਹੀ ਘਾਲ ਸਦਕਾ, ਬੂਟਾ ਫਿਰ ਓਹੋ ਸਰਸ਼ਾਦ ਹੋਇਆ।
ਤੇਰੇ ਅਮਲ ਫੈਲੇ ਅਮਰ ਵੇਲ ਵਾਂਗੂੰ, ਆ ਪ੍ਰਦੇਸੀਆ ਦੇਸ ਅਜਾਦ ਹੋਇਆ।

ਤੇਰੇ ਦਿਲ ਸੁਤੰਤ੍ਰਤਾ ਲਗਨ ਜਿਹੜੀ, ਲਟ ਲਟ ਮਿਸਾਲ ਜੋ ਬਲ ਰਹੀ ਸੀ।
ਰੂਸ ਨਾਲ ਨਿਪਾਲ ਸਬੰਧ ਜੋੜੇ ਬਾਈ ਕਾਟ ਗੋਰੇ ਨਾਲ ਚਲ ਰਹੀ ਸੀ।
ਲੋਕਾਂ ਵਿਚ ਫਿਰਕੇ ਚਲ ਨੇਕ ਉਮਲੀ, ਉਚੀ ਹੋ ਤੇਰੀ ਚੜਤੱਲ ਰਹੀ ਸੀ।
ਤੇਰੀ ਕੂਕ ਅਜਾਦੀ ਪੈਗਾਮ ਸੁਣਕੇ, ਮੁਰਦਾ ਰੂਹਾਂ ਚ, ਮਚ ਹਲਚਲ ਰਹੀ ਸੀ।
ਤੇਰੇ ਅਸਰ ਅੰਦਾਜ਼ ਤੇ ਨਜਰ ਹੇਠਾਂ, ਲੋਕ ਸ਼ੌਕਤ ਬਝੀ ਉਚਾ ਨਾਦ ਹੋਇਆ।
ਕ੍ਰਾਂਤੀ ਕਾਰੀ ਮੁਹਿੰਮ ਦੇ ਬਾਨੀਆ ਵੇ, ਆ ਪ੍ਰਦੇਸੀਆ ਦੇਸ ਅਜਾਦ ਹੋਇਆ।

ਤੇਰੀ ਯਾਦ ਵਿਚ ਤੜਪ ਕੇ ਜਿੰਦ ਰੋਲੀ, ਸਿਦਕ ਸਬਰ ਦੀ ਪੰਡ ਨਾਂ ਖੁਲ ਜਾਵੇ।
ਸੈਂਮਾਂ ਤੇਰੇ ਬਨਬਾਸ ਦਾ ਮੁਕ ਚੁਕਾ, ਛੇਤੀ ਆ ਇਹ ਜਿੰਦ ਨਾਂ ਰੁਲ ਜਾਵੇ।
ਬ੍ਰਿਹੋਂ ਛਾਨਣੀ ਛਾਨਣੀ ਜਿਗਰ ਕੀਤੇ, ਹੋਇਆ ਜੀਣ ਔਖਾ, ਪੈ ਮੁਲ ਜਾਵੇ।
ਕੀਤੇ ਕੌਲ ਇਕਰਾਰ ਨਿਭਾ ਆਕੇ, ਰੋਸ਼ਨ ਹੋ ਬ੍ਰਹਿਮੰਡ ਇਹ ਕੁਲ ਜਾਵੇ।
ਸਿਕਾਂ ਸਿਕਦਿਆਂ ਹੀ ਸਦੀ ਬੀਤ ਗਈਏ, ਐਪਰ ਦਿਲ ਸਾਡਾ ਨਹੀਂ ਸ਼ਾਦ ਹੋਇਆ।
ਕਰੇ ਅਰਜ਼ "ਪ੍ਰਵਾਨਾ" ਨਹੀਂ ਪੰਥ ਸਾਰਾ, ਆ ਪ੍ਰਦੇਸੀਆ ਦੇਸ ਅਜਾਦ ਹੋਇਆ।...

ਸਤਿਜੁਗ' ਦਾ 'ਪ੍ਰਦੇਸ ਗਵਨ ਸਤਾਬਦੀ ਅੰਕ' —੧੭੮

ਭਾਰਤ ਮਾਂ ਦੀ ਰੂਹ ਆਜ਼ਾਦ ਬੇਸ਼ਕ, ਐਪਰ ਤੇਰਾ ਨਿਸ਼ਾਨਾਂ ਹੈ ਅਜ ਊਰਾ।
ਛੁਟੀ ਗਊ ਦੇ ਗਲੇ ਤੇ ਅਜੇ ਚਲੇ ਭ੍ਰਿਸ਼ਟਾਚਾਰੀ ਦਾ ਫਲੇ ਬਾਜ਼ਾਰ ਕੂਰਾ।
ਗਲਾ ਘੁਟੀਦਾ ਅਜੇ ਇਨਸਾਨ ਦਾ ਏ, ਨਿਤ ਪੈਂਦਾ ਹੈ ਦੇਸ ਤੇ ਭਾਰ ਦੂਹਰਾ।
ਸਜਣ ਠਗ ਵਰਗੇ ਕਈ ਮਲਕ ਭਾਗੋ, ਕਰਨ ਐਸ਼ ਵਿਹਲੜ ਭੋਗਨ ਠਾਠ ਪੂਰਾ।
ਕਿਤੇ ਉਡਣ ਗੁਲਸ਼ਰੇ ਕੋਈ ਮਰੇ ਭੁਖਾ, ਥੋਥਾ ਜੀਵਨ ਦਾ ਫਿਕਾ ਸਵਾਦ ਹੋਇਆ।
ਅਜ ਲੋੜ ਫਿਰ ਤੇਰੀ ਅਗਵਾਈ ਦੀ ਏ, ਆ ਪ੍ਰਦੇਸੀਆ ਦੇਸ਼ ਆਜ਼ਾਦ ਹੋਇਆ।







ਵਰਿਆਮ ਸਿੰਘ "ਪਿਆਸਾ"

ਅਸੀ ਖਾਕ ਬਣਕੇ ਮਿਲ ਗਏ ਖਾਕ ਅੰਦ੍ਰ ਸਾਡੇ ਜੀਣ ਦਾ ਸਵਾਦ ਬਰਬਾਦ ਹੋਇਆ।
ਜਿਸ ਸ਼ਬਦ ਦਾ ਅਰਥ ਸੀ ਨਾਦ ਹੁੰਦਾ ਉਸ ਸ਼ਬਦ ਰੂਪ ਫਰਿਆਦ ਹੋਇਆ।
ਦਸਵੇਂ ਰੂਪ ਬੇਦਾਵਾ ਤੂੰ ਪਾੜਿਆ ਤੇ ਮਹਾਂ ਸਿੰਘ ਦੇ ਮਨ ਨੂੰ ਸ਼ਾਦ ਹੋਇਆ।
ਓਸੇ ਰੂਪ ਵਿਚ ਉਸਨੂੰ ਦੇ ਦਰਸ਼ਨ ਜਿਸ ਰੂਪ ਵਿਚ ਜਿਸ ਤੋਂ ਯਾਦ ਹੋਇਆ।
ਪਿਛਲੇ ਹੈਨ ਇਤਹਾਸ ਸਬੂਤ ਸਾਰੇ ਬਿਰਥਾ ਕਿਸੇ ਦਾ ਨਹੀ ਇਤਕਾਦ ਹੋਇਆ।
ਸਾਡੀ ਆਜਜਾਂ ਦੀ ਅਰਜ ਮੰਨ ਕੇ ਤੇ ਆ ਪ੍ਰਦੇਸੀਆ ਦੇਸ਼ ਅਜਾਦ ਹੋਇਆ।

ਸਮੇ ਲੰਘਦੇ ਨੂੰ ਸਿੰਘ ਤਕ ਤਕ ਕੇ ਦਿਨੋ ਦਿਨ ਬੇਆਸ ਨੇ ਹੋਈ ਜਾਂਦੇ।
ਤੇਰੇ ਔਣ ਦਾ ਦਿਲੀਂ ਯਰਕਨ ਜਿਨਾ ਤੇਰੇ ਦੀਦ ਨੂੰ ਤਰਸਦੇ ਰੋਈ ਜਾਂਦੇ।
ਖਾਣ ਪੀਣ ਵੀ ਉਹਨਾਂ ਸੁਝਦਾ ਨਹੀ ਤੇਰੇ ਹਿਜਰ ਵਿਚ ਦੇਹੀ ਨੂੰ ਗੋਈ ਜਾਂਦੇ।
ਤੇਰੇ ਔਣ ਤੇ ਮਾਲਾ ਜੋ ਭੇਟ ਕਰਨੀ ਉਸ ਚ' ਸਧਰਾਂ ਦੇ ਮੋਤੀ ਪਰੋਈ ਜਾਂਦੇ।
ਫਰਕ ਵਿਚ ਸਾਡੇ ਜਾਂ ਵਿਸਾਰਿਆ ਤੂੰ ਏਸ ਗਲ ਤੇ ਮੈਂ ਵਿਸਮਾਦ ਹੋਇਆ।
ਮੰਨ ਵਾਸਤਾ ਸਾਡੇ ਨਿਮਾਣਿਆਂ ਦਾ ਆ ਪ੍ਰਦੇਸੀਆ ਦੇਸ਼ ਅਜਾਦ ਹੋਇਆ।

ਮਾਹੀ ਆਣਕੇ ਅਸਾਂ ਦੇ ਦੁਖ ਸੁਣ ਜਾ ਤੇਰੇ ਬਾਝ ਸੁਣਾਈਏ ਤਾਂ ਸੁਣਾਈਏ ਕਿਸਨੂੰ।
ਮਾਲਕ ਤੂੰ ਤੇ ਅਸੀ ਹਾਂ ਦਾਸ ਤੇਰੇ ਮਾਲਕ ਨਾਂ ਬੁਲਾਈਏ ਤਾਂ ਬੁਲਾਈਏ ਕਿਸਨੂੰ।
ਚਿਠੀਆਂ ਲਿਖਕੇ ਮਾਹੀ ਦਰਦ ਭਰੀਆਂ ਤੇਨੂੰ ਨਾ ਪਾਈਏ ਤਾਂ ਪਾਈਏ ਕਿਸਨੂੰ।
ਜਦ ਤਕ ਤੂੰ ਨਹੀ ਪ੍ਰਤਖ ਹੁੰਦਾ ਤੈਨੂੰ ਨਾ ਧਿਆਈਏ ਤਾਂ ਧਿਆਈਏ ਕਿਸਨੂੰ।
ਰੂਪ ਬਦਲ ਕਰਦਾ ਰਿਹੈਂ ਮੰਗ ਪੂਰੀ ਕੌਤਕ ਤੇਰਾ ਏ ਆਦੋਂ ਜੁਗਾਦ ਹੋਇਆ।
"ਪਿਆਸਾ" ਜਾਏ ਨ ਨਿਰਾਸਾ ਅਰਜ ਕਰਕੇ ਆ ਪ੍ਰਦੇਸੀਆ ਦੇਸ ਅਜਾਦ ਹੋਇਆ।

'ਸਤਿਜੁਗ' ਦਾ 'ਪ੍ਰਦੇਸ ਗਵਨ ਸ਼ਤਾਬਦੀ ਅੰਕ' —੨੭੯

# ਭਾਰਤ ਅਜ਼ਾਦ ਹੈ

-ਊਧਮ ਸਿੰਘ ਜੀ ਆਜਿਜ਼ ਮੋਰੀਵਾਲਾ

ਪਾਕ ਦਾ ਇਹ ਸ਼ੁਰੂ ਤੋਂ ਇਰਾਦਾ ਏ ਨਾ ਪਾਕ ਬੜਾ,
ਵੇਖਣਾ ਉਹ ਚਾਹੁੰਦਾ ਸੋਹਣਾ ਹਿੰਦ ਬਰਬਾਦ ਹੈ।
ਚੀਨੀ ਅਮਰੀਕਨਾ ਫਰੰਗੀਆਂ ਦੀ ਸ਼ਹਿ ਨਾਲ,
ਨੀਤੀ ਤੋਂ ਇਹ ਪੂਰਾ ਹੀ ਸ਼ੈਤਾਨ ਨਾਮੁਰਾਦ ਹੈ।
ਵੇਖ ਅਜ਼ਮਾ ਲਿਆ ਹੈ ਖਹਿ ਕੇ ਨਾਲ ਹਿੰਦੀਆਂ ਦੇ,
ਹਰ ਇਕ ਫੌਜੀ ਜੀਹਦਾ ਬਜਰ ਫੌਲਾਦ ਹੈ।
ਧਰਤੀ ਇਹ ਸਾਡੀ ਸੋਨਾ, ਹੀਰੇ, ਮੋਤੀ ਪੈਦਾ ਕਰੇ,
ਚੱਪਾ ਚੱਪਾ ਸਾਡਾ ਹਰਾ ਭਰਾ ਤੇ ਆਬਾਦ ਹੈ।
ਜੜਾਂ ਵਿਚ ਇਹਦੀਆਂ ਸ਼ਹੀਦਾਂ ਦਾ ਹੈ ਖ਼ੂਨ ਡੁਲਾ,
ਰਹਿਣ ਸਹਿਣ ਸੋਹਣਾ ਇਹਦੀ ਬੋਲੀ 'ਚ ਸਵਾਦ ਹੈ।
ਵੇਖੋ ਕੁਰਬਾਨੀ ਇਥੋਂ ਕਢਿਆ ਫਰੰਗੀਆਂ ਨੂੰ,
ਗੁਰੂ ਰਾਮ ਸਿੰਘ ਕੀਤਾ ਭਾਰਤ ਆਜ਼ਾਦ ਹੈ।
ਇਹਦੇ ਲਹਿ ਲਹਾਂਦੇ ਫੁਲ ਗੁੰਚੇ ਸੋਹਣੇ ਵੇਖਕੇ ਤੇ,
ਈਰਸ਼ਾ 'ਚ ਸੜਦੇ ਤੇ ਖਾਰ ਕਈ ਖਾਵੰਦੇ।
ਗੈਰ ਦੇ ਲਿਹਾਜ਼ ਦੀ ਕੀ ਆਸ ਇਨਾਂ ਪਾਪੀਆਂ ਤੋਂ,
ਆਪਣੇ ਹੀ ਬਚਿਆਂ ਦਾ ਖੂਨ ਜੋ ਪੀ ਜਾਂਵਦੇ।
ਦਯਾਵਾਨ ਹਿੰਦੀ ਸਾਡੇ ਇਨਾਂ ਤੇ ਤਰਸ ਖਾਕੇ,
ਲਖਾਂ ਭਜੇ ਨਸਿਆਂ ਨੂੰ ਗਲ ਨਾਲ ਲਾਂਵਦੇ।
ਮਥਾ ਇਹ ਨਾਪਾਕ ਲਾਕੇ ਮਥਾ ਨੇ ਘਸ਼ਾ ਹੁਣ,
ਜਾਣ ਬੁਝ ਆਪਣੀ ਇਹ ਕਜ਼ਾ ਨੂੰ ਬੁਲਾਂਵਦੇ।
ਕਾਇਰਾਂ ਦੇ ਵਾਂਗ ਪਾਕ ਮਿਨਤਾਂ ਤੇ ਹਾੜੇ ਕਡੇ,
ਹਰ ਇਕ ਅਗੇ ਕਰ ਰਿਹਾ ਫਰਿਆਦ ਹੈ।
ਬੰਗਲੇ ਨੂੰ ਵੈਰੀ ਤੋਂ ਅਜ਼ਾਦੀ ਦਿਲਵਾਨ ਵਾਲਾ,
ਚੀਨੀ ਵਾਲੇ ਪੀਆ ਤੇਟਾ ਭਾਰਤ ਅਜ਼ਾਦ ਹੈ।



'ਸਤਿਜੁਗ' ਦਾ 'ਪ੍ਰਦੇਸ ਗਵਨ ਸ਼ਤਾਬਦੀ ਅੰਕ' ੧੯੦

ਸੰਤ ਖੁਸ਼ਹਾਲ ਸਿੰਘ ਜੀ "ਗੁਪਤ"

ਨਾਖੀਆਂ ਨੇ ਥਕੀਆਂ ਤਕ ਤਕ ਰਾਹ ਪੀਆ,
ਆਣ ਕੇ ਦਰਸ ਦਿਹੁ ਸਾਡੀ ਫਰਿਆਦ ਹੈ।
ਦੇਸ਼ ਅੰਜਾਦ ਹੋਇਆ ਗਿਆ ਅੰਗ੍ਰੇਜ ਏਥੋਂ,
ਪੂਰੀ ਹੋ ਚੁਕੀ ਮਾਹੀ ਗੁਲਾਮੀ ਦੀ ਮੁਨਿਆਦ ਹੈ।
ਘੜੀ ਘੜੀ ਪਲ ਪਲ ਸਿਕ ਤੇਰੀ ਸੀਨਾ ਸਾੜੇ,
ਠੰਡ ਪਾਵੇ ਆਕੇ ਪੂਰੀ ਕਰੋ ਮਰਯਾਦ ਹੈ।
ਬ੍ਰਿਹੋਂ ਵਿਛੋੜੇ ਦੇ ਤੀਰਾਂ ਸਾਨੂੰ ਘਾਇਲ ਕੀਤਾ,
ਮਲਮ ਦੀਦਾਰ ਲਾਵੋ ਹੋਵੇ ਦਿਲ ਸ਼ਾਦ ਹੈ।
ਆਓ ਜਦੋਂ ਦੇਸ਼ ਨਾਲ ਹੰਝੂਆਂ ਚਰਨ ਧੋਈਏ,
ਚਰਨ ਧੂੜ ਮਥੇ ਲਾਈਏ ਜੋ ਸਾਡੀ ਜਾਇਜਾਦ ਹੈ।
ਜਿਵੇਂ ਕਿਸੇ ਬ੍ਰਿਹਣ ਦਾ ਹਾਲ ਹੋਵੇ ਪਤੀ ਬਾਝੋਂ,
ਤਿਵੇਂ ਸਾਡਾ ਹਾਲ ਖਾਣ ਪੀਣ ਦਾ ਨਾ ਸਵਾਦ ਹੈ।
ਕਰਕੇ ਉਡੀਕਾਂ ਜੋ ਤੁਰ ਗਏ ਬੈਕੁੰਠ ਧਾਮ,
ਕਿਨੇ ਕੁ ਮੈ ਗਿਣਾਂ ਦਸੀ ਜਾਂਦੀ ਨਾ ਤਾਦਾਦ ਹੈ।
ਹਥ ਜੋੜ "ਗੁਪਤ" ਅਰਦਾਸ ਕਰੇ ਦਿਨ ਰਾਤ,
ਚੀਨੀ ਵਾਲੇ ਆਵੋ ਹੁਣ ਭਾਰਤ ਅਜਾਦ ਹੈ।






ਸਰਧਾ ਸਿੰਘ "ਨਿਮਾਣਾਂ"

ਜਦੋਂ ਜਦੋਂ ਲੋੜ ਪਈ ਸਤਿਗੁਰੂ ਰਾਮ ਸਿੰਘ, ਝਟ ਆ ਸੇਵਕਾਂ ਨੂੰ ਦਰਸ ਦਿਖਾਇਆ ਸੀ।
ਹਾਥੀ ਦੀ ਪੁਕਾਰ ਸੁਣ ਦੇਰ ਨਾਂ ਲਗਾਈ ਤੁਸਾਂ, ਕਵਲ ਫੁਲ ਭੇਟਾ ਲੈਕੇ ਬੰਧਨ ਕਟਾਇਆ ਸੀ।
ਭੀਲਨੀ ਨੇ ਯਾਦ ਕੀਤਾ ਪੰਪਾ ਸਰ ਤਾਲ ਉਤੇ,ਸੁਕੇ ਹੋਏ ਬੇਰ ਖਾ ਦੁਖੜਾ ਮਿਟਾਇਆ ਸੀ।
ਹਜੂਰ ਸਾਹਿਬ ਜਾਂਦਿਆਂ ਰਾਇ ਦੀਪਕਾਰਸੁਣੀ, ਚੀਨਦੀ ਸਵਾਰੀਕਰ ਸ਼ੇਰ ਤੋਂ ਬਚਾਇਆ ਸੀ।
ਇਸੇ ਤਰਾਂ ਸਾਨੂੰ ਵੀ ਦੀਦਾਰ ਦੇਵੋ ਮਹਾਰਾਜ,ਹਥ ਬੰਨ ਤੁਸਾਂ ਮੂਹਰੇ ਸਾਡੀ ਫਿਆਦ ਹੈ।
ਹੁਣ ਕਾਨੂੰ ਬੈਠੇ ਹੋਏ ਦੇਸਾਂ ਪ੍ਰਦੇਸਾਂ ਵਿਚ,ਆਓ ਦੇਸ਼ ਅਪਣੇ'ਚ ਭਾਰਤ ਅਜ਼ਾਦ ਹੈ॥
ਗਲਾਂ ਵਿਚ ਪਲਾ ਪਾ ਅਰਜ਼ ਗੁਜ਼ਾਰਨੇ ਆਂ,ਦਰਸ ਦਿਖਾਵੋ ਪਾਂਦੇ ਵਾਸਤਾ ਦੁਹਾਈ ਏ।
ਪਤਾ ਨਹੀ ਕਿਹੜੀ ਗਲੋਂ ਝਕਦੇਓ ਅਸਾਂ ਕੋਲੋਂ, ਗੁਜਰ ਗਈ ਸਦੀ ਕਿਓਂ ਦੇਰ ਏਨੀ ਲਾਈ ਏ।
ਕਾਗਜ਼ਾਂ ਚ ਉਕਰੀ ਹੋਈ ਫੋਟੋਆਂ ਨੂੰ ਵੇਖ ਵੇਖ, ਰਵੀ ਦੇ ਪ੍ਰਕਾਸ਼ ਵਤ ਦਿਸੇ ਰੁਸ਼ਨਾਈ ਏ।
ਫਟੇ ਹੋਦੇ ਕਲੇਜੇ ਤੈਥੋਂ ਵਿਛੜੇ ਹੋਏ ਸੇਵਕਾਂ ਨੂੰ, ਦਰਦ ਫਿਰਾਕ ਸੰਦੀ ਦੇਜੋ ਆ ਦਵਾਈ ਏ।
ਜਿਵੇਂ ੨ ਹੁਕਮ ਤੁਹਾਡਾ ਉਵੇਂ ੨ ਵਰਤ ਰਿਹਾ, ਹੁਣ ਨ ਭੁਲਾਵੋ ਰੁਤ ਦਰਸ਼ਨਾਂ ਦੀ ਆਈ ਏ।
ਕੰਧੀ ਉਤੇ ਰੁਖੜੇ ਦਾ ਰਤਾ ਵੀ ਵਸਾਹ ਨਹੀ, ਉਸੇ ਤਰਾਂ ਪਾਤਸ਼ਾਹ ਜੀ ਸਾਡੀ ਬੁਨਿਆਦ ਹੈ।
'ਨਮਾਣਿਆਂ' ਨੂੰ ਦਿਨੇ ਰਾਤੀ ਖਾਣਾ ਪੀਣਾਂ ਸੁਝਦਾ ਨ,ਅਸੀ ਹਾਂ ਉਦਾਸ ਸਾਰਾ ਭਾਰਤ ਅਜ਼ਾਦ ਹੈ।

'ਸਤਿਜੁਗ' ਦਾ 'ਪ੍ਰਦੇਸ਼ ਗਮਨ ਸਤਾਬਦੀ ਅੰਕ' —੧੯੧

ਹਰਸਾ ਸਿੰਘ 'ਬਾਠ' ਸ੍ਰੀ ਜੀਵਨ ਨਗਰ

ਚੀਨੀ ਵਾਲੇ ਪ੍ਰੀਤਮ ਜੀਛਡ ਪ੍ਰਦੇਸ ਤਾਈਂ, ਦੇਸ਼ ਵਲ ਫੇਰਾ ਪਾਓ ਸਾਡੀ ਫਰਿਆਦ ਹੈ।
ਮਾਲਾ ਕਈ ਫੇਰੀਆਂ ਤੇਸਵਾਲਖ ਪਾਠ ਕੀਤੇ,ਛਡ ਗਏ ਸਰੀਰ ਕਈ ਕਰਦ ਯਾਦ ਹੈ।
ਅਟੱਲ ਪ੍ਰਤਾਪੀ ਵਿਛੋੜਾ ਸਾਨੂੰ ਦੇ ਗਿਆ ਏ,ਜੀਹਦੀ ਦੇਣ ਅਜ ਸਾਡਾ ਭਾਰਤ ਅਬਾਦ ਹੈ।
ਗੁਰੂ ਜਗਜੀਤਓਸੇ ਡੰਕੇ ਨੂੰਵਜਾ ਰਿਹਾ ਏ,ਜੀਹਦੇਕੋਲੋਂਔਂਦੀ ਤੇਰੇ ਔਣ ਵਾਲੀ ਨਾਦ ਹੈ।
ਤੇਰੀ ਯਾਦ ਵਿਚ ਪਏ ਦਿਨੇ ਰਾਤੀ ਤੜਫਦੇ ਹਾਂ,ਖਾਣਾ ਪੀਣਾ ਹਸਣਾ ਤੇ ਸੌਣਾਂ ਰਬਾ ਹੈ।
ਚਿਰਾਂਦੇ ਵਿਛੁੜਿਆਂਨੂੰ ਰਤਾ ਭਰ ਚੈਨ ਨਹੀ, ਲੋਕਾਂ ਲਈ ਭਾਂਵੇਂਅਜਭਾਰਤ ਅਜਾਦ ਹੈ।

ਸਮੇਂ ਦੇ ਮਾਲਕ ਹੋ ਸਮਾਂ ਤੇਰੇ ਵਸ ਵਿਚ, ਪਤਾ ਨਹੀ ਭਾਗਾਂ ਵਾਲਾ ਸਮਾਂ ਕਦ ਆਊਗਾ।
ਗਊ ਤੇ ਗਰੀਬ ਗਲੋਂ ਛੁਰੀ ਜਦ ਦੂਰ ਹੋਊ,ਜਦੋਂ ਕੋਈ ਜੀਵ ਨਹੀ ਜੀਵ ਨੂੰ ਸਤਾਊਗਾ।
ਤੇਰਾ ਔਣਾਂ ਸੁਣ ਜਦੋਂ ਸ਼ਾਂਤ ਵਾਤਾਵਰਨ ਹੋਊ 'ਕਲਜੁਗ'ਮੇ ਸਤਿਜੁਗ ਲਗ ਜਾਊਗਾ।
ਈਰਖਾ ਦਵੈਤ ਅਤੇ ਦੁਬਿਧਾ ਦਾ ਨਾਸ ਹੋਊ,ਵੈਰ ਭਾਵ ਕੋਈ ਕਿਸੇ ਨਾਲ ਨ ਰਖਾਊਗਾ।
ਏਸੇ ਆਸ ਵਿਚ ਹੀ ਸੁਆਸ ਸਾਡੇ ਬੀਤਦੇ ਨੇ, ਸੌ ਸਾਲ ਬਾਦ ਤੇਰੇ ਔਣ ਦੀ ਹੀ ਯਾਦ ਹੈ।
'ਮਹਾਰਾਜ ਬੀਰ' ,ਕਹਿੰਦੇ. 'ਗੁਰੂ ਜਗਜੀਤ ਸਿੰਘ' ਆਓ ਮੇਹਰਬਾਨ ਭਾ. ਅਜਾਦ ਹੈ।

ਲਿਖੇ ਹੁਕਮ ਨਾਮੇ ਜੇੜੇ ਜਾਕੇ ਰੰਗੂਨ ਮਾਹੀ, ਤੇਰੇ ਹੁਕਮਨਾਮੇ ਤੇ ਸਾਨੂੰ ਪ੍ਰਤੀਤ ਏ।
ਸਮੇ ਦੇ ਅਸਾਰ ਸਾਨੂੰ ਏਹੋ ਕੁਝ ਦਸਦੇ ਨੇ,ਜਾਪਦੀ ਹੈ ਜਿਵੇਂ ਤੇਰੀ ਔਣ ਵਾਲੀ ਨੀਤ ਏ।
ਕਹੇ ਹੋਏ ਵਾਕਤੇਰੇ ਅਜ ਸਿਧ ਹੋਏ ਸਾਰੇ, ਸੋਲਾਂ ਆਨੇ ਤੇਰੀ ਤੇਰੇ ਦੋਖੀਆਂ ਤੇ ਜੀਤ ਏ।
ਤੇਰੇ ਹੁਕਮਨਾਮੇ 'ਚ ਚੰਗੀ ਤਰਾਂ ਲਿਖਿਆ ਏ,ਜੇੜਾ ਤੇਰਾ ਔਣਾ ਮੰਨੇ ਓ ਤੇਰਾ ਮੀਤ ਏ।
ਆਉ ਮਾਹੀ ਹੁਣ ਦੇਰ ਨ ਲਗਾਉ ਮਾਸਾ,ਤੇਰੇ ਬਿਨਾਂ ਜੀਵਨ ਦਾ ਕੋਈ ਨ ਸਵਾਦ ਹੈ।
ਬਾਠ ਛੇਤੀ ਆਉ ਹੁਣ ਬਹੁਤਾ ਅਜਮਾਉ ਨਹੀ,ਕਰਦਾ ਅਰਜ ਅਜ ਭਾਰਤ ਅਜਾਦ ਹੈ।

ਸਨਖਤ੍ਰਵੀ

ਗਊ ਤੇ ਗਰੀਬ ਦੇ ਸਹਾਰੇ,ਗੁਰੂ ਰਾਮ ਸਿੰਘ ਘੜੀ ਮੁੜੀ ਆਵੇ ਤੇਰੇ ਦ੍ਰਸ਼ਨਾਂ ਦੀ ਯਾਦ ਹੈ।
ਘਾਲਣਾਂ ਉਹ ਥਾਂਏ ਪਈ ਘਾਲੀ ਜੋ ਹਜ਼ੂਰ ਨੇ ਸੀ,ਦੇਸ਼ਚੋਂ ਗੁਲਾਮੀ ਹੋ ਚੁਕੀ ਬਰਬਾਦ ਹੈ।
ਫੁਟ ਰਹੇ ਬੀਜ ਤੇਰੀ ਬੀਜੀ ਇਕ ਸਾਰਤਾ ਦੇ,ਰਾਣਾ ਰੰਕ ਪੱਧਰ ਤੇ ਹੋ ਰਿਹਾ ਅਬਾਦ ਹੈ।
ਵਜ ਦੇ ਨੇ ਵਾਜੇ ਭਾਂਵੇ ਕਈ ਘੜਿਆਲ ਅਜ,ਪਰ ਕੌਮੀ ਏਕਤਾ ਦਾ ਵਜੇ ਉਚਾ ਨਾਦ ਹੈ।
ਇਸ ਵੇਲੇ ਤੇਰੀ ਥੋੜ ਲੋੜ ਮਜਬੂਰ ਕਰੇ ਛੇਤੀ ਆਵੋ ਦੇਸ ਹਿਏ ਸਾਡੀ ਫਰਿਆਦ ਹੈ।
ਧਰਮ ਦਾ ਰਾਮ ਰਾਜ ਆਣਕੇ ਦਲਾਵੋ ਰਾਮ 'ਆਤਮਾ' ਤਖਤ ਤੇਰਾ ਭਾਰਤ ਅਜਾਦ ਹੈ।



# ਉਡੀਕਾਂ ਮਾਹੀ ਤੇਰੀਆਂ

ਹਰਭਜਨ ਸਿੰਘ "ਰਾਜਾ"

ਲੰਘੀਆਂ ਤਰੀਕਾਂ ਕਈ ਯਾਦ ਤੇਰੀ ਵਿਚ ਚੀਕਾਂ,
ਹਾੜ ਤੇ ਸਿਆਲ ਰੁਤਾਂ ਲੰਘੀਆਂ ਬਥੇਰੀਆਂ।
ਲੀਕਾਂ ਮਾਰ ਧਰਤੀ ਤੇ ਔਂਸੀਆਂ ਮੈਂ ਪਾਵਾਂ ਬੈਠਾ,
ਕਦੇ ਆਸਾਂ ਰਖਦਾ ਤੇ ਕਦੇ ਢਾਵਾਂ ਢੇਰੀਆਂ।
ਯਾਦ ਪਈ ਸਤਾਵੇ ਤੇਰੀ ਨੀਂਦ ਵੀ ਨ ਆਵੇ ਨੈਣੀ,
ਪੇਸ਼ ਵੀ ਨ ਜਾਵੇ ਕੋਈ ਰਾਤਾਂ ਨੇ ਹਨੇਰੀਆਂ।
ਬ੍ਰਿਹੋਂ ਦੀ ਚੋਟ ਨਾਲ ਰਾਤਾਂ ਮੈ ਲੰਘਾਵਾਂ ਰੋਕੇ,
ਨਾਲੇ ਗੀਤ ਗਾਵਾਂ ਮੈ ਉਡੀਕਾਂ ਮਾਹੀ ਤੇਰੀਆਂ।
ਰੁਲੇ ਗਲ ਵਾਲ ਹੋਏ ਹਾਲ ਤੋਂ ਬਿਹਾਲ ਮਾਹੀ,
ਆਕੇ ਵੇਖੋ ਹਾਲ ਕਈ ਝੁਲਣ ਹਨੇਰੀਆਂ।
ਕਾਵਾਂ ਨੂੰ ਉਡਾਵਾਂ ਕਦੇ ਬੈਠਾ ਵਾਂਗ ਝਲਿਆਂ ਦੇ,
ਪੁਛਾਂ ਸਰਨਾਵਾਂ ਗਿਣ ਗੀਟੀਆਂ ਵਧੇਰੀਆਂ।
ਪਾਵੋ ਸਾਡੇ ਵਲ ਝਾਤ ਪੁਛੋ ਸਾਡੀ ਆਕੇ ਬਾਤ,
ਹੋਵੇ ਫਿਰ ਪ੍ਰਭਾਤ ਤਕ ਰਿਸਮਾਂ ਜੋ ਤੇਰੀਆਂ।
ਸਾਡੇ ਦਿਲਾਂ ਨੂੰ ਖਲਿਆਰੋ ਨਦੀ ਦੁਖਾਂ ਦੀ [illegible] ਤਾਰੋ,
ਨਾ ਵਿਛੋੜੇ ਵਿਚ ਮਾਰੋ ਨੇ ਉਡੀਕਾਂ ਮਾਹੀ ਤੇਰੀਆਂ।
ਤੁਸਾਂ ਕੀਤੇ ਇਕਰਾਰ ਆ ਨਿਭਾਓ ਇਕ ਵਾਰ,
ਲਵੋ ਸੰਗਤਾਂ ਦੀ ਸਾਰ ਪਾਕੇ ਵਤਨਾਂ ਨੂੰ ਫੇਰੀਆਂ।
ਬਹੀਏ ਇਕ ਦੂਜੇ ਨੇੜੇ ਮੁਕਜਾਣ ਸਭ ਝੇੜੇ,
ਖੁਸ਼ੀ ਵਸੇ ਸਾਡੇ ਵਿਹੜੇ ਦੂਰ ਹੋਣ ਸਭ ਦੇਰੀਆਂ।
ਛੇਤੀ ਦਰਸਨ ਦਿਖਾਵੋ ਤੇ ਬਸੰਤ ਆ ਮਨਾਵੋ,
ਖਿਜ਼ਾਂ ਸਹਿਮ ਦੂਰ ਕਰੋ ਦੇ ਕੇ ਦਲੇਰੀਆਂ।
ਵਰਤੇ ਧਰਤੀ ਤੇ ਧਰਮ ਇਹ ਕਹੇ ਹਰਭਜਨ,
ਸਦੀ ਬੀਤੀ ਕਰਦਿਆਂ ਉਡੀਕਾਂ ਮਾਹੀ ਤੇਰੀਆਂ।



ਸਨਖਤ੍ਰਵੀ

ਸੌ ਸਾਲ ਹੋਇਆ ਜਦੋਂ ਭੈਣੀ ਸਾਹਿਬੋਂ ਤੁਸਾਂ
ਲਾਕੇ ਬਹਾਨਾ ਵਾਟਾਂ ਕੀਤੀਆਂ ਲੰਮੇਰੀਆਂ ।
ਆਵਾਂਗਾ ਮੈ ਛੇਤੀ ਲਾਰਾ ਲਾਕੇ ਕੂਕੇ ਗੋਪੀਆਂ ਨੂੰ
ਮਥਰਾ ਪ੍ਰਦੇਸ ਜਾਕੇ ਨੀਅਤਾਂ ਸਾਥੋਂ ਫੇਰੀਆਂ ।
ਗਿਆਨ ਦੀਆਂ ਪੁੜੀਆਂ ਘਲ ਕੇ ਸ਼ਾਮਾਂ ਸਾਨੂੰ
ਆਸਾਂ ਦੀਆਂ ਗੰਢੀਂ ਹੋਰ ਕੀਤੀਆਂ ਪਕੇਰੀਆਂ ।
ਖਿਨ ਖਿਨ ਦਿਨ ਗਿਣ ਗਿਣ ਗਿਣ ਸਾਲ ਕਈ
ਸੰਗਤਾਂ ਪ੍ਰਲੋਕ ਵਿਚ ਪਹੁੰਚੀਆਂ ਵਧੇਰੀਆਂ ।
ਹਰੀ, ਪ੍ਰਤਾਪ, ਗੁਰੂ ਜਗਜੀਤ, ਬੀਰ, ਹਰਿ
ਰਖਦੇ ਰਹੇ ਰਖੀ ਆਉਂਦੇ ਤਾਘਾਂ ਇਹ ਘਨੇਰੀਆਂ
ਜਿਨਾਂ ਚਿਰ ਆਉਂਦਾ ਨਹੀ ਤੂੰ ਤੇਰੇ ਕੂਕੇ ਤਦ ਤਕ
'ਆਤਮਾ' 'ਚ ਰਖਣ, ਉਡੀਕਾਂ ਮਾਹੀ ਤੇਰੀਆਂ ।

ਰਘਬੀਰ ਸਿੰਘ ਐਡਵੋਕੇਟ

ਫਿਰ ਤੇਰੇ ਦੇਸ਼ ਉਤੇ ਫਰੰਗੀਆਂ ਦੇ ਸਮੇ ਵਾਂਗ,
ਚੀਨੀ ਵਾਲੇ ਪੀਆ ਭੁਲ ਪਈਆਂ ਨੇ ਹਨੇਰੀਆਂ ।
ਭਾਈਆਂ ਤੇ ਬਚਿਆਂ ਦੇ ਖੂਨ ਪੀਤੇ ਕਾਤਲਾਂ ਨੇ,
ਭੈਣਾਂ ਅਤੇ ਬੇਟੀਆਂ ਲੁਟੇਰਿਆਂ ਨੇ ਘੇਰੀਆਂ ।
ਆਪਣੇ ਹੀ ਪਾਕ ਨੂੰ ਨਾਪਾਕ ਕੀਤਾ ਕਾਫਰਾਂ ਨੇ,
ਬੰਗਲੇ ਦੇ ਬੰਗਲੇ ਮਹੱਲ ਕੀਤੇ ਢੇਰੀਆਂ ।
ਪਰ ਤੇਰੇ ਯੋਧਿਆਂ ਨੇ ਆਹੂ ਲਾਹੇ ਜਾਬਰਾਂ ਦੇ,
ਗਾਜਰਾਂ ਦੇ ਵਾਂਗ ਫੌਜਾਂ ਕਟ ਕੇ ਬਖੇਰੀਆਂ
ਬਰਰੀ, ਬਹਿਰੀ ਫੌਜਾਂ ਤੇ ਹਵਾ ਬਾਜ਼ਾਂ ਰਲ ਮਿਲ,
ਵੈਰੀਆਂ ਨੂੰ ਕਟ ਕਟ ਕੀਤੀਆਂ ਗਨੇਰੀਆਂ
ਵੇਖ "ਰਘਬੀਰ" ਆਕੇ ਵੀਰਾਂ ਦੀ ਬਹਾਦਰੀ ਨੂੰ,
ਭਾਰਤ ਆਜ਼ਾਦ ਹੈ, ਉਡੀਕਾਂ ਮਾਹੀ ਤੇਰੀਆਂ



ਤ੍ਰਿਸ਼ਲ' ਦਾ 'ਪ੍ਰੈਸ ਗੋਵਨ [illegible]

ਸ੍ਰੀ ਤਰਨ ਸਿੰਘ ਜੀ ਵਹਿਮੀ

ਮੁੜ ਸਾਜ ਵਿਗੜੀ ਸਵਾਰੀ ਸਿਖੀ ਦੇਸ ਕਾਜ
ਸਿੰਘ ਲਾ ਬਿਦੇਸ ਗਏ ਤੋੜੀਕਾਂ ਮਾਹੀ ਤੇਰੀਆਂ
ਸਿਦਕੀਆਂ ਨੂੰ ਲਿਖਕੇ ਜੋ ਦਿਤੇ ਸੀ ਹੁਕਮ ਆਪ
ਸਦਾ ਸੁਖ ਦਾਤੀਆਂ ਸੋ ਲੀਕਾਂ ਮਾਹੀ ਤੇਰੀਆਂ
ਓਸੇ ਦੇਹ ਵਿਚ ਜੋ ਹੈ ਔਣ ਦਾ ਬਿਲਾਸ ਕੀਤਾ
ਮੁਕੀਆਂ ਸੋ ਸਾਲ ਨਾ ਤਰੀਕਾਂ ਮਾਹੀ ਤੇਰੀਆਂ
ਜਾਮੇ ਤੇਰੀ ਜੋਤ ਦੇ ਦੇ ਦਰਸ ਨੂੰ ਸਿਕਦੇ ਗਏ
ਕਦੋ ਤਕ ਰਖੀਏ ਉਡੀਕਾਂ ਮਾਹੀ ਤੇਰੀਆਂ

ਪਤਾ ਨਹੀ ਕੀ ਹੋਇਆ ਅਸਾਂ ਦੇ ਨਸੀਬਾਂ ਤਾਈਂ
ਦਿਤਾ ਨਾ ਦੀਦਾਰ ਹੋਈਆਂ ਮੁਦਤਾ ਬਥੇਰੀਆਂ।
ਤੁਰਨ ਪ੍ਰਦੇਸ ਵੇਲੇ ਹੁਕਮ ਕੀਤਾ ਸੰਗਤਾਂ ਨੂੰ
ਆਵਾਂਗਾ ਮੈਂ ਛੇਤੀ ਰਖੋ ਦਿਲਾਂ 'ਚ ਦਲੇਰੀਆਂ।
ਦਸ ਸਾਡੇ ਮਾਲਕਾ ਕਿਉਂ ਅਸਾਂ ਨੂੰ ਵਿਸਾਰ ਦਿਤਾ
ਤਰਸ ਰਹੀਆਂ ਦਰਸ਼ਨਾਂ ਨੂੰ ਤੇਰੀਆਂ ਇਹ ਚੇਰੀਆਂ।
ਕਾਂਗ ਪਏ ਉਡਾਈਏ ਪਾਈਏ ਔਸੀਆਂ 'ਨਿਮਾਣੇ' ਬਣ
ਰਾਤ ਦਿਨੇ ਲਗੀਆਂ ਉਡੀਕਾਂ ਮਾਹੀ ਤੇਰੀਆਂ।

—ਸ੍ਰੀ ਨਿਮਾਣਾ ਜੀ

ਬਦਲ ਨੂੰ ਵੇਖ ਵੇਖ ਮੋਰਾਂ ਨੇ ਹੈ ਸ਼ੋਰ ਪਾਇਆ
ਮਠੀ ਮਠੀ ਫੁਹਾਰ ਪੈਂਦੀ ਪੈਦੀਆਂ ਨੇ ਘੇਰੀਆਂ।
ਨਢੀ ਨੂੰ ਉਡੀਕ ਜਿਵੇਂ ਸਜਰੇ ਸੁਹਾਗ ਵਾਲੀ
ਤਿਵੇਂ ਰਾਹ ਤਕ ਰਹੀਆਂ ਅਖੀਆਂ ਨੇ ਮੇਰੀਆਂ।
ਭੀਲਣੀ ਦ੍ਰੋਪਤੀ ਦੇ ਵਾਂਗ ਅਸਾਂ ਰਖੀਆਂ ਨੇ
ਆਵੇ ਰਾਮ ਸ਼ਾਮ ਸਾਨੂੰ ਆਸਾਂ ਨੇ ਵਧੇਰੀਆਂ।
ਹਾਲ ਤੋਂ ਬੇਹਾਲ ਹੋਈ ਸਾਲ ਕਈ ਬੀਤ ਗਏ
ਚੜ ਚੜ ਆ ਰਹੀਆਂ ਬ੍ਰਿਹੋ ਹਨੇਰੀਆਂ।
ਰੋਂਦੀ ਫਿਰਾਂ ਮਾਹੀ ਬਿਨਾ ਜੰਗਲਾਂ ਤੇ ਬੇਲਿਆਂ 'ਚ
ਦੇਂਵਦਾ ਨਾ ਕੋਈ ਜਾਨੀ ਆਨਕੇ ਦਲੇਰੀਆਂ।
ਪੁਨੂੰ ਦਿਲਦਾਰ ਦਾ ਨਾ ਪਤਾ ਕਿਤੇ ਲਗਦਾ ਏ
ਹਿਜਰ ਦਿਆਂ ਥਲਾਂ ਵਿਚ ਸਸੀ ਪਾਵੇ ਫੇਰੀਆਂ।
ਇਕੋ ਇਕ ਗਲ ਮੇਰੇ ਦਿਲ ਨੂੰ ਸਤਾਈ ਜਾਵੇ
ਸਧਰਾਂ ਨਾ ਰਹਿ ਜਾਣ ਦਿਲ ਵਿਚ ਮੇਰੀਆਂ।
ਚਕਵੀ ਨੂੰ ਤਾਂਘ ਜਿਵੇਂ ਕਦੋਂ ਪਰਭਾਤ ਹੋਵੇ
ਤਿਵੇਂ ਸਾਨੂੰ ਲਗੀਆਂ ਉਡੀਕਾਂ ਮਾਹੀ ਤੇਰੀਆਂ।

—ਸ਼ੇਰ ਸਿੰਘ "ਚੰਨ" ਨਿਕੋਦਰ

ਅਖਾਂ ਤਕ ਤਕ ਥਕੀਆਂ ਰਾਹ ਤੇਰਾ ਚੀਨੀ ਵਾਲਿਆ ਦਰਸ ਦਖਾਏਂਗਾ ਕਦ।
ਮੰਗ ਮੰਗਦਿਆਂ ਨੂੰ ਕਈ ਸਾਲ ਬੀਤੇ ਖੈਰ ਦਰਸ ਦਾ ਝੋਲੀ ਚ ਪਾਏਂਗਾ ਕਦ।
ਪਾ ਪਾ ਔਸੀਆਂ ਦੋ ਮਾਹੀ ਹਥ ਥਕੇ ਭਾਗ ਝੁਗੀ ਨੂੰ ਆਣਕੇ ਲਾਏਂਗਾ ਕਦ।
ਡਾਰ ਕੂਕਿਆਂ ਦੀ ਕੂਕਾਂ ਮਾਰ ਰੋਂਦੀ ਇਸ ਡਾਰ ਨੂੰ ਚੁਪ ਕਰਾਏਂਗਾ ਕਦ।
ਅਪਣੇ ਦਰਸ ਦੇ ਦੀਦ ਪਿਆਸਿਆਂ ਦੀ ਛੇਤੀ ਆਣਕੇ ਪਿਆਸ ਬੁਝਾਓ ਪ੍ਰੀਤਮ।
ਦਰਦਿ ਹਿਜਰ ਦੀ ਵਿਹੁ ਦਵਾ ਆਕੇ ਨ ਅਸਾਂ ਨੂੰ ਹੋਰ ਅਜਮਾਓ ਪ੍ਰੀਤਮ।

ਦਿਲ ਤੜਪਦਾ ਹੈ ਡਾਢਾ ਯਾਦ ਅੰਦਰ ਜਦ ਯਾਦ ਆਵੇ ਤੇਰਾ ਆ ਜਾਣਾ।
ਤੇਰੀ ਜਿਯੋਤ ਨੂੰ ਲੋਚਦੇ ਕੋਟ ਸੂਰਜ ਜੋਤ ਜਗਾ ਅੰਧੇਰ ਮਿਟਾ ਜਾਣਾ।
ਜੋਬਨ ਮਤੀ ਬਸੰਤ ਉਡੀਕਦੀ ਏ ਚੀਨੀ ਵਾਲੜੇ ਛੇਤੀ ਹੁਣ ਆ ਜਾਣਾ।
ਬਾਗਾਂ ਵਿਚ ਕੁਟਲਾਂਦੀਆਂ ਬੁਲ ਬੁਲਾਂ ਨੂੰ ਮਾਹੀ ਆਣਕੇ ਧੀਰਜ ਬੰਨਾ ਜਾਣਾ।
ਰਾਹਾਂ ਤਕਦਿਆਂ ਹੈ ਸੌ ਬਰਸ ਹੋਇਆ ਕ੍ਰਿਪਾ ਕਰਕੇ ਹੁਣ ਤੇ ਆਓ ਪ੍ਰੀਤਮ।
ਦਰਦਿ ਹਿਜਰ ਦੀ ਦਿਹ ਦਵਾ ਆਕੇ ਨ ਅਸਾਂ ਨੂੰ ਹੋਰ ਅਜਮਾਓ ਪ੍ਰੀਤਮ।

ਪ੍ਰਿਉ ਪ੍ਰਿਉ ਚਿਰਾਂ ਤੋਂ ਪਪੀਹਿਆਂ ਦੀ ਦਰਸ ਦੇਕੇ ਪਿਆਸ ਬੁਝਾ ਪ੍ਰੀਤਮ।
ਦੋਖੀ ਦੂਰ ਹੋ ਗਏ ਰਸਤੇ ਸਾਫ ਹੋ ਗਏ ਠੁਮਕ ਠੁਮਕ ਹੁਣ ਚੀਨੀ ਤੇ ਆ ਪ੍ਰੀਤਮ।
ਨਵੇਂ ਦਿਨ ਹੁਣ ਚੜ੍ਹੇ ਵਿਚ ਦੁਨੀਆਂ ਤੂੰ ਵੀ ਅਪਣੀ ਝਲਕ ਵਿਖਾ ਪ੍ਰੀਤਮ।
ਹਡ ਬੀਤੀਆਂ ਆਣਕੇ ਸੁਣ ਸਾਥੋਂ ਸਾਨੂੰ ਆਪਣੇ ਹਾਲ ਸੁਣਾ ਪ੍ਰੀਤਮ।
ਤੇਰੇ ਬ੍ਰਿਹੋਂ ਨੇ ਸੀਨੇ ਨੂੰ ਸਾੜ ਘਤਿਆ ਛਡ ਪ੍ਰਦੇਸ ਹੁਣ ਦੇਸ ਸਿਧਾਓ ਪ੍ਰੀਤਮ।
ਦਰਦਿ ਹਿਜਰ ਦੀ ਦਿਓ ਦਵਾ ਆਕੇ ਨ ਅਸਾਂ ਨੂੰ ਹੋਰ ਅਜਮਾਓ ਪ੍ਰੀਤਮ।

ਮੁਦਤਾਂ ਹੋ ਗਈਆਂ ਹੋਇਆ ਨ ਦਰਸ ਤੇਰਾ ਕਿਉਂ ਗੁਰੂ ਜੀ ਦੇਰੀਆਂ ਲਾਈਆਂ ਨੇ।
ਚਾਰ ਚੁਫੇਰੇ ਹਨੇਰਾ ਹੈ ਬਾਝ ਤੇਰੇ ਭਾਂਵੇ ਹੁੰਦੀਆਂ ਲਖ ਰੁਸ਼ਨਾਈਆਂ ਨੇ।
ਮਿਲਨ ਖੰਭੀਂ ਤੇ ਉਡਕੇ ਪਤਾ ਲਵਾਂ ਕਿਥੇ ਦਿਨ ਸਮਾਧੀਆਂ ਲਾਈਆਂ ਨੇ।
ਐਸਾ ਰੋਗ ਅਵਲੜਾ ਲਾਇਆ ਤੂੰ ਕਿਸੇ ਕੋਲੋਂ ਨ ਮਿਲਨ ਦਵਾਈਆਂ ਨੇ।
ਪਿਆਸ ਮਿਲਨ ਦੀ ਦਿਲ ਚ ਅਕਥ ਮੇਰੇ ਦਰਸ ਦੇਕੇ ਪਿਆਸ ਬੁਝਾਓ ਪ੍ਰੀਤਮ।
ਦਰਦਿ ਹਿਜਰ ਦੀ ਦਿਓ ਦਵਾ ਆਕੇ ਨ ਅਸਾਂ ਨੂੰ ਹੋਰ ਅਜਮਾਓ ਪ੍ਰੀਤਮ।

ਨੋਟ:—ਇਸ ਕਵਿਤਾ ਦੇ ਲਿਖਾਰੀ ਦਾ ਨਾਮ ਪਤਾ ਨਾ ਹੋਣ ਕਾਰਨ ਇਸ ਕਵਿਤਾ ਉਤੇ ਨਹੀਂ ਪਾ ਸਕੇ ਪਾਠਕ ਜਨ ਤੇ ਲਿਖਾਰੀ ਖਿਮਾਂ ਬਖਸ਼ਣ।

'ਸਤਿਜੁਗ' ਦਾ 'ਪ੍ਰਦੇਸ ਗਵਨ ਸ਼ਤਾਬਦੀ ਅੰਕ' —੧੯੬

# ਨਾ ਅਸਾਂ ਨੂੰ ਹੋਰ ਅਜਮਾਓ ਪ੍ਰੀਤਮ !

ਗੁਰਬਖਸ਼ ਸਿੰਘ 'ਰਾਮਪੁਰੀ'

ਮਾਘ ਮਾਹ ਕਈ ਤਾਂਘ ਦੇ ਵਿਚ ਬੀਤੇ ਮਾਹੀ ਪਰਤ ਕੇ ਆਇਆ ਨ ਮਾਘ ਦਾ ਏ।
ਫਗਣ ਫੇਰ ਆ ਫੇਰ ਆ ਕਹਿਣ ਪ੍ਰੇਮੀ ਚੇਤ੍ਰ ਚਿਤ ਦੀਦਾਰ ਨੂੰ ਤਾਂਘਦਾ ਏ।
ਵੈਸਾਖ ਵਾਢੀਆਂ ਵਢੀਆਂ ਜਾਂਦੀਆਂ ਨੇ ਲਗਾ ਫਟ ਵਿਛੋੜਾ ਇਹ ਸਾਂਗ ਦਾ ਏ।
ਜੇਠ ਫੇਰਾ ਕੁ ਆਕੇ ਵੇਖ ਪ੍ਰੀਤਮ ਕੀਤਾ ਹਾਲ ਵਿਛੋੜੇ ਕੀ ਮਾਂਗ ਦਾ ਏ।
ਹਾੜ ਹੜ੍ਹ ਆਇਆ ਪ੍ਰੀਤਮ ਹੰਝੂਆ ਦਾ ਦਿਲ ਡੁਬਦੇ ਤਾਂਈ ਬਚਾਓ ਪ੍ਰੀਤਮ।
ਸੌਣ ਸੌ ਸੌ ਤਰਲੇ ਪਾ ਆਖਾਂ ਸਾਨੂੰ ਹੋਰ ਨ ਹੁਣ ਅਜਮਾਓ ਪ੍ਰੀਤਮ।

ਭਾਦੋਂ ਭਾਗ ਦੀ ਗਲ ਨ ਕਹੀ ਜਾਂਦੀ ਨਾਗੇ ਕਈ ਵਿਛੋੜੇ ਦੇ ਡਸ ਗਏ ਨੇ।
ਅਸੂ ਆਹੀਂ ਨਿਕਲਨ ਬਲ ਬਲ ਹਿਜਰ ਦੀਆਂ ਪੋਟੋਂ ਔਸੀਆਂ ਪੌਂਦਿਆ ਘਸ ਗਏ ਨੇ।
ਕਤੇਂ ਕੋਇਲੀ ਕਾਲੀ ਅਵਾਜ ਦੇਵੇ ਏਸੇ ਰੂਪ ਵਿਚ ਆਵਣਾ ਦਸ ਗਏ ਨੇ।
ਮਘਰ ਮਰ ਗਏ ਕਈ ਉਡੀਕ ਅੰਦਰ ਤੁਅਜਬ ਰਹੇ ਭਾਈ ਭੈਣ ਸਭ ਨਸ ਗਏ ਨੇ।
ਪੋਹ ਪਲ ਪਲ ਦਿਲ ਇਹ ਆਖਦਾ ਏ ਆਓ ਪ੍ਰੀਤਮ ਗਲਵਕੜੀ ਪਾਓ ਪ੍ਰੀਤਮ।
ਮਾਘ ਸੌਂਵਾ ਉਡੀਕਦਾ ਫਿਰ ਆਇਆ ਸਾਨੂੰ ਹੋਰ ਨ ਹੁਣ ਅਜਮਾਓ ਪ੍ਰੀਤਮ।

ਹੁਨਾਲਾ ਲੰਘ ਗਏ ਗਿਣ ਗਿਣ ਤਾਰਿਆਂ ਨੂੰ ਸਿਆਲ ਲੰਘਦਾ ਨਹੀ ਲੰਮੀ ਰਾਤ ਹੋਵੇ।
ਤੇਰੇ ਪ੍ਰੇਮੀਆ ਦਾ ਪ੍ਰੇਮ ਕੀ ਦਸਾਂ ਸਦਾ ਅਖੀਆਂ ਵਿਚ ਬਰਸਾਤ ਹੋਵੇ।
ਬਦਲ ਬਦਲ ਕੇ ਕਰਵਟਾਂ ਵੇਸ ਬਦਲੇ ਬਦਲੀ ਰਾਤ ਨ ਕਦੇ ਪ੍ਰਭਾਤ ਹੋਵੇ।
ਨਾਲੇ ਰਾਹ ਤਕਣ ਨਾਲੇ ਲੈਣ ਬਿੜਕਾਂ ਤੇਰੇ ਔਣ ਦੀ ਜਦੋਂ ਕੋਈ ਬਾਤ ਹੋਵੇ।
ਬਖਸ਼ੋ ਜ਼ਿੰਦਗੀ ਬੰਦਗੀ ਸਫਲ ਹੋਵੇ ਝੋਲੀ ਦੀਦ ਭਿਖਾਰੀ ਦੀ ਪਾਓ ਪ੍ਰੀਤਮ।
ਸ਼ਮਾਂ ਬਾਲ ਅਜ਼ਾਦੀ ਪਈ ਰਾਹ ਵੇਖੇ ਸਾਨੂੰ ਹੋਰ ਨ ਹੁਣ ਅਜਮਾਓ ਪ੍ਰੀਤਮ।

ਲਖਾਂ ਮਜਨੂੰ ਮੌਜਾਂ ਗਵਾ ਫਿਰਦੇ ਲਖਾਂ ਰਾਂਝੇ ਤੇ ਲਖਾਂ ਮਾਹੀਂ ਵਾਲ ਤੁਰ ਗਏ।
ਤੇਰੀ ਮੋਹਣੀ ਜਹੀ ਮੂਰਤ ਦੇ ਇਸ਼ਕ ਅੰਦਰ ਫ਼ਕੀਰ ਕੌਨਾਂ ਕੋਲਾਂ ਭਾਲ ਤੁਰ ਗਏ।
ਗੁਰੂ ਹਰੀ ਸਿੰਘ ਵਡ ਪ੍ਰਤਾਪ ਸਤਿਗੁਰ ਆਓ ਆਖਦੇ ਦੀਨ ਦਿਆਲ ਤੁਰ ਗਏ।
ਪੌਣੇ ਚਾਰ ਲਖ ਪਾਠ ਦੀਦਾਰ ਖਾਤਰ ਤੇਗ ਪਾਂਵਦੇ ਜੀਵਨ ਦੇ ਲਾਲ ਤੁਰ ਗਏ।
ਸਿਦਕ ਸਬਰ ਦੀ ਕੀ ਨ ਹਦ ਹੋਈ! ਜਰਾ ਆਨਕੇ ਸਾਨੂੰ ਸਮਝਾਓ ਪ੍ਰੀਤਮ।
ਕਿਣਕਾ ਦੇਸ ਦਾ ਇਕ ਇਕ ਬੋਲ ਆਖੇ ਸਾਨੂੰ ਹੋਰ ਨ ਹੁਣ ਅਜਮਾਓ ਪ੍ਰੀਤਮ।

'ਸਤਿਜੁਗ' ਦਾ 'ਪ੍ਰਦੇਸ ਗਮਨ ਸ਼ਤਾਬਦੀ ਅੰਕ;੧੯੭

ਵਹਿਮੀ

ਸਚੇ ਪਾਤਸ਼ਾਹ ਸਤਿਗੁਰੂ ਰਾਮ ਜੀ ਸਾਨੂੰ ਸੁਖ ਸੁਨੇਹੜਾ ਘਲ ਕੋਈ।
ਨਾਨੂੰ ਸਿੰਘ ਤੋਂ ਬਾਦ ਨਹੀਂ ਖਬਰ ਕੋਈ ਕਿਧਰ ਗਏ ਹੋ ਤੇ ਕੀ ਹੈ ਗਲ ਹੋਈ।
ਹਾਂ ਉਸ ਦਸਿਆ ਕਰ ਗਏ ਕਮਰ ਕਸਾ ਰੋ ਹੁਸੜ ਮੁੜਿਆ ਹੁੜਕੀ ਵਲ ਸੋਈ।
ਕ੍ਰਿਸ਼ਨ ਗੋਪੀਆਂ ਨਾਲ ਜੋ ਛਲ ਕੀਤਾ ਅਸਾਂ ਨਾਲ ਹੈ ਹੋ ਗਿਆ ਛਲ ਓਈ।
ਸੌ ਬਰਸ ਬੀਤੇ ਕਰੋ ਤਰਸ ਹੁਣ ਤਾਂ ਤਰਸਨ ਅਖੀਆਂ ਦਰਸ ਦਿਖਾਓ ਪ੍ਰੀਤਮ।
ਝਲੇ ਕਸ਼ਟ ਤੇ ਬਹੁਤ ਉਡਾਕ ਕੀਤੀ ਨ ਅਸਾਂ ਨੂੰ ਹੋਰ ਅਜ਼ਮਾਓ ਪ੍ਰੀਤਮ।

ਵਿਰਦੀ

ਅਸੀਂ ਆਸ ਤਾਂ ਰਖਾਂਗੇ ਹਸ਼ਰ ਤੀਕਰ ਸਾਡੇ ਸਤਿਗੁਰਾਂ ਨੇ ਫੇਰਾ ਪਾਵਨਾ ਏ।
ਕਲੂਕਾਲ ਦੇ ਸਮੇਂ ਤੋਂ ਮੁਕਤ ਕਰਕੇ ਸਾਨੂੰ ਆਪਣਾ ਦਰਸ ਦਿਖਾਵਨਾ ਏ।
ਬਾਹੋਂ ਫੜਕੇ ਬ੍ਰਿਹੋਂ ਕੁਠਿਆਂ ਨੂੰ ਨਾਲ ਪਿਆਰ ਦੇ ਪਾਸ ਬਹਾਵਨਾ ਏ।
ਗਊ ਗਰੀਬ ਦੇ ਗਲ ਤੋਂ ਛੁਰੀ ਲਾਹਕੇ ਰਾਮ ਰਾਜ ਨੂੰ ਆ ਚਲਾਵਨਾ ਏ।
ਏਸ ਲਈ ਹਾਂ ਸਿਮਰਦੇ ਦਿਨੇ ਰਾਤੀ ਹੋਕੇ ਚੀਨੀ ਅਸਵਾਰ ਘਰ ਆਓ ਪ੍ਰੀਤਮ।
ਦਰਦਿ ਹਿਜ਼ਰ ਦੀ ਦਿਓ ਦਵਾ ਆਕੇ ਨ ਅਸਾਂ ਨੂੰ ਹੋਰ ਅਜ਼ਮਾਓ ਪ੍ਰੀਤਮ।
ਦੁਖੀ ਹੋਕੇ ਗਊਆਂ ਨੇ ਆਖ ਰਹੀਆਂ ਗੁਰੂ ਰਾਮ ਹਰਿ ਦੇਹੁ ਦੀਦਾਰ ਆਕੇ।
ਸੁਣਦਾ ਸਾਡੀ ਨਾ ਕੋਈ ਪੁਕਾਰ ਦਾਤਾ ਲਵੇਂ ਦੁਖੀਆਂ ਦੀ ਜ਼ਰਾ ਸਾਰ ਆਕੇ।
ਤੇਰੇ ਪਿਆਰ ਨੂੰ ਅਸੀਂ ਉਡੀਕ ਰਹੀਆਂ ਛੇਤੀ ਸਾਡੇ ਤੇ ਕਰੋ ਉਪਕਾਰ ਆਕੇ।
ਹੋ ਚੁਕੇ ਹੋਏ ਭਾਰਤ ਅਜਾਦ ਵਿਚੋਂ ਕਰੋ ਦੁਸ਼ਟਾਂ ਦਾ ਹੁਣ ਸੰਘਾਰ ਆਕੇ।
ਅਰਜ "ਬਿਰਦੀ" ਦੀ ਕਰ ਪ੍ਰਵਾਨ ਸ਼ਾਮਾ ਵੰਸੀ ਗਊਆਂ 'ਚ ਫੇਰ ਬਜਾਓ ਪ੍ਰੀਤਮ।
ਦਰਦਿ ਹਿਜ਼ਰ ਦੀ ਦਿਓ ਦਵਾ ਆਕੇ ਨ ਅਸਾਂ ਨੂੰ ਹੋਰ ਅਜ਼ਮਾਓ ਪ੍ਰੀਤਮ।

ਬਲਦੇਵ ਸਿੰਘ ਪ੍ਰੇਮੀ

ਚੀਨੀ ਵਾਲਿਆ ਨਿਤ ਉਡੀਕਦੇ ਹਾਂ ਹੋਰ ਦੇਰ ਨ ਤੁਸੀਂ ਹੁਣ ਲਾਓ ਪ੍ਰੀਤਮ।
ਸੌ ਸਾਲ ਵਿਛੋੜੇ ਦੇ ਜੁਗ ਜਾਪਣ ਹੁਣ ਤੇ ਆਣਕੇ ਮੁਖ ਵਖਾਓ ਪ੍ਰੀਤਮ।
ਅਗ ਬ੍ਰਿਹੋਂ ਦੀ ਦਿਲਾਂ ਨੂੰ ਜਾਲਦੀਏ ਪਾਣੀ ਦਰਸ ਦਾ ਆਣਕੇ ਪਾਓ ਪ੍ਰੀਤਮ।
ਅਸੀਂ ਦੁਖੀ ਹਾਂ ਤੇਰੇ ਵਿਜੋਗ ਅੰਦਰ ਆਕੇ ਅਸਾਂ ਨੂੰ ਧੀਰ ਧਰਾਓ ਪ੍ਰੀਤਮ।
ਕਲੂਕਾਲ ਦੀ ਏਸ ਕੁਚਾਲ ਦੇ ਵਿਚ ਪਹਿਰਾ ਸਤਿਜੁਗੀ ਆਕੇ ਲਾਓ ਪ੍ਰੀਤਮ।
ਕੂਕੇ ਹਰ ਵੇਲੇ ਏਹੋ ਆਖਦੇ ਨੇ ਛੇਤੀ ਆਓ ਪ੍ਰੀਤਮ ਛੇਤੀ ਆਓ ਪ੍ਰੀਤਮ।
ਹੁਣ ਅਸਾਂ ਤੋਂ ਜਰਿਆ ਜਾਂਵਦਾ ਨਾ ਫੇਰਾ ਵਤਨਾਂ ਨੂੰ ਝਬ ਪਾਓ ਪ੍ਰੀਤਮ।
ਹੋ ਗਈ ਅਖੀਰ ਹੁਣ ਕਹਿਣ "ਪ੍ਰੇਮੀ" ਨ ਅਸਾਂ ਨੂੰ ਹੋਰ ਅਜ਼ਮਾਓ ਪ੍ਰੀਤਮ।

ਸ੍ਰੀ ਨਿਮਾਣਾਂ ਜੀ

ਸਦੀ ਗੁਜ਼ਰ ਗਈ ਸੰਗਤ ਵਿਛੋੜਿਆਂ ਨੂੰ ਏਦੂੰ ਅਗਾਂਹ ਨ ਹੋਰ ਤਰਸਾਓ ਪ੍ਰੀਤਮ।
ਇਨਕਲਾਬ ਤਾਂ ਸੰਸਾਰ ਤੇ ਹੋ ਚੁਕਾ ਕੀਤੇ ਵਾਕਾਂ ਤੇ ਪੂਰਨਾਂ ਪਾਓ ਪ੍ਰੀਤਮ।
ਝਖੜ ਝੁਲਨ ਬੇਸਿਦਕੀ ਦੇ ਬਹੁਤ ਸਾਰੇ ਥਿੜਕ ਜਾਈਏ ਨ ਧੀਰ ਬੰਧਾਓ ਪ੍ਰੀਤਮ।
ਖੜਾ ਮੂੰਹ ਕਰ ਗਊਆਂ ਵੀ ਕੂਕ ਰਹੀਆਂ ਖ਼ਾਤ ਇਨਾਂ ਗ਼ਰੀਬਾਂ ਵਲ ਪਾਓ ਪ੍ਰੀਤਮ।
ਦਰੋਂ ਘਰੋਂ ਦੀਦਾਰ ਦਾ ਖੈਰ ਪਾਓ ਮੰਦੇ ਕਰਮ ਨ ਸਾਡੇ ਤਕਾਓ ਪ੍ਰੀਤਮ।
ਕਰੋ ਅਰਜ਼ ਮਨਜ਼ੂਰ 'ਨਿਮਾਣਿਆ' ਦੀ ਨਾ ਅਸਾਂ ਨੂੰ ਹੋਰ ਅਜ਼ਮਾਓ ਪ੍ਰੀਤਮ।

ਗੁਰਬਖਸ਼ ਸਿੰਘ ਰਾਮਪੁਰੀ

ਪ੍ਰੀਤਮ ਪ੍ਰੀਤ ਆ ਵੇਖ ਜਗਜੀਤ ਜੀ ਦੀ ਰੀਝਾਂ ਤੇਂਡੀਆਂ ਕਿਵੇਂ ਰਖਾ ਰਹੇ ਨੇ।
ਲੰਗਰ ਮੰਦਰ ਬੁਖਾਰੀਆਂ ਕਰ ਪਕੀਆਂ ਫਰਸ਼ ਸੱਧਰਾਂ ਵਾਲੇ ਵਿਛਾ ਰਹੇ ਨੇ।
ਦੇਸ ਅਤੇ ਪ੍ਰਦੇਸ ਵਿਚ ਕਰ ਦੌਰੇ ਤੇਰੇ ਨਾਮ ਦਾ ਡੰਕਾ ਵਜਾ ਰਹੇ ਨੇ।
ਸੰਗਤਾਂ ਸਾਰੀਆਂ ਪਾਸੋਂ ਦੀਦਾਰ ਖਾਤਰ ਸਵਾ ਲਖ ਇਹ ਪਾਠ ਕਰਵਾ ਰਹੇ ਨੇ।
ਰੀਝ 'ਬੀਰ-ਜਗਜੀਤ' ਦੀ ਕਰੋ ਪੂਰੀ ਭੋਗ ਆਪਣੀ ਹਥੀਂ ਆ ਪਾਓ ਪ੍ਰੀਤਮ।
ਰਾਮ ਪੁਰੀ ਦੀ ਅਰਜ਼ ਕਬੂਲ ਕਰਲੌ, ਸਾਨੂੰ ਹੋਰ ਨਾ ਹੁਣ ਅਜ਼ਮਾਓ ਪ੍ਰੀਤਮ।

ਸਨਖਤਰਵੀ

ਜਾਣੀ ਜਾਣ ਸੁਆਮੀ ਸਤਿਗੁਰੂ ਰਾਮ ਸਿੰਘ ਜੀ ਤੁਸੀ ਗਰੀਬ ਨਿਵਾਜ ਅਖਵਾਓ ਪ੍ਰੀਤਮ।
ਆਉਂਦਾ ਰਿਹਾ ਤੂੰ ਜਦੋਂ ਕੋਈ ਯਾਦ ਕਰਦਾ ਬਿਰਦ ਆਪਣਾ ਨ ਭੁਲਾਓ ਪ੍ਰੀਤਮ।
ਰਹਿਮਤ ਕਰੋ ਦਾਤਾ ਅਪਣੇ ਕੂਕਿਆਂ ਤੇ ਨ ਇਹਨਾਂ ਨੂੰ ਹੋਰ ਤੜਪਾਓ ਪ੍ਰੀਤਮ।
ਕੂਕ ਕੂਕ ਕੇ ਥਕੇ ਇਹ ਦਰਸ਼ਨਾਂ ਨੂੰ ਝਾਤੀ ਇਹਨਾਂ ਦੇ ਹਾਲ ਤੇ ਪਾਓ ਪ੍ਰੀਤਮ।
ਅਸੀ ਸਿਦਕ ਵਿਚ ਪੂਰੇ ਨ ਉਤਰ ਸਕੀਏ ਸਾਡੇ ਜਵਰ ਦਾ ਸਫਰ ਮੁਕਾਓ ਪ੍ਰੀਤਮ।
ਥਕੇ 'ਆਤਮਾ' ਕਰਕੇ ਜਤਨ ਬਹੁਤੇ ਨਾਂ ਅਸਾਂ ਨੂੰ ਹੋਰ ਅਜ਼ਮਾਓ ਪ੍ਰੀਤਮ।

## ਰੁਬਾਈ

ਦਿਲ ਦੀਵਾਨਾ ਹੋਇਆ ਮਾਹੀ ਵਿਚ ਵਿਛੋੜੇ ਤੇਰੇ।
ਮਾਰਨ ਮੈਨੂੰ ਮੇਹਣੇ ਹਰਦਮ ਦੂਤੀ ਚਾਰ ਚੁਫੇਰੇ।
ਮੇਰੇ ਮਹਿਰਮ ਚੀਨੀ ਵਾਲੇ ਸਹਿਮ ਹਟਾਕੇ ਆਜਾ।
ਕਲਿਜੁਗ ਦੇ ਵਿਚ ਸਤਿਜੁਗ ਲਾਓ ਲਾ ਦੇਸ਼ ਵਿਚ ਡੇਰੇ।

ਗੁਰਮੀਤ ਸਿੰਘ ਸ੍ਰੀ ਜੀਵਨ ਨਗਰ

# ਲੋੜ ਤੇਰੇ ਦੀਦ ਦੀ ਏ ਹੋਰ ਕੋਈ ਲੋੜ ਨਹੀ

ਹਰਭਜਨ ਸਿੰਘ 'ਪ੍ਰਵਾਨਾ'

ਪ੍ਰੀਤਮ ਪਿਆਰਿਆ ਸਹਾਰਿਆ ਨਿਆਰਿਆ ਵੇ
ਨਿਆਰੀ ਸੁਚੀ ਪ੍ਰੀਤ ਮੇਰੀ ਦਿਲ ਵਿਚ ਕੋਹੜ ਨਹੀ।
ਚੰਗੀ ਤਰਾਂ ਸੋਚ ਸਮਝ ਭਾਲ ਕੇ ਮੈਂ ਤੈਨੂੰ ਲਭਾ
ਤੈਨੂੰ ਪਾਕੇ ਜ਼ਿੰਦਗੀ ਦੀ ਰਹੀ ਹੋਰ ਥੋੜ ਨਹੀ।
ਤੂੰ ਹੀ ਜਿੰਦ ਜਾਣ ਕੁਰਬਾਨ ਤੇਥੋਂ ਮਿਹਰਬਾਨ
ਕਰਾਂ ਸ਼ੁਕਰਾਨ ਇਕ ਪਲਕ ਵੀ ਵਿਛੋੜ ਨਹੀ।
ਰਾਜ਼ ਭਾਗ ਠਾਠ ਬਾਠ ਮੁਕਤੀ ਦੀ ਲੋੜ ਨਹੀਂ
ਲੋੜ ਤੇਰੇ ਦੀਦ ਦੀ ਏ ਹੋਰ ਕੋਈ ਲੋੜ ਨਹੀ।
ਤੂੰ ਹੀ ਦਿਲਦਾਰ ਇਕਬਾਲ ਕਿਰਦਾਰ ਮੇਰਾ
ਜੀਵਨ ਦੀ ਨਈਆ ਭਵ ਸਾਗਰ ਦੀ ਰੋੜ ਨਹੀ।
ਤੂੰ ਹੀ ਤਕਦੀਰ ਤਦਬੀਰ ਅਕਸੀਰ ਮੇਰੀ
ਆਏ ਸਰਨਾਗਤ ਦਾ ਹੌਂਸਲਾ ਛਰੋੜ ਨਹੀ।
ਤੇਰੀ ਨਿਗਰਾਨੀ ਹੇਠ ਮਰਾਂ ਜੀਵਾਂ ਡੁਬਾਂ ਤਰਾਂ
ਇਕ ਸੁਰ ਪ੍ਰੀਤ ਮੇਰੀ ਨਿਭ ਜੋ ਝੰਜੋੜ ਨਹੀ।
ਬੁਰੇ ਭਲੇ ਤੇਰੇ ਅਸੀ ਨ ਚੀਜ ਹਾਂ ਨਫਰ ਤੇਰੇ
ਲੋੜ ਤੇਰੇ ਦੀਦ ਦੀ ਏ ਹੋਰ ਕੋਈ ਲੋੜ ਨਹੀ।
ਮੁਰਸ਼ਦ ਲਾਸਾਨੀ ਤੇਰੀ ਪਲਕ ਦੀ ਜ਼ਬਾਨੀ
ਜਿਦੀ ਭਰੀ ਗਈ ਹਾਮੀ ਰਹੀ ਜਮਾਂ ਦੀ ਮਰੋੜ ਨਹੀ।
ਪ੍ਰੀਤ ਹੈ ਹਕੀਕੀ ਰਹਾਂ ਹਰ ਦਮ ਨਜ਼ੀਕੀ ਤੇਰੇ
ਛਡ ਤੇ ਸ਼ਰੀਕੀ ਰਿਹਾ ਹੋਰ ਕੋਈ ਜੋੜ ਨਹੀ।
ਤੂੰ ਹੀ ਮੇਰਾ ਅੰਗ ਸਾਕ ਇਕੋ ਇਕ ਮਹਾਂ ਪਾਕ
ਰਹਾਂ ਤੇਰੇ ਸਾਥ ਸ਼ਾਥ ਤੁਰਾਂ ਹੋਰ ਮੋੜ ਨਹੀ।
ਚੀਨੀ ਵਾਲੇ ਪੀਆ ਮੇਰਾ ਟੁਟ ਜਾਵੇ ਨਾਹੀ ਹੀਆ
ਲੋੜ ਤੇਰੇ ਦੀਦ ਦੀ ਏ ਹੋਰ ਕੋਈ ਲੋੜ ਨਹੀ।
ਤੇਰੇ ਪਿਛੇ ਚਲ ਰਹੀ ਦੁਨੀਆਂ ਦੀ ਹਰ ਗਲ
ਕੌੜੀ ਵਿਕੀ ਬਲ ਸਲ ਮੁਖ ਸਾਥੋ ਮੋੜ ਨਹੀ।
ਰਖੀਆਂ ਸਾਂਭ ੨ ਹਿਕ ਚਿ ਛੁਪਾ ਯਾਦਾਂ
ਓਹਨਾ ਦੇ ਸਹਾਰੇ ਜੀਵਾਂ ਮਰਾਂ ਕੋਈ ਤੋੜ ਨਹੀ।
ਹਿਜਰ ਵਾਲੇ ਗਮ ਸਾੜ ਦਿਤੇ ਹਡ ਰੂਹ ਚੰਮ
ਭਰ ਆ ਕੇ ਖਮ ਔਖੀ ਜ਼ਿੰਦਗੀ ਦੀ ਹੋੜ ਨਹੀ।
ਇਕੋ ਇਕ ਲਗਨ ਮੇਰੇ ਮਨ ਜਾਣ ਸਭ ਸਗਨ
ਲੋੜ ਤੇਰੇ ਦੀਦ ਏ ਹੋਰ ਕੋਈ ਲੋੜ ਨਹੀ।

ਕਹਿ ਗਏ ਸੋ ਜਾਂਦੀ ਵਾਰ ਦੇਵੋਗੇ ਦੀਦਾਰ ਆਕੇ,
ਏਸੇ ਦੇਹ ਵਿਚਕਾਰ ਪੁੱਜੀ ਆਸ ਵਾਲੀ ਰੋੜ੍ਹ ਨਹੀ।
ਪ੍ਰਕਿਰਤੀ ਨਜਾਰੇ ਰਹਿਣ ਭਰਦੇ ਹੁੰਗਾਰੇ
ਆਸਾਂ ਚੀਰ ਫਾਰ ਤਾਰੇ ਸਾਡੀ ਭਰੀ ਅਜੇ ਖੋੜ ਨਹੀ।
ਕਹੇ "ਪ੍ਰਵਾਨਾ" ਟੁਟ ਜਾਏ ਨਾ ਫਸਾਨਾ ਕਿਤੇ
ਪ੍ਰੀਤ ਵਾਲੀ ਰੀਤ ਬਿਰਦ ਆਪਣੇ ਨੂੰ ਛੋੜ ਨਹੀ।
ਇਕੋ ਇਕ ਆਸ ਖਾਸ ਦਰਸ ਦੇਵੋ ਸੁਖ ਰਾਸ
ਲੋੜ ਤੇਰੇ ਦੀਦ ਦੀ ਏ ਹੋਰ ਕੋਈ ਲੋੜ ਨਹੀ।

# ਕਢ ਦਿਓ ਅੰਗ੍ਰੇਜ਼ ਸਰਕਾਰ ਪਹਿਲਾਂ

ਵਲੋਂ—ਸੰਤ ਹਰਨਾਮ ਸਿੰਘ ਜੀ ਬਗਲੀ ਵਾਲਾ

ਭਾਰਤ ਵਰਸ਼ ਅਜਾਦ ਕਰਵੌਣ ਖਾਤਰ ਗੁਰੂ ਰਾਮ ਸਿੰਘ ਕੀਤਾ ਪ੍ਰਚਾਰ ਪਹਿਲਾਂ।
ਜਾਗੋ ਹਿੰਦੀਓ ਗੁਲਾਮੀ ਦੀ ਨੀਂਦ ਛਡੋ ਮੁਖੋਂ ਕਹਿਆ ਪੁਕਾਰ ਪੁਕਾਰ ਪਹਿਲਾਂ।
ਸੁਟੋ ਫੂਕ ਬਿਦੇਸ਼ ਦੇ ਕਪੜੇ ਨੂੰ ਕਰੋ ਖਦਰ ਦੇ ਨਾਲ ਪਿਆਰ ਪਹਿਲਾਂ।
ਤੋੜ ਦੇਵੋ ਗੁਲਾਮੀ ਦੇ ਸੰਗਲਾਂ ਨੂੰ ਕਢ ਦੇਵੋ ਅੰਗ੍ਰੇਜ਼ ਸਰਕਾਰ ਪਹਿਲਾਂ।

ਬਾਈ ਕਾਟ ਅੰਗ੍ਰੇਜਾਂ ਦਾ ਕਰ ਕੇ ਤੇ ਚੁਕਿਆ ਗੁਰਾਂ ਕੁਰਬਾਨੀ ਦਾ ਭਾਰ ਪਹਿਲਾਂ।
ਤੋਪ੍ਹਾਂ ਨਾਲ ਉਡੇ ਚੜੇ ਫਾਸੀਆਂ ਤੇ ਦੇਸ਼ ਭਗਤ ਕੂਕੇ ਜਾਨਾਂ ਵਾਰ ਪਹਿਲਾ।
ਤੈਨੂੰ ਕਢ ਕੇ ਦੇਸ਼ ਚੋਂ ਦਮ ਲੈਣਾ ਕਹਿਆ ਕੂਕੇ ਸ਼ਹੀਦਾਂ ਲਲਕਾਰ ਪਹਿਲਾਂ।
ਚਾਲੀ ਸਾਲ ਗਾਂਧੀ ਤਿਲਕ ਗੋਖਲੇ ਤੋਂ ਦਿਤੀ ਅਜਾਦੀ ਦੀ ਕੰਧ ਉਸਾਰ ਪਹਿਲਾਂ।

ਨਾਮਧਾਰੀਆਂ ਤੇ ਸਤਿਗੁਰੂ ਰਾਮ ਸਿੰਘ ਨੇ ਤਨ ਮਨ ਧਨ ਦਿਤਾਹੈਸੀ ਵਾਰ ਪਹਿਲਾਂ।
ਦੇਸ਼ ਵਿਚ ਅਜਾਦੀ ਲਿਔਣ ਬਦਲੇ ਗੁਰੂ ਗਏ ਸਮੁੰਦਰੋਂ ਪਾਰ ਪਹਿਲਾਂ।
ਹਰੀ ਸਿੰਘ ਮਹਾਰਾਜ ਨੇ ਦੇਸ਼ ਖਾਤਰ ਝਲੇ ਸਿਰ ਤੇ ਕਸ਼ਟ ਹਜਾਰ ਪਹਿਲਾਂ।
ਅਜਾਦੀ ਵਾਸਤੇ ਗੁਰੂ ਪ੍ਰਤਾਪ ਸਿੰਘ ਜੀ ਕਰਦੇ ਰਹੇ ਹਰ ਵੇਲੇ ਪ੍ਰਚਾਰ ਪਹਿਲਾਂ।

ਕਹਿੰਦੇ ਸੁਣੇ ਸਤਿਗੁਰੂ ਜਗਜੀਤ ਸਿੰਘ ਜੀ ਹੁਣ ਦੇਣਗੇ ਗੁਰੂ ਦੀਦਾਰ ਪਹਿਲਾਂ।
ਪੂਰੇ ਕਰਨਗੇ ਸਤਿਗੁਰੂ ਰਾਮ ਸਿੰਘ ਜੀ ਜਿਹੜੇ ਕੀਤੇ ਥੇ ਕੌਲ ਕਰਾਰ ਪਹਿਲਾਂ।
ਹਿੰਦੁਸਤਾਨ ਅਜ ਹੋਇਆ ਅਜਾਦ ਓਵੇਂ ਜਿਵੇਂ ਸਤਿਗੁਰਾਂ ਕਿਹਾ ਉਚਾਰ ਪਹਿਲਾਂ।
ਦੇਸ਼ ਭਗਤ ਤਮਾਮ ਹਰਨਾਮ ਸਿੰਘਾ ਕਰਨ ਸਤਿਗੁਰਾਂ ਦੀ ਜੈ ਜੈ ਕਾਰ ਪਹਿਲਾਂ।

'ਸਤਿਜੁਗ' ਦਾ 'ਪ੍ਰਦੇਸ ਗਵਨ ਸ਼ਤਾਬਦੀ ਅੰਕ' —੧੯੭੧

# ਧੰਨਵਾਦ ਤੇ ਖਿਮਾ ਜਾਚਨਾ

ਸੰਪਾਦਕੀ ਇਕ ਇਹੋ ਜਿਹਾ ਧੰਧਾ ਹੈ ਜਿਸ ਵਿਚ ਸ਼ਾਇਦ ਕੋਈ ਸੰਪਾਦਿਕ ਆਪਣੇ ਸਾਰੇ ਸਹਿਯੋਗੀਆਂ ਤੇ ਪਾਠਿਕਾਂ ਦੀ ਪ੍ਰਸੰਨਤਾ ਪ੍ਰਾਪਤ ਕਰ ਸਕਦਾ ਹੋਵੇਗਾ। ਹੋ ਸਕਦਾ ਹੈ ਕਿ ਮੇਰੇ ਵਿਚ ਉਪ੍ਰੋਕਤ ਘਾਟ ਸਭ ਤੋਂ ਵਧੇਰੇ ਹੋਵੇ ਜਿਸਦੇ ਕਈ ਸੁਭਾਵਿਕ ਕਾਰਨ ਹਨ। ਪਰ ਇਸਦੇ ਬਾਵਜੂਦ ਸ੍ਰੀ ਸ਼ਤਿਗੁਰੂ ਜੀ ਦੀ ਕ੍ਰਿਪਾ ਅਤੇ ਸ੍ਰੀ ਮਹਾਰਾਜ ਜੀ ਦੀ ਸ੍ਰਪ੍ਰਸਤੀ ਸਦਕਾ ਸਤਿ-ਜੁਗ ਆਮ ਸਪਤਾਹਿਕ ਅਖਬਾਰਾਂ ਨਾਲੋਂ ਕਈ ਪਖਾਂ ਵਿਚ ਚੰਗਾ ਹੀ ਚਲਿਆ ਆ ਰਿਹਾ ਹੈ। ੪੭ ਸਾਲਾਂ ਤੋਂ ਲੈਕੇ ਅਜ ਤਕ ਸਤਿਜੁਗ ਦੇ ਜਿਤਨੇ ਵਿਸ਼ੇਸ਼ ਅੰਕ ਪ੍ਰਕਾਸ਼ਤ ਹੋਏ ਹਨ, ਉਹ ਕਿਸੇ ਪ੍ਰਸੰਸਾ ਦੇ ਮੁਥਾਜ ਨਹੀਂ ਉਹਨਾਂ ਅੰਕਾਂ ਦੀ ਵਜਾ ਕਰਕੇ ਹੀ ਸਤਿਜੁਗ ਨਾਮਧਾਰੀਆਂ ਤੋਂ ਇਲਾਵਾ ਦੂਸਰੇ ਪਾਠਕਾਂ ਦੀ ਦਿਲਚਸਪੀ ਦਾ ਵੀ ਕਾਰਨ ਬਣਿਆਂ ਚਲਿਆ ਆ ਰਿਹਾ ਹੈ।

ਇਸ ਵਾਰ ਸਤਿਜੁਗ ਦਾ ਸ੍ਰੀ ਸਤਿਗੁਰੂ ਰਾਮ ਸਿੰਘ ਸ਼ਤਾਬਦੀ ਅੰਕ ਪਾਠਕਾਂ ਦੀ ਸੇਵਾ ਵਿਚ ਭੇਟ ਕੀਤਾ ਜਾ ਰਿਹਾ ਹੈ, ਇਹ ਅੰਕ ਜਿਡਾ ਵਡਾ ਬਨੌਣ ਦਾ ਸਾਡਾ ਵਿਚਾਰ ਸੀ, ਭਾਵੇਂ ਉਤਨਾਂ ਵਡਾ ਤੇ ਉਤਨੀਆਂ ਤਸਵੀਰਾਂ ਤੇ ਬਲਾਕਾਂ ਵਾਲਾ ਤਾਂ ਨਹੀਂ ਬਣ ਸਕਿਆ। ਪਰ ਫਿਰ ਵੀ ਇਸ ਅੰਕ ਵਿਚ ਆਏ ਲੇਖ ਤੇ ਤਸਵੀਰਾਂ ਇਤਹਾਸਿਕ ਪਖ ਤੋਂ ਨਵੀ ਨੁਹਾਰ ਵਾਲੇ ਦਿਤੇ ਗਏ ਹਨ। ਜਦ ਕਿ ਸ੍ਰ. ਸ਼ਮਸ਼ੇਰ ਸਿੰਘ ਜੀ ਅਸ਼ੋਕ ਅੰਮ੍ਰਤਸਰ ਤੇ ਮਾ. ਅਜੀਤ ਸਿੰਘ ਜੀ ਚੀਮਾਂ ਦੇ ਬੜੇ ਸ਼ਾਨ-ਦਾਰ ਲੇਖ ਮੇਰੀ ਅਦਮ ਮੌਜੂਦਗੀ ਦੇ ਕਾਰਨ ਅਗਾਂਹ ਪਿਛਾਂਹ ਹੋਣ ਕਰਕੇ ਪ੍ਰਕਾਸ਼ਤ ਨਹੀ ਹੋ ਸਕੇ। ਇਸ ਤਰਾਂ ਸਵਾ ਲਖ ਪਾਠਾਂ ਦੀ ਜਾਣਕਾਰੀ ਬਾਰੇ ਸਤਿਨਾਮ ਸਿੰਘ ਜੀ ਦਿਲੀ ਵਾਲਿਆਂ ਦਾ ਮਜਮੂਨ ਵੀ ਪ੍ਰਕਾਸ਼ਤ ਨਹੀਂ ਹੋ ਸਕਿਆ (ਜੋ ਸਵਾ ਲਖ ਪਾਠਾਂ ਦੇ ਭੋਗ ਪੈਣ ਤੇ ਇਤਿਹਾਸਕ ਰੂਪ ਵਿਚ ਪ੍ਰਕਾਸ਼ਤ ਕੀਤਾ ਜਾਵੇਗਾ) ਇਸਤੋਂ ਇਲਾਵਾ ਹੋਰ ਜਿਹਨਾਂ ਸਜਣਾਂ ਦੀਆਂ ਰ ਪ੍ਰਕਾਸ਼ਤ ਨਹੀਂ ਹੋ ਸਕੀਆਂ ਮੈਂ ਸਭਨਾ ਦਾ ਜਾਚਿਕ ਹਾਂ।

ਇਸਦੇ ਨਾਲ ਹੀ ਇਸ ਅੰਕ ਵਿਚ ਰ ਗਈਆਂ ਤੇ ਹੋ ਗਈਆਂ ਹਰ ਤਰਾਂ ਦੀਆਂ ਤ ਟੀਆਂ ਵਾਸਤੇ ਵੀ ਆਪਣੇ ਸੁਹਿਰ ਪਾਠਕਾਂ ਪਾ ਮੈਂ ਖਿਮਾਂ ਮੰਗਦਾ ਹਾਂ।

ਭਾਵੇਂ ਕਈ ਮਜਬੂਰੀਆਂ ਕਰਕੇ ਇਹ ਅੰ ਵੇਲੇ ਸਿਰ ਪ੍ਰਕਾਸ਼ਤ ਨਹੀਂ ਕਰ ਸਕੇ ਅਤੇ ਨਾ ਸਾਰੀਆਂ ਉਹ ਸਧਰਾਂ ਜਿਹੜੀਆਂ ਇਸ ਅੰ ਬਾਰੇ ਅਸੀਂ ਰਖਦੇ ਸਾਂ ਪੂਰੀਆਂ ਕਰ ਸਕੇ ਜਿਸ ਵਾਸਤੇ ਮੈਂ ਆਪਣੇ ਸਹਿਯੋਗੀਆਂ ਤੇ ਪਾਠ ਪਾਸੋਂ ਖਿਮਾ ਮੰਗਨੀ ਆਪਣਾ ਪਹਿਲਾ ਫਰ ਸਮਝਦਾ ਹਾਂ, ਉਥੇ ਸ਼੍ਰੀ ਸਤਿਗੁਰੂ ਜੀ, ਸ੍ਰੀ ਮਹਾ ਰਾਜ ਜੀ ਅਤੇ ਉਹਨਾਂ ਸਾਰੇ ਲਿਖਾਰੀਆਂ ਅਤੇ ਕਵੀਆਂ ਦਾ ਜਿਨਾਂ ਇਸ ਅੰਕ ਵਿਚਮੈਨੂੰ ਆਪਣੇ ਲੇਖ ਤੇ ਕਵਿਤਾਵਾਂ ਭੇਜਕੇ ਸਹਿਯੋਗ ਦਿਤਾ ਹੈ ਖਾਸ ਕਰਕੇ ਨਾਮਧਾਰੀ ਪੰਥ ਦੇ ਪੁਰਾਣੇ ਚਿਤ ਕਾਰ ਸੰਤ ਵਰਿਆਮ ਸਿੰਘ ਜੀ ਮੁਸੱਵਰ ਬਹੁਤ ੨ ਧੰਨਵਾਦ ਕਰਦਾ ਹਾਂ ਜਿਨਾਂ ਨੇ ਮਿਹਨਤ ਨਾਲ ਇਸ ਅੰਕ ਵਾਸ਼ੇ ੪ ਚਿ ਚਿਤ੍ਰ ਬਣਾਕੇ ਇਸ ਅੰਕ ਦੀ ਸ਼ਾਨ ਬ

ਇਸਤੋਂ ਇਲਾਵਾ ਸਤਿਜੁਗ ਸਟਾਫਦੇ ਇੰਨਚਾਰਜ ਸ੍ਰੀ ਚੰਦ੍ਰਹਾਂਸ ਤੇ ਕ ਜੋਗੀ, ਸ੍ਰੀ ਨਰਿੰਦਰ ਸਿੰਘ ਤੇ ਪ੍ਰਮਜੀ ਫੋਰਮੈਨ ਅਰ ਸਭ ਤੋਂ ਵਧ ਮਿਹਨਤ ਕ ਕਾਕਾ ਜੋਗਿੰਦਰ ਸਿੰਘ, ਰਛਪਾਲ ਸਿੰਘ, ਸਿੰਘ ਅਤੇ ਗੁਰਮੀਤ ਸਿੰਘ ਜੀ ਕੰਪੋਜ਼ੀਟ ਮਸ਼ੀਨ ਮੈਨ ਸ੍ਰੀ ਅਜੀਤ ਸਿੰਘ ਢੇਡ਼ ਅਤੇ ਸਿੰਘ ਜੀ ਕਰੀਵਾਲਾ ਦਾ ਧੰਨਵਾਦ ਕ ਆਪਣਾ ਜਰੂਰੀ ਫਰਜ਼ ਸਮਝਦਾ ਹਾਂ।

— ਸਨਖ

## ... ਦਿਹ ਦਵਾ ਆਕੇ ।

—ਸ੍ਰੀ ਊਧਮ ਸਿੰਘ ਜੀ ''ਆਜ਼ਿਜ਼'

ਬਸੰਤ ਆਈ ਚਾਰ ਚੰਨ ਤੂੰ ਚੰਨਾਂ ਲਗਾ ਆ ਕੇ ।
ਨ ਵਿਚ ਜਾਮੇ ਸੁੰਦਰ ਹੋਰ ਵੀ ਕਰ ਫਿਜ਼ਾ ਆ ਕੇ ।
ਜ ਹੈ ਚਮਨ ਤੇਰਾ ਇਹਦੀ ਹੋਰ ਵੀ ਸ਼ੋਭਾ ਵਧਾ ਆ ਕੇ ।
ਤੇਰੀ ਜਗਜੀਤ ਅੰਦਰ ਨੂਰੀ ਮੁਖ ਨੂੰ ਜਗਮਗਾ ਆ ਕੇ ।

ਇਸ਼ਨਾਨ ਦਾ ਵਗੇ ਸਾਗਰ ਜਾਮ ਅੰਮ੍ਰਿਤ ਦਾ ਹੋਰ ਪਿਲਾ ਆ ਕੇ ।
ੀ ਵਿਛੋੜੇ ਦੀ ਨਹੀਂ ਜਾਂਦੀ ਦਰਦਿ ਹਿਜ਼ਰ ਦੀ ਦਿਹ ਦਵਾ ਆ ਕੇ ।

ਧਰਾਂ ਪੂਰੀਆਂ ਕਰਨ ਖਾਤਰ ਭਾਵੇਂ ਪਲ ਦਾ ਪਲ ਦਾਤਾਰ ਆ ਜਾ ।
ਕ ਨੂਰਾਨੀ ਬਹਾਰਅੰਦਰ ਐ ਬਖਸ਼ਿੰਦ ਮਹਿਰਮ ਸਿਰਜਨਹਾਰ ਆ ਜਾ ।
ਕੂਕਿਆਂ ਦਾ ਤੇਰੀਯਾਦ ਬਨਿਆ ਐ ਸ਼ਹੀਦਾਂ ਦੇ ਸੋਹਣੇ ਸਰਦਾਰ ਆ ਜਾ ।
ਜੋੜ ਕੇ ਵਤਨ ਪੁਕਾਰਦਾ ਹੈ ਇਕ ਵਾਰ ਤੇ ਚੀਨੀ ਅਸਵਾਰ ਆ ਜਾ ।

ਰੇ ਗੀਤ ਗਾਉਂਦੀ ਸਦਾ ਕਲਮ ਮੇਰੀ ਬਖਸ਼ ਦੇਹ ਤੂੰ ਸਾਰੇ ਗੁਨਾਹ ਆ ਕੇ ।
ਆਜਿਜ਼ ਬ੍ਰਿਹੋਂ ਦਾ ਰੋਗ ਅਵਲੜਾ ਹੈ ਦਰਦਿ ਹਿਜ਼ਰ ਦੀ ਦਿਹ ਦਵਾ ਆ ਕੇ ।

ਟੁਟੇ ਦਿਲ ਦੇ ਸਾਰਿਆਂ ਟੁਕੜਿਆਂ ਵਿਚ ਅਜੇ ਤਕ ਹੈ ਮਾਹੀ ਖ਼ਿਆਲ ਤੇਰਾ ।
ਅਜੇ ਤਕ ਵਫਾ ਦੀ ਆਏ ਖੁਸ਼ਬੂ ਗੁੰਚਾ ਖਿੜਿਆ ਹੈ ਅਜੇ ਕਮਾਲ ਤੇਰਾ ।
ਨੱਚ ਰਿਹਾ ਹੈ ਡਾਲੀਆਂ ਪੱਤਿਆਂ ਤੇ ਬਿਜਲੀ ਵਾਂਗ ਉਹ ਹੁਸਨ ਜਮਾਲ ਤੇਰਾ ।
ਕਾਇਨਾਤ ਖੁਰਸ਼ੀਦ ਦੇ ਵਾਂਗ ਚਮਕੇ ਤਾਰੇ ਚੰਦ ਸਭ ਦਸਦੇ ਹਾਲ ਤੇਰਾ ।

ਸਭ ਕੁਛ ਹੁੰਦਿਆਂ ਮਨ ਨਹੀਂ ਸ਼ਾਂਤ ਸਾਡਾ ਟੁਟੇ ਦਿਲਾਂ ਦੀ ਧੀਰ ਬਨ੍ਹਾ ਆਕੇ ।
ਤੇਰੇ ਜਿਹਾ ਮਸੀਹਾ ਨ ਜਗ ਅੰਦਰ ਦਰਦਿ ਹਿਜ਼ਰ ਦੀ ਦਿਹ ਦਵਾ ਆ ਕੇ ।

Registered No. D. 339/57 Registered No. P. 9.
"SATJUG" Sri Jeewan Nagar Distt Hissar (Har